


ੴ ਸਤਿਗੁਰ ਪ੍ਰਸਾਦਿ॥
ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼


(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਕੱਤਕ-ਮੱਘਰ, ਨਾਨਕਸ਼ਾਹੀ ੫੪੦ ਨਵੰਬਰ 2008

ਜਿਲਦ ੫੨ ਅੰਕ ੮



*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*

*ਸਹਾਇਕ ਸੰਪਾਦਕ*
ਸੁਰਿੰਦਰ ਸਿੰਘ ਨਿਮਾਣਾ
*ਐਮ.ਏ.,ਬੀ.ਐੱਡ.*





## ਚੰਦਾ

| | |
|---|---|
| ਸਾਲਾਨਾ (ਦੇਸ਼) | ੨੦ ਰੁਪਏ |
| ਲਾਈਫ਼ (ਦੇਸ਼) | ੨੦੦ ਰੁਪਏ |
| ਸਾਲਾਨਾ ਵਿਦੇਸ਼ | ੫੦੦ ਰੁਪਏ |
| ਲਾਈਫ਼ ਵਿਦੇਸ਼ | ੫੦੦੦ ਰੁਪਏ |
| ਪ੍ਰਤੀ ਕਾਪੀ | ੨ ਰੁਪਏ |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net e-mail : gurmat_parkash@yahoo.co.in


**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**


Approved for School Libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ



## ਮੱਘਰ ਮਹੀਨੇ ਦੇ ਗੁਰਪੁਰਬ ਅਤੇ ਇਤਿਹਾਸਕ ਦਿਹਾੜੇ

| | | |
|---|---|---|
| * ਸਥਾਪਨਾ ਸ਼੍ਰੋਮਣੀ ਗੁ: ਪ੍ਰ: ਕਮੇਟੀ | ੧ ਮੱਘਰ | 14 ਨਵੰਬਰ |
| * ਜਨਮ ਭਗਤ ਨਾਮਦੇਵ ਜੀ | ੮ ਮੱਘਰ | 21 ਨਵੰਬਰ |
| * ਗੁਰਗੱਦੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ | ੧੧ ਮੱਘਰ | 24 ਨਵੰਬਰ |
| * ਸ਼ਹੀਦੀ ਭਾਈ ਮਤੀ ਦਾਸ ਜੀ, ਭਾਈ ਦਿਆਲਾ ਜੀ, ਭਾਈ ਸਤੀ ਦਾਸ ਜੀ | ੧੧ ਮੱਘਰ | 24 ਨਵੰਬਰ |
| * ਸ਼ਹੀਦੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ | ੧੧ ਮੱਘਰ | 24 ਨਵੰਬਰ |
| * ਜਨਮ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ | ੧੫ ਮੱਘਰ | 28 ਨਵੰਬਰ |
| * ਸ਼ਹੀਦੀ ਬਾਬਾ ਗੁਰਬਖਸ਼ ਸਿੰਘ ਜੀ | ੧੯ ਮੱਘਰ | 2 ਦਸੰਬਰ |
| * ਜਨਮ ਸਾਹਿਬਜ਼ਾਦਾ ਫ਼ਤਹਿ ਸਿੰਘ ਜੀ | ੨੯ ਮੱਘਰ | 12 ਦਸੰਬਰ |
| * ਸਥਾਪਨਾ ਸ਼੍ਰੋਮਣੀ ਅਕਾਲੀ ਦਲ | ੩੦ ਮੱਘਰ | 13 ਦਸੰਬਰ |

*ਸੋਧ : ਅਕਤੂਬਰ ੨੦੦੮ ਅੰਕ ਵਿਚ ਦਰਬਾਰ ਖਾਲਸਾ (ਦੁਸਹਿਰਾ) ੨੫ ਅੱਸੂ, ਬੰਦੀ ਛੋੜ ਦਿਵਸ (ਦੀਵਾਲੀ) ੧੪ ਕੱਤਕ ਅਤੇ ਪ੍ਰਕਾਸ਼ ਸ੍ਰੀ ਗੁਰੂ ਨਾਨਕ ਦੇਵ ਜੀ ੩੦ ਕੱਤਕ ਪੜ੍ਹਿਆ ਜਾਵੇ।* *-ਸੰਪਾਦਕ*

**ਗੁਰਬਾਣੀ ਵਿਚਾਰ :**

# ਥਾਲ ਵਿਚਿ ਤਿੰਨਿ ਵਸਤੂ ਪਈਓ...

*ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥*
*ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥*
*ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥*
*ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ॥*
*ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ॥ (ਪੰਨਾ ੧੪੨੯)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ 'ਮੁੰਦਾਵਣੀ ਮਹਲਾ ੫' ਸਿਰਲੇਖ ਅਧੀਨ ਜਗਿਆਸੂ ਦੇ ਜੀਵਨ ਦੇ ਆਤਮਿਕ ਮਾਰਗ 'ਤੇ ਚੱਲਦਿਆਂ ਉੱਚਾ ਆਚਰਨ, ਸੰਤੋਖ ਅਤੇ ਰੂਹਾਨੀ ਸੋਝੀ ਦੀ ਜ਼ਰੂਰਤ ਅਤੇ ਮਹੱਤਵ ਦ੍ਰਿੜ੍ਹ ਕਰਾਉਂਦੇ ਹੋਏ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਉੱਚੀ-ਸੁੱਚੀ ਵੱਥ ਨੂੰ ਮਨੁੱਖਾ ਜੀਵਨ ਵਿਚ ਅਮਲੀ ਰੂਪ 'ਚ ਅਪਣਾਉਣ ਦਾ ਨਿਰਮਲ ਤੇ ਅਰਥ ਭਰਪੂਰ ਉਪਦੇਸ਼ ਬਖਸ਼ਿਸ਼ ਕਰਦੇ ਹਨ।

ਗੁਰੂ ਜੀ ਫ਼ਰਮਾਨ ਕਰਦੇ ਹਨ ਕਿ ਹੇ ਭਾਈ! ਜਿਸ ਮਨੁੱਖੀ ਹਿਰਦੇ ਰੂਪੀ ਥਾਲ ਵਿਚ ਤਿੰਨ ਵਸਤੂਆਂ—ਸੱਚ-ਆਚਾਰ/ਕਿਰਦਾਰ, ਸੰਤੋਖ ਅਤੇ ਸੂਝ/ਸੋਝੀ ਪੈ ਜਾਂਦੀਆਂ ਹਨ, ਜਿਸ ਹਿਰਦੇ ਅੰਦਰ ਮਾਲਕ ਪਰਮਾਤਮਾ ਦਾ ਅੰਮ੍ਰਿਤ ਰੂਪ ਨਿਰਮਲ ਤੇ ਸੁਖਾਵਾਂ ਆਸਰਾ ਹੁੰਦਾ ਹੈ ਜੇਕਰ ਉਹ ਹਿਰਦੇ 'ਚ ਪਏ ਇਸ ਅੰਮ੍ਰਿਤ ਰੂਪ ਪਦਾਰਥ ਨੂੰ ਉਚਿਤ ਢੰਗ-ਤਰੀਕੇ ਨਾਲ ਖਾਂਦਾ ਅਤੇ ਮਾਣਦਾ ਹੈ ਉਸ ਦਾ ਹੀ ਕਲਿਆਣ ਹੋ ਜਾਂਦਾ ਹੈ। ਕਹਿਣ ਤੋਂ ਭਾਵ ਮਨੁੱਖੀ ਹਿਰਦੇ ਰੂਪ ਥਾਲ ਵਿਚ ਸੱਚ ਆਚਰਨ ਸੰਤੋਖ ਅਤੇ ਆਤਮਿਕ ਸੋਝੀ ਰੂਪ ਤਿੰਨ ਪਦਾਰਥਾਂ ਦਾ ਹੋਣਾ ਅਧਿਆਤਮਿਕ ਜੀਵਨ ਦੀ ਸਭ ਤੋਂ ਪਹਿਲੀ ਜ਼ਰੂਰਤ ਹੈ। ਰਮਜ਼ ਹੈ ਕਿ ਸੰਸਾਰਕ ਮਾਇਆ ਤੇ ਪਦਾਰਥਾਂ 'ਚ ਖਚਿਤ ਹੋ ਕੇ ਰੂਹਾਨੀ ਜੀਵਨ ਦੇ ਤਿੰਨ ਮੂਲ ਆਧਾਰ—ਸੱਚ, ਸੰਤੋਖ ਅਤੇ ਆਤਮਿਕ ਸੋਝੀ ਆਮ ਕਰਕੇ ਮਨੁੱਖ ਦੁਆਰਾ ਉਚਿਤ ਤੇ ਲੋੜੀਂਦੇ ਰੂਪ 'ਚ ਅਪਣਾਏ ਨਹੀਂ ਜਾਂਦੇ ਜਿਸ ਕਰਕੇ ਜੀਵਨ-ਉਦੇਸ਼ ਦੀ ਪੂਰਤੀ ਨਹੀਂ ਹੋ ਸਕਦੀ। ਦੁਰਲੱਭ ਅਮੋਲਕ ਮਨੁੱਖਾ ਜੀਵਨ ਵਿਅਰਥ ਬੀਤ ਜਾਂਦਾ ਹੈ।

ਗੁਰੂ ਜੀ ਫ਼ਰਮਾਉਂਦੇ ਹਨ ਕਿ ਇਹ ਅਧਿਆਤਮ ਵਸਤੂ ਛੱਡੀ ਜਾਣ ਯੋਗ ਨਹੀਂ ਹੈ ਇਸ ਕਰਕੇ ਇਸ ਨੂੰ ਹਰ ਵੇਲੇ ਹਿਰਦੇ ਅੰਦਰ ਧਾਰਨ ਕਰਕੇ ਰੱਖੀਏ! ਸੰਸਾਰ ਤੇ ਸੰਸਾਰਿਕਤਾ ਦਾ ਅਗਿਆਨ ਹਨੇਰੇ ਰੂਪੀ ਸਮੁੰਦਰ ਨੂੰ ਪਰਮਾਤਮਾ ਦੇ ਚਰਨੀਂ ਲੱਗ ਕੇ ਤਰਿਆ ਜਾ ਸਕਦਾ ਹੈ ਅਤੇ ਫਿਰ ਜਗਿਆਸੂ ਨੂੰ ਹਰ ਪਾਸੇ ਉਹ ਪਰਮਾਤਮਾ ਵਿਆਪਤ ਦਿੱਸ ਆਉਂਦਾ ਹੈ। ■

# ਸੰਦੇਸ਼

ਪਹਿਲੇ ਪਾਤਸ਼ਾਹ ਜਗਤ ਉਧਾਰਕ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਪਵਿੱਤਰ ਬਚਨ ਹਨ:

*ਦੀਵਾ ਬਲੈ ਅੰਧੇਰਾ ਜਾਇ॥ ਬੇਦ ਪਾਠ ਮਤਿ ਪਾਪਾ ਖਾਇ॥*
*ਉਗਵੈ ਸੂਰੁ ਨ ਜਾਪੈ ਚੰਦੁ॥ ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ॥*

*(ਪੰਨਾ ੭੯੧)*

ਸਤਿਗੁਰਾਂ ਦੀ ਕਿਰਪਾ ਬਖਸ਼ਿਸ਼ ਦਾ ਸਦਕਾ ਸ਼ਬਦ-ਗੁਰੂ ਦਾ ਸਾਰੇ ਜਗਤ ਵਿਚ ਪਸਾਰਾ ਹੋਣ ਦਾ ਖਾਸ ਅਵਸਰ ਬਣਿਆ ਹੋਇਆ ਹੈ। ਸ਼ਬਦ-ਗੁਰੂ ਅਨਾਦੀ ਹੈ, ਆਦਿ ਜੁਗਾਦਿ ਵਿਚ ਸਦਾ ਵਰਤਦਾ ਰਿਹਾ ਹੈ, ਅੱਜ ਵੀ ਵਰਤ ਰਿਹਾ ਹੈ ਅਤੇ ਆਉਣ ਵਾਲੇ ਸਾਰੇ ਸਮਿਆਂ ਵਿਚ ਇਸ ਨੇ ਸਦਾ-ਸਦਾ ਲਈ ਵਰਤਦੇ ਰਹਿਣਾ ਹੈ। ਅਜੋਕੇ ਘੋਰ ਨਿੱਜ-ਸਵਾਰਥਾਂ ਨਾਲ ਪਰੁੱਚੇ ਬਲਕਿ ਵਿੰਨ੍ਹੇ, ਪਦਾਰਥਵਾਦੀ ਕਦਰਾਂ-ਕੀਮਤਾਂ ਨੂੰ ਹੀ ਜੀਵਨ ਦਾ ਮੂਲ ਆਧਾਰ ਤੇ ਮਨੋਰਥ ਸਮਝ ਬੈਠੇ ਅਗਿਆਨੀ ਤੇ ਅਨਜਾਣ, ਭੁੱਲੜ ਮਨੁੱਖ ਵਾਸਤੇ ਸ਼ਬਦ-ਗੁਰੂ ਦਾ ਸਦ-ਕਲਿਆਣਕਾਰੀ ਸੰਦੇਸ਼ ਪਹੁੰਚਾਉਣਾ ਅੱਜ ਦੀ ਸਭ ਤੋਂ ਵੱਡੀ ਲੋੜ ਹੈ। ਸ਼ੁਕਰ ਹੈ ਕਿ ਸਿੱਖ ਪੰਥ ਦੀ ਚੁਣੀ ਹੋਈ ਨੁਮਾਇੰਦਾ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦੁਆਰਾ ਚਿਰ-ਕਾਲ ਤੋਂ ਗੁਰਮਤਿ/ਗੁਰਬਾਣੀ ਪ੍ਰਚਾਰ-ਪ੍ਰਸਾਰ ਦੀ ਨਿਸ਼ਕਾਮ ਸੇਵਾ ਨਿਭਾਈ ਜਾ ਰਹੀ ਹੈ ਅਤੇ ਇਸ ਤੋਂ ਵੀ ਵੱਧ ਖੁਸ਼ੀ ਵਾਲੀ ਗੱਲ ਇਹ ਹੈ ਕਿ ਧਰਮ ਪ੍ਰਚਾਰ ਕਮੇਟੀ ਦੀ ਮਾਸਕ ਪੱਤ੍ਰਿਕਾ 'ਗੁਰਮਤਿ ਪ੍ਰਕਾਸ਼' ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗੁਰਤਾਗੱਦੀ ਦੀ ਤੀਸਰੀ ਸ਼ਤਾਬਦੀ ਦੇ ਦੁਰਲੱਭ ਅਵਸਰ 'ਤੇ ਫਰਵਰੀ ੨੦੦੮ ਤੋਂ ਨਵੰਬਰ ੨੦੦੮ ਦੇ ਸਾਰੇ ਅੰਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਸ਼ੇਸ਼ ਅੰਕਾਂ ਦੇ ਰੂਪ ਵਿਚ ਪ੍ਰਕਾਸ਼ਤ ਕਰਕੇ ਇਕ ਬਹੁਤ ਹੀ ਸ਼ਲਾਘਾਯੋਗ ਕਾਰਜ ਕੀਤਾ ਹੈ। ਇਨ੍ਹਾਂ ਦਸਾਂ ਹੀ ਅੰਕਾਂ ਦੁਆਰਾ ਵਿਦਵਾਨ ਲੇਖਕਾਂ ਤੇ ਕਵੀਆਂ-ਕਵੀਸ਼ਰਾਂ ਨੇ ਸ਼ਬਦ-ਗੁਰੂ ਦੀ ਅਪਾਰ ਮਹਿਮਾ ਦੇ ਪੱਖਾਂ ਵੱਲ ਪਾਠਕਾਂ ਦਾ ਧਿਆਨ ਖਿੱਚਦਿਆਂ ਉਨ੍ਹਾਂ ਨੂੰ ਸਹੀ ਅਰਥਾਂ ਵਿਚ ਗੁਰੂ ਨਾਲ ਜੋੜਨ ਦਾ ਇਕ ਭਰਵਾਂ ਹੰਭਲਾ ਮਾਰਿਆ ਹੈ। ਸਤਿਗੁਰੂ ਸਿੱਖ ਪੰਥ/ਖਾਲਸਾ ਪੰਥ ਦੀ ਆਵਾਜ਼ ਰੂਪ ਇਸ ਪੱਤ੍ਰਿਕਾ ਨੂੰ ਇਉਂ ਹੀ ਗੁਰਮਤਿ ਗਾਡੀ ਮਾਰਗ ਦੀ ਵਿਆਖਿਆ ਕਰਨ ਦਾ ਬਲ, ਉੱਦਮ ਤੇ ਹੌਂਸਲਾ ਬਖ਼ਸ਼ਿਸ਼ ਕਰਦੇ ਰਹਿਣ।

ਸਰਬੱਤ ਦਾ ਭਲਾ,

ਗੁਰੂ-ਪੰਥ ਦਾ ਦਾਸ,
ਗੁਰਬਚਨ ਸਿੰਘ
ਮੁੱਖ ਸੇਵਾਦਾਰ,
ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ

# ਸੰਦੇਸ਼

ਸਿੱਖ ਗੁਰੂ ਸਾਹਿਬਾਨ ਦੇ ਬਹੁਤ ਵੱਡੇ ਯਤਨਾਂ ਅਤੇ ਕੁਰਬਾਨੀਆਂ ਦੇ ਨਤੀਜੇ ਵਜੋਂ ਸਿੱਖ ਪੰਥ ਦਾ ਉਦੈ ਅਤੇ ਇਸ ਦਾ ਵਿਕਾਸ ਤੇ ਵਿਗਾਸ ਹੋਇਆ। ਅਤਿਅੰਤ ਵੱਡੀਆਂ ਵੰਗਾਰਾਂ ਅਤੇ ਅਤਿ ਫਸਵੀਆਂ ਹਾਲਤਾਂ ਵਿਚ ਵੀ ਗੁਰੂ ਨਾਨਕ ਨਾਮ-ਲੇਵਾ ਸਿੱਖਾਂ ਨੇ ਜੋ ਆਪਣੀ ਹੋਂਦ ਤੇ ਮਾਣਮੱਤੀ ਹਸਤੀ ਨੂੰ ਬਰਕਰਾਰ ਰੱਖਿਆ, ਇਹ ਗੁਰੂ-ਪਾਤਸ਼ਾਹਾਂ ਦੁਆਰਾ ਆਪਣੇ ਨਾਮ-ਲੇਵਾ ਸਿੱਖਾਂ ਨੂੰ ਇਸ ਦੇ ਜਨਮ ਅਤੇ ਮੁੱਢਲੇ ਵਿਕਾਸ ਕਾਲ ਵਿਚ ਹੱਕ ਸੱਚ, ਦਲੇਰੀ, ਦ੍ਰਿੜ੍ਹਤਾ, ਇੱਕ ਅਕਾਲ ਦੀ ਸਰਬ-ਵਿਆਪਕਤਾ ਅਤੇ ਸਰਬ-ਸ਼ਕਤੀਮਾਨਤਾ ਵਿਚ ਅਡੋਲ ਵਿਸ਼ਵਾਸ ਆਦਿ ਗੁਣਾਂ ਰੂਪੀ ਦਿੱਤੀ ਗੁੜ੍ਹਤੀ ਦਾ ਸਦਕਾ ਹੈ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਾਵਨ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਰੂਪ ਨੂੰ ਸਾਕਾਰ ਕਰਕੇ, ਸਰਬ-ਸਾਂਝਾ ਧਰਮ ਅਸਥਾਨ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਪ੍ਰਦਾਨ ਕਰਕੇ ਕਲਗੀਧਰ ਪਾਤਸ਼ਾਹ ਦਸਮੇਸ਼ ਪਿਤਾ ਨੇ ਖਾਲਸਾ ਪੰਥ ਦੀ ਸਿਰਜਨਾ ਕਰਕੇ, ਪਾਵਨ ਸ੍ਰੀ ਦਮਦਮੀ ਬੀੜ ਦਾ ਸਰੂਪ ਰਚ ਕੇ ਅਤੇ ਇਸ ਸਰੂਪ ਨੂੰ ਗੁਰਿਆਈ ਬਖਸ਼ ਕੇ ਸਿੱਖ ਪੰਥ ਨੂੰ ਆਦਰਸ਼ਤਮ ਰੂਹਾਨੀ ਤੇ ਨੈਤਿਕ ਅਗਵਾਈ ਦਾ ਸਦਾ-ਸਦਾ ਲਈ ਬਾਣਨੂੰ ਬੰਨ੍ਹ ਦਿੱਤਾ। ਗੁਰੂ ਦੇ ਨਾਮ-ਲੇਵਾ ਸਿੱਖ ਦੇ ਹਾਜ਼ਰ-ਨਾਜ਼ਰ ਸਦੀਵੀ ਤੌਰ 'ਤੇ ਦਸੋਂ ਗੁਰੂ ਸਾਹਿਬਾਨ ਦੀ ਜਾਗਤ ਜੋਤ ਰੂਪ ਗੁਰੂ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਇਹ ਅਟੱਲ, ਅਬਿਨਾਸ਼ੀ ਸਦੀਵੀ ਗੁਰੂ ਦੇ ਹੁੰਦਿਆਂ ਸਿੱਖਾਂ ਨੂੰ ਕਿਧਰੇ ਭਟਕਣ ਦੀ ਜ਼ਰੂਰਤ ਨਹੀਂ, ਉਨ੍ਹਾਂ ਦੀ ਹਰੇਕ ਸਮੱਸਿਆ ਦਾ ਹੱਲ ਇਨ੍ਹਾਂ ਵਿਚ ਮੌਜੂਦ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਤਾਗੱਦੀ ਦੀ ਤੀਸਰੀ ਸ਼ਤਾਬਦੀ ਮਨਾਉਣ ਦਾ ਅਵਸਰ ਪ੍ਰਾਪਤ ਕਰਨ ਪੱਖੋਂ ਅਸੀਂ ਵਡਭਾਗੇ ਹਾਂ। ਸਾਡੇ ਜੀਵਨ-ਕਾਲ 'ਚ ਇਹ ਸੁਭਾਗਾ ਸਮਾਂ ਆਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਬੇਮਿਸਾਲ ਅਦਬ-ਸਤਿਕਾਰ ਸਿੱਖ-ਪੰਥ ਦਾ ਤਾਂ ਮੂਲ ਕਰਤੱਵ ਹੈ। ਤਸੱਲੀ ਵਾਲੀ ਗੱਲ ਇਹ ਹੈ ਕਿ ਸਾਰੀ ਦੁਨੀਆਂ ਨੂੰ ਵੀ ਇਸ ਸਰਬ-ਸਾਂਝੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਰਬ-ਸਾਂਝਾ ਗੁਰਮਤਿ ਫ਼ਲਸਫ਼ਾ ਸਮਝ ਆਉਣਾ ਸ਼ੁਰੂ ਹੋ ਚੁੱਕਾ ਹੈ। ਇਸ ਆਧਾਰ 'ਤੇ ਆਉਣ ਵਾਲੇ ਸਮੇਂ 'ਚ ਅਸੀਂ ਸਾਰੀ ਦੁਨੀਆਂ ਵੱਲੋਂ ਇਸ ਫ਼ਲਸਫ਼ੇ ਨੂੰ ਸਮਝਣ ਤੇ ਅਮਲ 'ਚ ਲਿਆਉਣ ਦੀ ਆਸ ਕਰ ਸਕਦੇ ਹਾਂ।

ਸਿੱਖ-ਪੰਥ ਦੀ ਪ੍ਰਤੀਨਿਧ ਨੁਮਾਇੰਦਾ ਜਮਾਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਨੇ ਗੁਰਮਤਿ-ਸਿਧਾਂਤ ਤੇ ਗੁਰਬਾਣੀ ਦੇ ਨਿਰਮਲ ਸੰਦੇਸ਼ ਨੂੰ ਪ੍ਰਸਾਰਨ ਲਈ ਸਮਰਪਿਤ ੧੦ ਵਿਸ਼ੇਸ਼ ਅੰਕਾਂ ਦਾ ਫਰਵਰੀ ੨੦੦੮ 'ਚ ਸ਼ੁਰੂ ਕੀਤਾ ਸਿਲਸਿਲਾ ਸੰਪੂਰਨ ਕਰਕੇ ਇਸ ਗੁਰਤਾਗੱਦੀ ਦੀ ਸ਼ਤਾਬਦੀ ਸਮੇਂ ਆਪਣਾ ਫ਼ਰਜ਼ ਅਦਾ ਕੀਤਾ ਹੈ। ਆਸ ਕਰਦੇ ਹਾਂ ਕਿ ਇਹ ਅੰਕ ਸਮੂਹ ਸਿੱਖ-ਪੰਥ ਅਤੇ ਸਾਰੀ ਮਨੁੱਖਤਾ ਨੂੰ ਗੁਰਬਾਣੀ ਤੇ ਗੁਰਮਤਿ ਦੇ ਮਹਾਨ ਵਿਰਸੇ ਨੂੰ ਹੋਰ ਅਧਿਕ ਸਮਝਣ ਹਿਤ ਸਹਾਈ ਹੋਣਗੇ।

ਗੁਰੂ-ਪੰਥ ਦਾ ਦਾਸ,
ਅਵਤਾਰ ਸਿੰਘ
ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ

# ਸੰਦੇਸ਼

ਪਾਵਨ ਗੁਰਬਾਣੀ ਵਿਚ ਸੱਚ ਨੂੰ ਸਮਰਪਿਤ ਲਿਖਾਰੀਆਂ ਦਾ ਉਨ੍ਹਾਂ ਦੀਆਂ ਸੱਚ ਸਮਰਪਿਤ ਲਿਖਤਾਂ ਕਰਕੇ ਵੱਡਾ ਸਤਿਕਾਰ ਦਰਜ ਹੈ। ਪਹਿਲੇ ਪਾਤਸ਼ਾਹ ਦੇ ਮੁਖਾਰਬਿੰਦ ਤੋਂ ਅੰਮ੍ਰਿਤ ਬਚਨ ਹਨ:

*ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ॥*
*ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ॥* *(ਪੰਨਾ ੧੨੯੧)*

ਇਥੋਂ ਤਕ ਲਿਖਿਆ ਗਿਆ ਹੈ:

*ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ॥*
*ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥* *(ਉਹੀ)*

ਕਲਮ ਵਿਚ ਬੜੀ ਤਾਕਤ ਹੈ। ਕਲਮ ਤਾਂ ਤਲਵਾਰ ਤੋਂ ਵੀ ਵੱਧ ਤਾਕਤ ਰੱਖਦੀ ਹੈ ਪਰ ਜਿਹੜੀ ਚੀਜ਼ ਇੰਨੀ ਤਾਕਤ ਵਾਲੀ ਹੋਵੇ ਉਸ ਨੂੰ ਪਕੜਨ ਤੇ ਚਲਾਉਣ ਵਾਲੇ ਹੱਥ ਸੱਚ-ਆਚਰਨ, ਅਨੁਸ਼ਾਸਨਬੱਧ ਅਤੇ ਸਮਾਜਿਕ ਕਾਇਦੇ-ਕਾਨੂੰਨਾਂ ਦੀ ਵਿਆਪਕ ਜਾਣਕਾਰੀ ਰੱਖਣ ਵਾਲੇ ਜਾਗ੍ਰਿਤ ਅਤੇ ਸੰਵੇਦਨਸ਼ੀਲ ਵਿਅਕਤੀ ਦੇ ਹੱਥ ਹੋਣੇ ਚਾਹੀਦੇ ਹਨ; ਇਨ੍ਹਾਂ ਕਲਮਕਾਰਾਂ ਨੂੰ ਸਬਰ, ਸੰਤੋਖ, ਧੀਰਜ ਤੇ ਨਿਮਰਤਾ ਜਿਹੇ ਰੂਹਾਨੀ ਤੇ ਮਨੁੱਖੀ ਗੁਣਾਂ ਦੀ ਖਾਣ ਹੋਣਾ ਬਣਦਾ ਹੈ ਤਾਂ ਹੀ ਉਹ ਸਮਾਜ ਵਿਚ ਸਿਫ਼ਤੀ ਪਰਿਵਰਤਨ ਲਿਆ ਸਕਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦੁਆਰਾ ਦਹਾਕਿਆਂ ਤੋਂ ਪ੍ਰਕਾਸ਼ਿਤ ਕੀਤੀ ਜਾ ਰਹੀ ਪੱਤ੍ਰਿਕਾ 'ਗੁਰਮਤਿ ਪ੍ਰਕਾਸ਼' ਨੂੰ ਇਸ ਦੇ ਸਥਾਪਨਾ ਦੇ ਸਮੇਂ ਤੋਂ ਹੀ ਐਸੇ ਸੱਚੇ-ਸੁੱਚੇ ਆਚਰਨ ਵਾਲੇ ਅਤੇ ਰੂਹਾਨੀ ਗੁਣਾਂ ਦੇ ਧਾਰਨੀ ਲੇਖਕਾਂ ਦਾ ਸਾਥ ਤੇ ਸਹਿਯੋਗ ਰਿਹਾ ਹੈ। ਇਸ ਪੱਤ੍ਰਿਕਾ ਦੀਆਂ ਮਹਾਨ ਪ੍ਰਾਪਤੀਆਂ ਵਿਚ ਮੁੱਖ ਯੋਗਦਾਨ ਸਾਡੇ ਸਮੂਹ ਪੰਥ ਪ੍ਰਸਤ, ਗੁਰੂ-ਸ਼ਰਧਾ ਭਾਵਨਾ ਵਿਚ ਭਿੱਜੇ ਲੇਖਕਾਂ ਅਤੇ ਕਵੀ-ਜਨਾਂ ਦਾ ਹੈ ਜਿਨ੍ਹਾਂ ਦੇ ਹਿਰਦਿਆਂ ਵਿਚ ਗੁਰੂ ਬਖ਼ਸ਼ਿਸ਼ ਰੂਪ ਵਿਚ ਗੁਰਮਤਿ ਵਿਚਾਰਾਂ ਦੇ ਅਮੁੱਲੇ ਹੀਰੇ ਮੋਤੀ ਜਵਾਹਰਾਤ ਤੇ ਲਾਲ ਜ਼ਮੁਰਦ ਪ੍ਰਗਟ ਹੁੰਦੇ ਰਹਿੰਦੇ ਹਨ। ਸਿੱਖ ਪੰਥ ਨੂੰ ਗੁਰਮਤਿ ਮਾਰਗ 'ਤੇ ਤੋਰੀ ਰੱਖਣ ਵਿਚ ਅਜਿਹੇ ਲੇਖਕਾਂ ਦਾ ਮਹਾਨ ਹਿੱਸਾ ਹੈ।

ਸਮੂਹ ਲੇਖਕ ਸਾਹਿਬਾਨ ਅਤੇ ਕਵੀ ਜਨਾਂ ਨੂੰ ਵਿਸ਼ੇਸ਼ ਪੱਤਰ ਲਿਖ ਕੇ ਲਿਖਤੀ ਬੇਨਤੀਆਂ ਕਰ ਕੇ ਵੱਖ-ਵੱਖ ਵਿਸ਼ਿਆਂ 'ਤੇ ਖੋਜ ਭਰਪੂਰ ਲੇਖ ਲਿਖਣ ਵਾਸਤੇ 'ਗੁਰਮਤਿ ਪ੍ਰਕਾਸ਼' ਦੀ ਸੰਪਾਦਨਾ ਦੀ ਜ਼ਿੰਮੇਵਾਰੀ ਨਿਭਾਉਣ ਵਾਲੀ ਸਾਡੀ ਸਮੁੱਚੀ ਟੀਮ ਨੂੰ ਸ਼ਾਬਾਸ਼ ਹੈ ਜਿਨ੍ਹਾਂ ਇਹ ਵੱਡਾ ਕਾਰਜ ਪੂਰੀ ਤਨਦੇਹੀ ਤੇ ਲਗਨ ਨਾਲ ਸਿਰੇ ਚਾੜ੍ਹ ਕੇ ਦਿਖਾਇਆ ਹੈ।

ਗੁਰੂ-ਪੰਥ ਦਾ ਦਾਸ,
ਵਰਿਆਮ ਸਿੰਘ
ਸਕੱਤਰ,
ਧਰਮ ਪ੍ਰਚਾਰ ਕਮੇਟੀ (ਸ਼੍ਰੋ: ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ

***ਸੰਪਾਦਕੀ :***

# ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਤਾਗੱਦੀ ਦੀ ਤੀਸਰੀ ਸ਼ਤਾਬਦੀ ਨੂੰ ਸਮਰਪਿਤ 'ਗੁਰਮਤਿ ਪ੍ਰਕਾਸ਼' ਦੇ ਵਿਸ਼ੇਸ਼ ਅੰਕਾਂ ਦੀ ਮਾਣਮੱਤੀ ਲੜੀ

*ਕਿਸੇ ਮਹੱਤਵਪੂਰਨ ਯੁੱਗ-ਪੁਰਸ਼ ਜਾਂ ਮਹਾਂਪੁਰਸ਼ ਜਾਂ ਸੰਸਾਰ ਜਾਂ ਕਿਸੇ ਦੇਸ਼-ਕੌਮ ਨਾਲ ਸੰਬੰਧਿਤ ਕਿਸੇ ਇਤਿਹਾਸਕ ਘਟਨਾ ਦੀ ਸ਼ਤਾਬਦੀ ਦਾ ਆਉਣਾ ਇਕ ਖਾਸ ਅਵਸਰ ਵਿਕਸਿਤ ਕਰਦਾ ਹੈ। ਉਸ ਮਹਾਂਪੁਰਸ਼ ਜਾਂ ਉਸ ਇਤਿਹਾਸਕ ਘਟਨਾ ਦੇ ਸਦੀਵੀ ਮਹੱਤਵ ਨੂੰ ਵਿਆਪਕ ਤੌਰ 'ਤੇ ਸਮਝਣ, ਜਾਣਨ, ਪਛਾਣਨ, ਮੰਨਣ ਦਾ ਅਤੇ ਚੱਲ ਰਹੇ ਅਰਥਾਤ ਮੌਜੂਦਾ ਸਮੇਂ ਵਿਚ ਉਸ ਮਹੱਤਵਪੂਰਨ ਸਿੱਖਿਆ/ਨਸੀਹਤ ਨੂੰ ਅਪਣਾਉਣ ਦਾ ਜੋ ਲੰਘੇ ਵੇਲਿਆਂ ਵਿਚ ਬਹੁਤ ਮਹੱਤਵ ਰੱਖਦੀ ਅਤੇ ਜਿਸ ਨੇ ਲੰਘੇ ਵੇਲਿਆਂ ਦੀ ਲੋਕਾਈ ਦੀ ਕਾਇਆ-ਕਲਪ ਦੇਣ ਵਿਚ ਵੱਡਾ ਹਿੱਸਾ ਪਾਇਆ। ਸਿੱਖ-ਪੰਥ/ਸਿੱਖ ਕੌਮ ਦੇ ਹੋਂਦ ਵਿਚ ਆਉਣ ਅਤੇ ਬਹੁਤ ਵੱਡੀਆਂ ਬਹੁਪੱਖੀ ਵੰਗਾਰਾਂ ਵਿਚ ਇਸ ਵੱਲੋਂ ਸਾਹਸ, ਦ੍ਰਿੜ੍ਹਤਾ ਤੇ ਸਿਰੜ ਸਹਿਤ ਇਸ ਹੋਂਦ ਨੂੰ ਬਰਕਰਾਰ ਰੱਖਣ ਦਾ ਜੱਗੋਂ ਨਿਰਾਲਾ ਇਤਿਹਾਸ ਹੈ। ਦਸ ਸਿੱਖ ਗੁਰੂ ਸਾਹਿਬਾਨ ਨੇ ਮੱਧਕਾਲੀ ਭਾਰਤ ਭੂਖੰਡ ਦੇ ਸਿਰਫ਼ ਸਿੱਖ ਅਖਵਾਉਣ ਵਾਲਿਆਂ ਨੂੰ ਹੀ ਨਹੀਂ ਸਗੋਂ ਸਰਬ ਸਾਧਾਰਨ ਲੋਕਾਂ ਨੂੰ ਜੋ ਅਦੁੱਤੀ ਦੇਣ ਦਿੱਤੀ ਉਸ ਦੀ ਗਿਣਤੀ-ਮਿਣਤੀ ਕਰਨੀ ਬਹੁਤ ਮੁਸ਼ਕਲ ਹੈ। ਦਸ ਸਰੀਰਿਕ ਜਾਮਿਆਂ ਵਿਚ ਮੱਧਕਾਲੀ ਲੋਕਾਈ ਦੀ ਆਦਰਸ਼ਤਮ ਰੂਹਾਨੀ ਤੇ ਨੈਤਿਕ ਅਗਵਾਈ ਕਰਕੇ ਸਿੱਖ ਗੁਰੂ ਸਾਹਿਬਾਨ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਜੋ ਸਦੀਵੀ ਆਦਰਸ਼ਤਮ ਅਗਵਾਈ ਦਾ ਅਮੁੱਕ ਤੇ ਅਨੰਤ ਸੋਮਾ ਸਾਕਾਰ ਕਰਕੇ ਮਨੁੱਖਤਾ ਨੂੰ ਪ੍ਰਦਾਨ ਕੀਤਾ ਉਸ ਨੂੰ ਸਿੱਖ ਗੁਰੂ ਸਾਹਿਬਾਨ ਦਾ ਸਭ ਤੋਂ ਵੱਡਾ ਤੇ ਬੇਸ਼ਕੀਮਤੀ ਸਦੀਵੀ ਲਾਹਾ ਲੈਣ ਯੋਗ ਖ਼ਜ਼ਾਨਾ ਮੰਨਿਆ ਜਾ ਸਕਦਾ ਹੈ।*

*੧੪੩੦ ਪਾਵਨ ਪੰਨਿਆਂ 'ਚ ਸਾਕਾਰ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਨਾ ਕੇਵਲ ਹਰੇਕ ਪਾਵਨ ਪੰਨਾ ਸਗੋਂ ਇਸ ਦਾ ਤਾਂ ਅੱਖਰ-ਅੱਖਰ ਹੀ ਲੋਕਾਈ ਲਈ ਅਪਣਾਉਣ ਯੋਗ ਤੇ ਮਹਾਂਕਲਿਆਣਕਾਰੀ ਹੈ। ਦਸਮੇਸ਼ ਪਿਤਾ ਨੇ ਆਪਣੀ ਸੁਯੋਗ ਅਗਵਾਈ 'ਚ ਭਾਈ ਮਨੀ ਸਿੰਘ ਜਿਹੇ ਗੁਰੂ-ਘਰ ਦੇ ਪ੍ਰਵਾਨਿਤ ਵਿਦਵਾਨ ਸਿੱਖਾਂ ਦੇ ਸਹਿਯੋਗ ਨਾਲ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ (ਬਠਿੰਡਾ) ਵਿਖੇ ਸੰਨ ੧੭੦੬ ਈ. ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਜੋ ਪਾਵਨ ਦਮਦਮੀ ਸਰੂਪ ਤਿਆਰ ਕੀਤਾ,*

ਉਸ ਨੂੰ ਸੰਨ ੧੭੦੮ ਵਿਚ ਸ੍ਰੀ ਅਬਿਚਲ ਨਗਰ ਨਾਂਦੇੜ ਤਖ਼ਤ ਸ੍ਰੀ ਹਜ਼ੂਰ ਸਾਹਿਬ ਵਿਖੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਪੂਰੀਆਂ ਚੱਲੀਆਂ ਰਹੀਆਂ ਗੁਰਗੱਦੀ ਰਸਮਾਂ ਸਹਿਤ ਗੁਰਗੱਦੀ ਪ੍ਰਦਾਨ ਕਰਦਿਆਂ ਇਸ ਸ਼ਬਦ-ਗੁਰੂ ਨੂੰ ਸਿੱਖ ਪੰਥ ਦਾ ਸਦੀਵੀ ਤੇ ਅਨਾਦੀ ਗੁਰੂ ਫ਼ਰਮਾਉਂਦਿਆਂ ਦੇਹਧਾਰੀ ਗੁਰੂ-ਪਰੰਪਰਾ 'ਤੇ ਵਿਰਾਮ ਲਗਾਇਆ। ਇਹ ਸਿੱਖ ਪੰਥ ਦੇ ਵਿਕਾਸ ਦੇ ਇਤਿਹਾਸ ਦੀ ਸਿਖਰਤਮ ਘਟਨਾ ਸਵੀਕਾਰ ਕੀਤੀ ਜਾਂਦੀ ਹੈ।

ਇਸੇ ਘਟਨਾ ਨੂੰ ਪੰਥਕ ਜਾਹੋ-ਜਲਾਲ, ਆਨ-ਸ਼ਾਨ ਅਤੇ ਸਿੱਖੀ ਦੇ ਅਕੀਦਿਆਂ, ਵਿਸ਼ਵਾਸਾਂ, ਸ਼ਰਧਾ, ਪਿਆਰ ਤੇ ਸਤਿਕਾਰ ਸਹਿਤ ਮਨਾਉਣ ਵਾਸਤੇ ਸਮੁੱਚਾ ਸਿੱਖ ਪੰਥ ਵੱਡੇ ਚਾਅ, ਉਮਾਹ ਤੇ ਜੋਸ਼-ਓ-ਹੁਲਾਸ ਨਾਲ ਹਰ ਸੰਭਵ ਉੱਦਮ ਉਪਰਾਲਾ ਕਰ ਰਿਹਾ ਹੈ। ਦੇਸ਼ ਦੀ ਹੀ ਨਹੀਂ ਸਗੋਂ ਕੁੱਲ ਦੁਨੀਆਂ ਦੀ ਫਿਜ਼ਾ ਵਿਚ 'ਤਿੰਨ ਸੌ ਸਾਲ ਗੁਰੂ ਦੇ ਨਾਲ' ਦੇ ਬੋਲ ਗੂੰਜ ਰਹੇ ਹਨ। ਸਿੱਖ ਪੰਥ ਤੇ ਖਾਲਸਾ ਜਥੇਬੰਦੀ ਦਾ ਹਰੇਕ ਅਦਾਰਾ ਆਪਣੀ ਸਮਰੱਥਾ ਤੇ ਸੀਮਾ ਤੋਂ ਵੀ ਵਧ ਕੇ ਸਦੀਵੀ ਤੇ ਅਨਾਦੀ ਗੁਰੂ ਪ੍ਰਤੀ ਬਿਹਬਲ ਸ਼ਰਧਾ-ਭਾਵਨਾ ਤੇ ਉੱਚਾ-ਸੁੱਚਾ ਪਿਆਰ ਸਤਿਕਾਰ ਪ੍ਰਗਟ ਕਰ ਰਿਹਾ ਹੈ ਜਿਸ ਨੂੰ ਵੇਖ ਕੇ ਇਕ ਖੁਸ਼ੀ ਦਾ ਹੁਲਾਰਾ ਜਿਹਾ ਮਹਿਸੂਸ ਹੋ ਰਿਹਾ ਹੈ, ਸੰਤੁਸ਼ਟੀ ਦੀ ਇਕ ਲਹਿਰ ਜਿਹੀ ਉੱਠ ਰਹੀ ਹੈ ਕਿ ਸਿੱਖ ਪੰਥ/ਖਾਲਸਾ ਜਥੇਬੰਦੀ ਨੂੰ ਸਦੀਵੀ ਗੁਰੂ ਦਾ ਜਾਂ ਇਸ ਦੇ ਉਪਦੇਸ਼ਾਂ ਦਾ ਪੂਰਨ ਖਿਆਲ ਤੇ ਅਹਿਸਾਸ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਦੀਵੀ ਸ਼ਬਦ-ਗੁਰੂ ਹੋਣ ਦੀ ਚੇਤਨਾ ਅਤੇ ਸੰਵੇਦਨਾ ਸਿੱਖ ਪੰਥ/ਖਾਲਸਾ ਜਥੇਬੰਦੀ ਦੀ ਆਉਣ ਵਾਲੇ ਸਮੇਂ ਵਿਚ ਹੋਰ ਵਿਗਾਸ, ਖੇੜੇ, ਹੁਲਾਸ ਤੇ ਚੜ੍ਹਦੀ ਕਲਾ ਦੀ ਜ਼ਾਮਨ ਹੋਣ ਦੀਆਂ ਸੁਹਣੀਆਂ ਆਸਾਂ-ਉਮੀਦਾਂ ਜਗਾ ਰਹੀਆਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬਾਣੀ ਨੂੰ ਪੜ੍ਹਨ-ਸੁਣਨ ਦੇ ਨਾਲ-ਨਾਲ ਸਮਝਣ, ਵਿਚਾਰਨ ਅਤੇ ਅਮਲ ਵਿਚ ਲਿਆਉਣ ਦਾ ਅਤਿਅੰਤ ਜ਼ਰੂਰੀ ਸੁਕਰਮ ਵੀ ਸੁਚੇਤ ਤੇ ਜਾਗ੍ਰਿਤ ਗੁਰਮੁਖ ਲੇਖਕਾਂ, ਵਿਖਿਆਨਕਾਰਾਂ ਤੇ ਗੁਰਮਤਿ ਵਿਚਾਰਧਾਰਾ ਦੀ ਸਟੀਕ ਸਮਝਦਾਰੀ ਰੱਖਣ ਵਾਲੇ ਪ੍ਰਬੁੱਧ ਵਿਦਵਾਨਾਂ ਦੇ ਬਹੁਪੱਖੀ ਯਤਨਾਂ ਤੇ ਉੱਦਮ-ਉਪਰਾਲਿਆਂ ਕਰਕੇ ਅਰੰਭ ਹੋ ਚੁਕਾ ਨਜ਼ਰ ਆ ਰਿਹਾ ਹੈ। ਭਾਵੇਂ ਇਹ ਇਕ ਸ਼ੁਰੂਆਤ ਹੀ ਕਹੀ ਜਾ ਸਕਦੀ ਹੈ ਅਤੇ ਸਾਡੀ ਮੰਜ਼ਲ ਅਜੇ ਬਹੁਤ ਦੂਰ ਹੈ ਫਿਰ ਵੀ ਇਸ ਗੱਲ ਦੀ ਤਸੱਲੀ ਤਾਂ ਮਹਿਸੂਸ ਕੀਤੀ ਜਾ ਸਕਦੀ ਹੈ ਕਿ ਅਸੀਂ ਮੰਜ਼ਲ ਨੂੰ ਆਪਣੇ ਸਨਮੁਖ ਰੱਖ ਕੇ ਤੁਰ ਪਏ ਹਾਂ।

ਸਿੱਖ ਪੰਥ ਦੀ ਪ੍ਰਤੀਨਿਧ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇਹ ਕੁਦਰਤੀ ਇੱਛਾ ਅਤੇ ਪ੍ਰਯਤਨਸ਼ੀਲਤਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ

ਗੁਰਗੱਦੀ ਦੀ ਤੀਸਰੀ ਸ਼ਤਾਬਦੀ ਦਾ ਅਵਸਰ ਸਿੱਖ ਪੰਥ ਨੂੰ ਦਰਪੇਸ਼ ਸਭ ਸਮੱਸਿਆਵਾਂ ਦੇ ਹੱਲ ਦੀ ਦਿਸ਼ਾ 'ਚ ਸਾਬਤ ਕਦਮੀਂ ਕ੍ਰਿਆਸ਼ੀਲਤਾ ਦਾ ਸਬੱਬ ਬਣੇ। ਸੰਸਥਾ ਦੇ ਸਿੱਖ ਪੰਥ ਦੁਆਰਾ ਚੁਣੇ ਨੁਮਾਇੰਦੇ ਇਸ ਮਹਾਨ ਉਦੇਸ਼ ਦੀ ਪੂਰਤੀ, ਨਰੋਏ ਗੁਰਮਤਿ ਸਾਹਿਤ ਦੀ ਪ੍ਰਕਾਸ਼ਨਾ, ਪਾਸਾਰ ਅਤੇ ਜ਼ਰੂਰਤਮੰਦ ਹੱਥਾਂ ਜਾਂ ਧਿਰਾਂ ਤਕ ਇਸ ਨੂੰ ਉਪਲਬਧ ਕਰਵਾ ਕੇ ਕਰਨ ਦਾ ਦ੍ਰਿੜ੍ਹ ਇਰਾਦਾ ਗੁਰੂ-ਬਖਸ਼ਿਸ਼ ਦਾ ਸਦਕਾ ਰੱਖਦੇ ਆ ਰਹੇ ਹਨ। ਇਸੇ ਸੰਦਰਭ ਵਿਚ ਇਸ ਸ਼ਤਾਬਦੀ ਵਰ੍ਹੇ ਦੇ ਆਰੰਭਕ ਪੜਾਅ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮਾਣਯੋਗ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਸਿੱਖ ਸੰਗਤਾਂ ਅਤੇ ਆਮ ਪੰਜਾਬੀ ਪਾਠਕਾਂ ਨਾਲ ਇਕ ਇਕਰਾਰ ਕੀਤਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦੁਆਰਾ, ਅੱਧੀ ਸਦੀ ਤੋਂ ਵੱਧ ਸਮੇਂ ਤੋਂ ਲਾਗਤ ਤੋਂ ਵੀ ਬਹੁਤ ਹੀ ਘੱਟ ਭੇਟਾ ਰੱਖ ਕੇ ਪ੍ਰਕਾਸ਼ਤ ਕੀਤੀ ਜਾ ਰਹੀ ਮਾਸਕ ਪੱਤ੍ਰਿਕਾ 'ਗੁਰਮਤਿ ਪ੍ਰਕਾਸ਼' ਦੇ ਦਸ ਅੰਕ, ਚੰਗੇ ਤੇ ਮਿਆਰੀ ਸਿੱਖ ਵਿਦਵਾਨਾਂ ਤੋਂ ਮਿਆਰੀ ਲੇਖ ਲਿਖਵਾ ਕੇ ਪ੍ਰਕਾਸ਼ਤ ਕੀਤੇ ਜਾਣਗੇ। 'ਗੁਰਮਤਿ ਪ੍ਰਕਾਸ਼' ਦੇ ਪਾਠਕ ਅਤੇ ਹੋਰ ਸੁਹਿਰਦ ਲੋਕ ਪ੍ਰਧਾਨ ਜੀ ਦੁਆਰਾ ਹਲੀਮੀ-ਭਾਵ 'ਚ ਕੀਤੇ ਉਸ ਐਲਾਨ ਦਾ ਸਾਕਾਰ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਉੱਪਰ ਵੱਖ-ਵੱਖ ਵਿਸ਼ਿਆਂ 'ਤੇ ਪ੍ਰਕਾਸ਼ਤ ਕੀਤੇ ਗਏ ਵੱਡ-ਆਕਾਰੀ ਵਿਸ਼ੇਸ਼ ਅੰਕਾਂ ਦੀ ਸੂਰਤ ਵਿਚ ਵੇਖ, ਪੜ੍ਹ, ਸੁਣ ਚੁਕੇ ਹਨ। ਸ਼ਬਦ 'ਸੁਣ' ਅਜੋਕੇ ਪੜ੍ਹਨ-ਯੁੱਗ 'ਚ ਹੋ ਸਕਦਾ ਹੈ ਕੁਝ ਪਾਠਕਾਂ ਨੂੰ ਕੁਝ ਅਜੀਬ ਲੱਗੇ ਪਰੰਤੂ ਉਨ੍ਹਾਂ ਦੀ ਜਾਣਕਾਰੀ ਹਿਤ ਇਹ ਦੱਸਿਆ ਜਾ ਸਕਦਾ ਹੈ ਕਿ ਅੱਜ ਵੀ ਖਾਸ ਕਰਕੇ ਦਿਹਾਤੀ ਖੇਤਰ ਵਿਚ ਇਕ ਬਹੁਤ ਵੱਡੀ ਗਿਣਤੀ 'ਗੁਰਮਤਿ ਪ੍ਰਕਾਸ਼' ਦੇ ਸ਼ੁੱਧ ਸ੍ਰੋਤਿਆਂ ਦੀ ਵੀ ਹੈ ਜਿਹੜੇ ਅੱਖਰ ਗਿਆਨ ਜਾਂ ਵਡੇਰੀ ਉਮਰ ਜਿਹੇ ਕਾਰਨਾਂ ਕਰਕੇ 'ਗੁਰਮਤਿ ਪ੍ਰਕਾਸ਼' ਨੂੰ ਆਪ ਪੜ੍ਹ ਸਕਣ ਦੇ ਤਾਂ ਸਮਰੱਥ ਨਹੀਂ ਪਰੰਤੂ ਉਹ ਇਸ ਨੂੰ ਬੜੀ ਉਤਸੁਕਤਾ ਤੇ ਤੀਬਰ ਜਗਿਆਸਾ ਨਾਲ ਸੁਣਦੇ, ਸਮਝਦੇ, ਵਿਚਾਰਦੇ ਅਤੇ ਫਿਰ ਆਪਣੇ ਅਧਿਕਾਰ ਖੇਤਰ ਜਾਂ ਕਾਰਜ-ਖੇਤਰ 'ਚ ਵੱਧ ਤੋਂ ਵੱਧ ਅਮਲ 'ਚ ਲਾਗੂ ਕਰਨ ਵਾਸਤੇ ਵੀ ਹਰ ਸੰਭਵ ਯਤਨ ਕਰਦੇ ਹਨ। 'ਗੁਰਮਤਿ ਪ੍ਰਕਾਸ਼' ਨੂੰ ਆਪਣੇ ਪਾਠਕਾਂ ਦੇ ਨਾਲ-ਨਾਲ ਅਜਿਹੇ ਸ੍ਰੋਤਿਆਂ ਦੀ ਹੋਂਦ ਦੀ ਇਕ ਤਸੱਲੀ ਇਕ ਤ੍ਰਿਪਤੀ ਹੈ। ਨਰੋਏ ਸਾਹਿਤ ਦਾ ਇਹੀ ਪ੍ਰਕਾਰਜ ਤੇ ਸ਼ੁਭ ਅਮਲ ਹੁੰਦਾ ਹੈ। ਨਰੋਆ ਸਾਹਿਤ ਹੀ ਸੰਸਾਰ 'ਚ ਕੌਮਾਂ ਦੀ ਸਿਰਜਨਾ, ਵਿਕਾਸ ਤੇ ਵਿਗਾਸ ਦਾ ਆਧਾਰ ਬਣਦਾ ਹੈ।

'ਗੁਰਮਤਿ ਪ੍ਰਕਾਸ਼' ਦਾ ਸਭ ਤੋਂ ਪਹਿਲਾ ਵਿਸ਼ੇਸ਼ ਅੰਕ ਫਰਵਰੀ ੨੦੦੮ ਵਿਚ 'ਦਾਰਸ਼ਨਿਕ ਪੱਖ' 'ਤੇ ਪ੍ਰਕਾਸ਼ ਕਰਕੇ ਇਹ ਵਿਸ਼ੇਸ਼ ਅੰਕਾਂ ਦੀ ਲੜੀ ਸ਼ੁਰੂ ਹੋਈ

*ਜਿਸ ਵਿਚ ਮਾਰਚ ੨੦੦੮ ਦਾ ਵਿਸ਼ੇਸ਼ ਅੰਕ 'ਵਿਸ਼ਵ ਭਾਈਚਾਰਾ' ਦੇ ਵਿਸ਼ੇ 'ਤੇ ਪ੍ਰਕਾਸ਼ਤ ਕੀਤਾ ਗਿਆ। ਤੀਜਾ ਵਿਸ਼ੇਸ਼ ਅੰਕ 'ਸਿੱਖ ਸਭਿਆਚਾਰ' 'ਤੇ ਅਤੇ ਚੌਥਾ ਵਿਸ਼ੇਸ਼ ਅੰਕ 'ਭਗਤ ਬਾਣੀਕਾਰ' ਦੇ ਵਿਸ਼ੇ 'ਤੇ ਕੇਂਦ੍ਰਿਤ ਕਰਕੇ ਪ੍ਰਕਾਸ਼ਤ ਕੀਤੇ ਗਏ। ਇਉਂ ਹੀ ਹੁਣ ਤਕ ਜੂਨ ੨੦੦੮ ਦਾ 'ਭੱਟ ਬਾਣੀਕਾਰ', ਜੁਲਾਈ ੨੦੦੮ ਦਾ 'ਗੁਰੂ ਸਾਹਿਬਾਨ', ਅਗਸਤ ੨੦੦੮ ਦਾ 'ਸੰਗੀਤ ਪ੍ਰਬੰਧ', ਸਤੰਬਰ ੨੦੦੮ ਦਾ 'ਛੰਦ ਪ੍ਰਬੰਧ' ਅਤੇ ਅਕਤੂਬਰ ੨੦੦੮ ਦਾ 'ਸੰਪਾਦਨਾ ਤੇ ਗੁਰਗੱਦੀ' ਵਿਸ਼ੇਸ਼ ਅੰਕਾਂ ਦੇ ਰੂਪ ਵਿਚ ਪ੍ਰਕਾਸ਼ਤ ਕੀਤੇ ਜਾ ਚੁਕੇ ਹਨ ਜੋ ਪਾਠਕਾਂ ਅਤੇ ਪਾਰਖੂਆਂ ਦੇ ਹੱਥਾਂ ਵਿਚ ਪਹੁੰਚ ਚੁਕੇ ਹਨ। ਹੁਣ ਦਸਵਾਂ ਅੰਕ ਆਪ ਦੇ ਹੱਥਾਂ 'ਚ ਹੈ।*

*ਇਹ ਵਿਸ਼ੇਸ਼ ਅੰਕ ਪ੍ਰਕਾਸ਼ਤ ਕਰਨੇ ਆਪਣੇ ਆਪ ਵਿਚ ਇਕ ਵੰਗਾਰ ਤੋਂ ਘੱਟ ਨਹੀਂ ਸਨ। ਭਾਵੇਂ ਅੱਜ ਸਾਡੇ ਪਾਸ ਛਪਾਈ ਅਤੇ ਹੋਰ ਕਾਰਜਾਂ ਲਈ ਆਧੁਨਿਕ ਤਕਨਾਲੋਜੀ ਮੌਜੂਦ ਹੋਣ ਦਾ ਲਾਭ ਹੈ ਪਰੰਤੂ ਇਕ ਮਾਸਿਕ ਪੱਤ੍ਰਿਕਾ ਦੇ ਮੂਰਤੀਮਾਨ ਹੋਣ ਪਿੱਛੇ ਇਕ ਬਹੁਤ ਵਿਆਪਕ ਤੇ ਵਿਸਤ੍ਰਿਤ ਪ੍ਰਕਿਰਿਆ ਤੇ ਪ੍ਰਕਾਰਜ ਹੁੰਦਾ ਹੈ। ਇਹ ਕਾਰਜ ਵਿਆਪਕ ਤੇ ਵਿਸਤ੍ਰਿਤ ਹੋਣ ਕਰਕੇ ਇਸ ਨੂੰ ਹੱਥ ਪਾਉਣ ਅਤੇ ਅਮਲ 'ਚ ਲਿਆਉਣ ਸਮੇਂ ਕੁਝ ਤੌਖਲਿਆਂ ਦਾ ਹੋਣਾ ਅਸੁਭਾਵਕ ਨਹੀਂ ਸਗੋਂ ਸੁਭਾਵਕ ਹੀ ਸੀ ਪਰ ਉਨ੍ਹਾਂ ਤੌਖਲਿਆਂ ਨੇ ਇਸ ਨੂੰ ਅਮਲ 'ਚ ਪਾਉਣ ਵਾਲੀ ਸਮੁੱਚੀ ਟੀਮ ਦੇ ਪਦਾਧਿਕਾਰੀਆਂ ਤੇ ਕਾਰਿੰਦਿਆਂ ਵਿਚ ਇਕ ਉੱਚੀ ਅਕਾਂਖਿਆ ਵੀ ਉਤਪੰਨ ਕੀਤੀ ਜਿਸ ਕਰਕੇ ਇਹ ਕਾਰਜ ਆਸ-ਉਮੀਦ ਤੋਂ ਵੀ ਵੱਧ ਚੰਗੇ ਰੂਪ 'ਚ ਮੂਰਤੀਮਾਨ ਹੋਇਆ ਹੈ। ਇਹ ਮੂਲ ਰੂਪ 'ਚ ਗੁਰੂ-ਬਖਸ਼ਿਸ਼ ਦਾ ਹੀ ਸਿੱਟਾ ਹੈ। ਅਕਾਲ ਪੁਰਖ ਦਾ ਆਪਣਾ ਸਾਜਿਆ-ਨਿਵਾਜਿਆ ਪੰਥ ਸੁਭਾਵਕ ਹੀ ਸਦ-ਚੜ੍ਹਦੀ ਕਲਾ ਦੇ ਮਹਾਨ ਵਰਦਾਨਾਂ ਨੂੰ ਵੀ ਤਾਂ ਝੋਲੀ 'ਚ ਪੁਆਉਣ ਵਾਲਾ ਹੈ। ਇਹ ਵਿਸ਼ੇਸ਼ ਅੰਕਾਂ ਦਾ ਸਿਲਸਿਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਸਮੁੱਚੀ ਮਨੁੱਖਤਾ ਨੂੰ ਹੋਰ ਸੁਚੇਤ ਕਰਨ 'ਚ ਵੀ ਆਪਣਾ ਖਾਸ ਹਿੱਸਾ ਪਾਏਗਾ ਇਹ ਆਸ ਕੀਤੀ ਜਾ ਸਕਦੀ ਹੈ।*

*ਵਿਸ਼ੇਸ਼ ਅੰਕਾਂ ਨੂੰ ਮੂਰਤੀਮਾਨ ਕਰਨ 'ਚ ਜੋ ਸਹਿਯੋਗ ਅਦਾਰਾ 'ਗੁਰਮਤਿ ਪ੍ਰਕਾਸ਼' ਨੂੰ ਵਿਦਵਾਨ ਲੇਖਕਾਂ ਵੱਲੋਂ ਬੇਮਿਸਾਲ ਰੂਪ 'ਚ ਪ੍ਰਾਪਤ ਹੋਇਆ ਉਸ ਵਾਸਤੇ ਅਸੀਂ ਉਨ੍ਹਾਂ ਦੇ ਹਾਰਦਿਕ ਰਿਣੀ ਹਾਂ। ਦਰਜਨਾਂ ਨਾਮ ਹੋਣ ਕਰਕੇ ਕਿਸੇ ਦਾ ਉਚੇਚਾ ਉਲੇਖ ਕਰਨਾ ਯੋਗ ਨਹੀਂ ਜਾਪਦਾ। ਇਨ੍ਹਾਂ ਲੇਖਕ ਵੀਰਾਂ ਤੇ ਭੈਣਾਂ ਨੂੰ ਸਾਡੀ ਪੁਰਜ਼ੋਰ ਬੇਨਤੀ ਹੈ ਕਿ ਅੱਗੋਂ ਤੋਂ ਵੀ ਪੱਤ੍ਰਿਕਾ ਨੂੰ ਵੱਧ ਤੋਂ ਵੱਧ ਚੰਗੇ ਤੇ ਮਿਆਰੀ ਲੇਖ ਤੇ ਰਚਨਾਵਾਂ ਭੇਜ ਕੇ ਨਿਵਾਜਦੇ ਰਹਿਣ। ਕਵੀਜਨਾਂ ਤੇ ਗੀਤਕਾਰਾਂ ਦਾ ਖਾਸ ਧੰਨਵਾਦ ਜਿਨ੍ਹਾਂ ਬਹੁਤ ਹੀ ਭਾਵ ਪਰੁੱਚੀਆਂ ਤੇ ਹਕੀਕੀ ਸਰੋਕਾਰਾਂ ਨਾਲ ਸੰਬੰਧਿਤ ਸੱਚੀ ਸੁੱਚੀ*

*ਸ਼ਰਧਾ 'ਤੇ ਨਿਰਮਲ ਸੰਵੇਦਨਾ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਪਾਠਕਾਂ ਨੂੰ ਨਾਯਾਬ ਸੌਗਾਤਾਂ ਪ੍ਰਦਾਨ ਕੀਤੀਆਂ ਹਨ। ਚੰਗੇ ਪੰਜਾਬੀ ਗਾਇਕਾਂ ਨੂੰ ਅਤੇ ਸੰਗੀਤਕਾਰਾਂ ਨੂੰ ਪੁਰਜ਼ੋਰ ਬੇਨਤੀ ਵੀ ਹੈ ਅਤੇ ਖੁੱਲ੍ਹੀ ਪੁਕਾਰ ਵੀ ਹੈ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਪਿਆਰ ਪਰੁੱਚੀਆਂ ਇਨ੍ਹਾਂ ਕਵਿਤਾਵਾਂ ਤੇ ਗੀਤਾਂ ਨੂੰ ਸੁਰ, ਲਯ ਤੇ ਸੰਗੀਤ ਦੇ ਕੇ ਸਾਰੇ ਸੰਸਾਰ ਦੀ ਫਿਜ਼ਾ 'ਚ ਇਨ੍ਹਾਂ ਦੀ ਗੂੰਜ ਨੂੰ ਸਮੂਰਤ ਕਰ ਦੇਣ। ਪਰਮਾਤਮਾ ਕਰੇ! ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਾਸਤਵਿਕ ਵਡਿਆਈ ਦਾ ਰਾਜ਼ ਤੇ ਰਹੱਸ ਸੰਸਾਰ ਦੇ ਹਰ ਪ੍ਰਾਣੀ ਤਕ ਮਜ਼੍ਹਬ, ਜਾਤ, ਰੰਗ, ਨਸਲ, ਦੇਸ਼, ਕਾਲ ਅਤੇ ਭਾਸ਼ਾ ਦੀਆਂ ਹੱਦਬੰਦੀਆਂ ਨੂੰ ਤੋੜ ਕੇ ਪੁੱਜੇ।*

*ਇਨ੍ਹਾਂ ਵਿਸ਼ੇਸ਼ ਅੰਕਾਂ ਦੀ ਲੜੀ ਸਾਕਾਰ ਕਰਨ ਵਿਚ ਰੁੱਝੇ ਹੋਣ ਦੌਰਾਨ ਪ੍ਰਕਾਸ਼ਤ ਅਤੇ ਪਾਠਕਾਂ ਦੇ ਹੱਥਾਂ ਵਿਚ ਪੁੱਜੇ ਵਿਸ਼ੇਸ਼ ਅੰਕਾਂ ਬਾਰੇ ਬੜੇ ਹੀ ਉਤਸ਼ਾਹਵਧਾਊ ਉਸਾਰੂ ਹੁੰਗਾਰੇ ਪ੍ਰਾਪਤ ਹੋਏ ਜਿਨ੍ਹਾਂ ਦੁਆਰਾ ਕੰਮ ਕਰਨ ਦਾ ਚਾਅ ਤੇ ਉਮਾਹ ਹੋਰ ਵਧਣਾ ਸੁਭਾਵਕ ਸੀ। ਫ਼ੋਨ-ਸੁਨੇਹੇ ਅਤੇ ਪੱਤਰ ਭੇਜਣ ਵਾਲੇ ਸਮੂਹ ਵੀਰਾਂ-ਭੈਣਾਂ ਦੇ ਅਸੀਂ ਧੰਨਵਾਦੀ ਹਾਂ। ਕਿਸੇ ਵੀ ਪੱਤ੍ਰਿਕਾ ਨੂੰ ਸਮੂਰਤ ਕਰਨ ਵਾਲੀ ਟੀਮ ਲਈ ਇਹ ਵਿਸਮਾਦੀ ਇਨਾਮ ਹੁੰਦਾ ਹੈ। ਕੁਝ ਫ਼ੋਨ-ਸੁਨੇਹਿਆਂ ਅਤੇ ਪੱਤਰਾਂ ਨੇ ਸਾਨੂੰ ਅਗਲੇ ਅੰਕਾਂ ਨੂੰ ਹੋਰ ਚੰਗੇਰੇ ਤੇ ਹੋਰ ਸਾਰਥਕ ਬਣਾਉਣ ਵਾਸਤੇ ਕੀਮਤੀ ਸੁਝਾਅ ਵੀ ਪ੍ਰਦਾਨ ਕੀਤੇ ਜਿਨ੍ਹਾਂ ਲਈ ਉਨ੍ਹਾਂ ਸਮੂਹ ਵੀਰਾਂ-ਭੈਣਾਂ ਦੇ ਅਸੀਂ ਰਿਣੀ ਹਾਂ।*

*ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਾਨੂੰ ਸ਼ਬਦ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾ ਕੇ ਸਾਨੂੰ ਦੇਹਧਾਰੀ ਗੁਰੂਆਂ ਦੀ ਮੁਥਾਜੀ ਤੋਂ ਸਦਾ-ਸਦਾ ਲਈ ਬਚਾਇਆ। ਸ਼ੁਕਰ ਹੈ ਕਿ ਸਿੱਖ ਪੰਥ ਵਿਚ ਪਿਛਲੇ ਕੁਝ ਸਮੇਂ ਤੋਂ ਸ਼ਬਦ-ਗੁਰੂ ਨੂੰ ਮੰਨਣ ਪ੍ਰਤੀ ਕਾਫ਼ੀ ਚੇਤਨਾ ਜਾਗੀ ਹੈ ਪਰ ਅਜੇ ਬਹੁਤ ਵੱਡੀ ਗਿਣਤੀ ਵਿਚ ਸਿੱਖ ਅਖਵਾਉਣ ਵਾਲੇ ਇਸ ਦੇ ਅਹਿਸਾਸ ਤੋਂ ਬਹੁਤ ਹੱਦ ਤਕ ਵਿਰਵੇ ਹਨ ਜਿਨ੍ਹਾਂ ਕਰਕੇ ਨਕਲੀ ਸੰਤਾਂ, ਦੰਭੀਆਂ ਤੇ ਪਾਖੰਡੀਆਂ ਦੀਆਂ ਦੁਕਾਨਦਾਰੀਆਂ ਚਲ ਰਹੀਆਂ ਹਨ। ਜੇਕਰ ਜਾਗ੍ਰਿਤ ਭੈਣਾਂ ਤੇ ਵੀਰ, ਲੇਖਕ, ਵਿਖਿਆਨਕਾਰ ਤੇ ਗੁਰਮਤਿ ਪ੍ਰਚਾਰਕ ਸਾਹਿਬਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਤਾਗੱਦੀ ਦੀ ਇਸ ਤੀਸਰੀ ਸ਼ਤਾਬਦੀ ਦੇ ਅਵਸਰ 'ਤੇ ਆਪਣੇ ਉਨ੍ਹਾਂ ਭੁੱਲੇ-ਭਟਕੇ ਵੀਰਾਂ-ਭੈਣਾਂ, ਬਜ਼ੁਰਗਾਂ, ਮਾਤਾਵਾਂ ਨੂੰ ਆਪਣੇ ਅਸਲੀ ਘਰ ਗੁਰਮਤਿ 'ਚ ਲਿਆਉਣ ਹਿਤ ਕਮਰਕੱਸਾ ਕਰਕੇ ਤੁਰ ਪੈਣ ਤਾਂ ਇਹ ਦਹਾਕਿਆਂ ਤੋਂ ਲਟਕਦਾ ਆ ਰਿਹਾ ਕਾਰਜ ਇੱਕੀਵੀਂ ਸਦੀ ਦੀ ਪਹਿਲੀ ਚੌਥਾਈ ਵਿਚ ਨੇਪਰੇ ਚੜ੍ਹ ਸਕਣ ਦੀ ਆਸ ਕੀਤੀ ਜਾ ਸਕਦੀ ਹੈ।*

■

# ਜਪੁ ਜੀ ਸਾਹਿਬ ਦਾ ਰਹੱਸ

*-ਪ੍ਰੋ. ਹਰਿੰਦਰ ਸਿੰਘ ਮਹਿਬੂਬ**

ਸ੍ਰੀ ਗੁਰੂ ਗ੍ਰੰਥ ਸਾਹਿਬ 'ਜਪੁ ਜੀ' ਦੇ ਨਾਲ ਅਰੰਭ ਹੁੰਦਾ ਹੈ, ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਚਾਰਿਆ ਹੈ। 'ਜਪੁ ਜੀ ਸਾਹਿਬ' ਮੂਲ ਮੰਤਰ ਨਾਲ ਸ਼ੁਰੂ ਹੁੰਦਾ ਹੈ। ਜੋ ਕੁਝ ਜਪੁ ਜੀ ਸਾਹਿਬ ਬਾਰੇ ਸੱਚ ਹੈ, ਉਹ ਕੁਝ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਸੱਚ ਹੈ। ਜਿਹੜੀ ਗੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਸੱਚ ਹੈ, ਉਹੀ ਗੱਲ ਦਸਾਂ ਪਾਤਸ਼ਾਹੀਆਂ ਦੇ ਉੱਚੇ ਸੁਖ਼ਨਾਂ, ਕਰਮ-ਰੂਪਾਂ ਅਤੇ ਨਾ ਭੁੱਲ ਸਕਣ ਵਾਲੀਆਂ ਬਰਕਤਾਂ ਬਾਰੇ ਸੱਚ ਹੈ।

ਜਪੁ ਜੀ ਸਾਹਿਬ ਦਾ ਪ੍ਰਕਾਸ਼-ਸੋਮਾ ਇਨਸਾਨੀ ਅਕਲ ਤੋਂ ਅਗੇਰੇ ਹੈ, ਭਾਵੇਂ ਇਨਸਾਨੀ ਅਕਲ ਇਸ ਦੇ ਅਰਥਾਂ ਦੀ ਉੱਪਰਲੀ ਸਤਹ ਵੇਖਣ ਵਿਚ ਮਦਦ ਕਰਦੀ ਹੈ। ਜਪੁ ਜੀ ਸਾਹਿਬ ਦਾ ਪ੍ਰਕਾਸ਼-ਸੋਮਾ ਮਾਨਵੀ-ਪ੍ਰਤਿਭਾ ਤੋਂ ਵੀ ਅਗੇਰੇ ਹੈ, ਭਾਵੇਂ ਮਾਨਵੀ-ਪ੍ਰਤਿਭਾ ਇਸ ਦੀਆਂ ਕੁਝ ਡੂੰਘਾਣਾਂ ਦਾ ਰਾਹ ਦੱਸ ਸਕਦੀ ਹੈ। ਜਪੁ ਜੀ ਸਾਹਿਬ ਦਾ ਪ੍ਰਕਾਸ਼-ਸੋਮਾ ਵਿਸ਼ੇਸ਼ ਕਿਸਮ ਦੇ ਕਲਾਮਈ ਅਨੁਭਵ ਤੋਂ ਦੁਰੇਡੇ ਹੈ, ਕਿਉਂਕਿ ਵਿਸ਼ੇਸ਼ ਕਿਸਮ ਦੇ ਕਲਾਮਈ ਅਨੁਭਵ ਦੀਆਂ ਜੜ੍ਹਾਂ ਬਿਨਸਨਹਾਰ ਮਨੁੱਖੀ ਚਿੰਤਨ ਤੋਂ ਬਾਹਰ ਨਹੀਂ। ਜਪੁ ਜੀ ਸਾਹਿਬ ਦਾ ਪ੍ਰਕਾਸ਼-ਸੋਮਾ ਕਵੀ ਦੀ ਕਲਪਨਾ ਵੀ ਨਹੀਂ, ਕਿਉਂਕਿ ਕਵੀ ਦੀ ਕਲਪਨਾ ਵਿਚ ਮਨਮਰਜ਼ੀ ਦੇ ਉਤਰਾਅ-ਚੜ੍ਹਾਅ ਪੈਦਾ ਕੀਤੇ ਜਾ ਸਕਦੇ ਹਨ। ਜਪੁ ਜੀ ਸਾਹਿਬ ਦਾ ਪ੍ਰਕਾਸ਼-ਸੋਮਾ ਪ੍ਰਾਚੀਨ ਦਰਸ਼ਨ ਅਤੇ ਆਦਿ-ਕਾਲੀਨੀ ਪੌਰਾਣ ਦਾ ਨਵੀਨ ਰੰਗ ਵੀ ਨਹੀਂ, ਕਿਉਂਕਿ ਜਪੁ ਜੀ ਸਾਹਿਬ ਦੇ ਰਚਨਹਾਰ ਨੇ ਜਪੁ ਜੀ ਸਾਹਿਬ ਵਿਚ ਆਪ ਹੀ ਇਸ ਉਰਵਾਰ-ਪਾਰ ਦੀਆਂ ਗੱਲਾਂ ਕਰਨ ਵਾਲੀ ਤੱਥ-ਬੁੱਧੀ ਨੂੰ ਉਸ ਦੀ ਦੀਰਘਤਾ ਦੇ ਬਾਵਜੂਦ ਨਾ-ਮਨਜ਼ੂਰ ਕਰ ਦਿੱਤਾ ਸੀ।

ਜਪੁ ਜੀ ਸਾਹਿਬ ਦਾ ਪ੍ਰਕਾਸ਼ ਉਦੋਂ ਹੋਇਆ, ਜਦੋਂ ਇਸ ਦਾ ਕਰਤਾ ਰੱਬੀ ਦਰਗਾਹ ਦੇ ਐਨ ਸਾਹਮਣੇ ਖਲੋਤਾ ਸੀ। ਜਪੁ ਜੀ ਸਾਹਿਬ ਦੇ ਪੈਦਾ ਹੋਣ ਦੀ ਘੜੀ ਵਿਚ ਕਾਵਿ-ਵਲਵਲੇ ਦੇ ਉਤਰਾਅ-ਚੜ੍ਹਾਅ ਬੰਦ ਹੋ ਗਏ ਸਨ, ਇਸ ਵਿੱਚੋਂ ਬੇਯਕੀਨੀ ਦੀ ਥਰਥੱਰਾਹਟ ਖ਼ਤਮ ਹੋ ਗਈ ਸੀ ਅਤੇ ਇਹੀ ਅੰਤਿਮ ਨਿਆਂ ਦੇ ਸਾਹਮਣੇ ਖਲੋ ਕੇ ਆਪਣੀ ਖਰੀ ਤੋਂ ਖਰੀ ਲਿਸ਼ਕ ਦੇ ਰਿਹਾ ਸੀ। ਜਪੁ ਜੀ ਸਾਹਿਬ ਦੇ ਪੈਦਾ ਹੋਣ ਸਮੇਂ ਪ੍ਰਤਿਭਾ ਦੀਆਂ ਤੀਖਣ ਕੰਬਨੀਆਂ ਹਰ ਕਿਸਮ ਦੇ ਜ਼ੋਰ ਤੋਂ ਮੁਕਤ ਹੋ ਗਈਆਂ

** ਚੋਕਾ ਰੋਡ, ਗੜ੍ਹਦੀਵਾਲਾ, ਜ਼ਿਲ੍ਹਾ ਹੁਸ਼ਿਆਰਪੁਰ। ਮੋ: ੯੮੭੬੩-੬੯੪੭੭.*

ਸਨ ਅਤੇ ਸ੍ਵੈ-ਸੁਤੰਤਰ ਹੁਕਮ ਦੀ ਬਖਸ਼ਿਸ਼ ਨਸੀਬ ਹੋ ਗਈ ਸੀ। ਹੁਕਮ ਨੇ ਅਕਲ ਦੇ ਹਰ ਜ਼ੱਰੇ ਨੂੰ ਪਰਵਾਜ਼ ਬਣਾ ਦਿੱਤਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜ਼ਿੰਦਗੀ ਦੇ ਸਭ ਦਿੱਸਦੇ ਰਾਹ ਲਗਾਤਾਰ ਅਣਦਿੱਸਦੇ ਵਿਚ ਵਹਿ ਰਹੇ ਸਨ; ਉਨ੍ਹਾਂ ਦੇ ਸੁਣੇ ਜਾ ਸਕਣ ਵਾਲੇ ਬੋਲ ਅਣਸੁਣੇ ਪਸਾਰ ਵਿਚ ਵੀ ਤਾਂ ਜਾਗ ਰਹੇ ਸਨ ਅਤੇ ਇਸ ਤਰ੍ਹਾਂ ਉਨ੍ਹਾਂ ਦੀ ਜ਼ਿੰਦਗੀ ਨੇ ਆਪਣੇ ਭਰਵੇਂ ਸੁਆਦਾਂ ਨੂੰ ਜ਼ਾਹਿਰ ਕਰ ਕੇ ਇਕ ਅਦ੍ਰਿਸ਼ਟ-ਅਬੋਲ ਤਰਜ਼ ਨਾਲ ਅਣਟੁੱਟ ਰਿਸ਼ਤਾ ਜੋੜ ਲਿਆ ਅਤੇ ਉਹ ਅਦ੍ਰਿਸ਼ਟ-ਅਬੋਲ ਤਰਜ਼ ਜਪੁ ਜੀ ਸਾਹਿਬ ਵਿਚ ਭਾਰੀ ਅਸਗਾਹ ਵਾਂਗ ਮਚਲ ਰਹੀ ਹੈ। ਜਪੁ ਜੀ ਸਾਹਿਬ ਉਸ ਪੜਾਅ ਉੱਤੇ ਪੈਦਾ ਹੋਇਆ, ਜਦੋਂ ਗੁਰੂ-ਲਿਵ ਨੂੰ ਹਉਮੈ ਦੀ ਉਹ ਜ਼ੰਜੀਰ ਪੂਰੀ ਤਰ੍ਹਾਂ ਆਪਣੇ ਵਿੰਗ-ਵਲੇਵਿਆਂ ਸਮੇਤ ਨਜ਼ਰ ਪੈ ਗਈ, ਜਿਸ ਨੇ ਕਿ ਮਜ਼੍ਹਬਾਂ ਅਤੇ ਫ਼ਲਸਫ਼ਿਆਂ ਦੀ ਚੇਤਨਾ ਨੂੰ ਉਪਯੋਗਤਾਵਾਦ, ਗਿਣਤੀ-ਘੇਰਿਆਂ ਅਤੇ ਜਾਦੂ-ਘੇਰਿਆਂ ਵਿਚ ਵਲ ਰੱਖਿਆ ਸੀ। ਪਹਿਲਾਂ ਹੁਕਮ ਬਖ਼ਸ਼ਿਸ਼ ਵਿਚ ਪਲਟਿਆ ਅਤੇ ਫਿਰ ਬਖ਼ਸ਼ਿਸ਼ ਜਪੁ ਜੀ ਸਾਹਿਬ ਦੀ ਮਹਾਂ ਪਰਵਾਜ਼ ਵਿਚ ਪਲਟ ਗਈ, ਜੋ ਕਿ ਇਕ ਅਜਿਹੇ ਚਾਨਣੇ ਵਿਚ ਚੱਲ ਰਿਹਾ ਸੀ, ਜਿੱਥੋਂ ਹਰ ਮਜ਼੍ਹਬ ਦੀ ਖੇਡ ਪੂਰੀ ਤਰ੍ਹਾਂ ਦਿੱਸਦੀ ਸੀ ਅਤੇ ਜਿਸ ਨੁਕਤੇ ਉੱਤੇ ਪੌਰਾਣ-ਰੂਪ ਇਕ ਬਲਵਾਨ ਤਰਜ਼ ਦੇ ਨਿੱਕੇ-ਨਿੱਕੇ ਇਸ਼ਾਰੇ ਬਣ ਗਏ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਖ਼ਿਆਲ ਦਰਗਾਹ ਦੇ ਸਾਹਮਣੇ ਖੜ੍ਹਾ ਸੀ; ਉਨ੍ਹਾਂ ਦੀ ਪ੍ਰਤਿਭਾ ਨੂੰ ਹਰ ਕਿਸਮ ਦਾ ਇਨਸਾਫ਼ ਮਿਲ ਚੁੱਕਾ ਸੀ; ਉਨ੍ਹਾਂ ਦੇ ਪਾਕ ਜ਼ਿਹਨ ਵਿਚ ਕੋਈ ਜੇਤੂ ਤਰਕ ਸਮਾ ਗਿਆ ਸੀ, ਜਿਸ ਦਾ ਸੰਬੰਧ ਕਿਸੇ ਧੁਰ ਦੀ ਲਿਵ ਨਾਲ ਸੀ।

ਜਪੁ ਜੀ ਸਾਹਿਬ ਖ਼ਿਆਲ ਨਹੀਂ, ਜਪੁ ਜੀ ਸਾਹਿਬ ਕਾਵਿ ਦੀ ਵੰਨਗੀ ਨਹੀਂ, ਜਪੁ ਜੀ ਸਾਹਿਬ ਫ਼ਲਸਫ਼ੇ ਦੀ ਤਰਤੀਬ ਨਹੀਂ, ਦਰਗਾਹ ਦੇ ਸਾਹਮਣੇ ਦਾ ਨਜ਼ਾਰਾ ਹੈ। ਇਹ ਰੱਬ ਦੀ ਥਰਥੱਰਾਹਟ ਦੇ ਅਸਲ ਪ੍ਰਭਾਵ ਨਾਲ ਭਰਿਆ ਹੈ। ਗੁਰੂ-ਲਿਵ ਨੇ ਇਸ ਥਰਥੱਰਾਹਟ ਦੇ ਅਨੇਕਾਂ ਧਰਾਤਲ ਵੇਖੇ ਅਤੇ ਉਨ੍ਹਾਂ ਦੇ ਮੌਲਿਕ ਸਰੂਪ ਨੂੰ ਜਪੁ ਜੀ ਸਾਹਿਬ ਵਿਚ ਚਲੰਤ ਕਰ ਦਿੱਤਾ। ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਚਾਰੇ ਉਦਾਸੀਆਂ ਨੇ ਇਬਾਦਤ ਦੀ ਨਜ਼ਰ ਵਿਚ ਤਬਦੀਲ ਹੋ ਕੇ ਅਕਾਲ ਪੁਰਖ ਦੇ ਜਲਵੇ ਨੂੰ ਇੱਕੋ ਇੱਕ ਰੂਪ ਵਿਚ ਅੰਤਮ ਤੌਰ ਉੱਤੇ ਅਪਣਾ ਲਿਆ। ਫੇਰ ਉਸ ਜਲਵੇ ਦੀ ਸ਼ਕਤੀਸ਼ਾਲੀ ਤਾਸੀਰ ਨੂੰ ਜਪੁ ਜੀ ਸਾਹਿਬ ਵਿਚ ਪਲਟ ਦਿੱਤਾ। ਜਪੁ ਜੀ ਸਾਹਿਬ ਗੁਰੂ ਨਾਨਕ ਸਾਹਿਬ ਦੀ ਉਮਰ ਦੇ ਕਿਸ ਪੜਾਅ ਵਿਚ ਰਚਿਆ ਗਿਆ? ਅਜਿਹੇ ਪ੍ਰਸ਼ਨ ਉਠਾਉਣੇ ਅਲਪ ਬੁੱਧੀ ਦਾ ਪ੍ਰਮਾਣ ਦੇਣਾ ਹੈ, ਕਿਉਂਕਿ ਬਾਣੀ ਦੇ ਹਰ ਸ਼ਬਦ ਵਿਚ ਦਸਾਂ ਪਾਤਸ਼ਾਹੀਆਂ ਦੇ ਪ੍ਰਭਾਵ ਮੌਜੂਦ ਹਨ। ਗੁਰੂ ਨਾਨਕ ਸਾਹਿਬ ਦੀ ਕੋਈ ਬਾਣੀ ਜਦੋਂ ਪਹਿਲੋਂ ਜਾਂ ਪਿੱਛੋਂ ਰਚੀ ਗਈ, ਉਦੋਂ ਵੀ ਉਸ ਦਾ ਪ੍ਰਕਾਸ਼-ਸੋਮਾ ਉਨ੍ਹਾਂ ਦੀਆਂ ਚਾਰੇ ਉਦਾਸੀਆਂ ਨਾਲ ਜੁੜਿਆ ਹੋਇਆ ਸੀ। ਇਕ ਪ੍ਰਸ਼ਤ ਨਹੀਂ ਲੱਖ

ਪੁਸ਼ਤਾਂ, ਇਕ ਮੁਲਕ ਨਹੀਂ ਸੈਆਂ ਮੁਲਕਾਂ, ਇਕ ਸਾਲ ਨਹੀਂ ਹਜ਼ਾਰਾਂ ਸਾਲ-ਪੈਗੰਬਰਾਂ ਦੇ ਨਵੇਂ ਤੋਂ ਨਵੇਂ ਸੁਨੇਹੇ ਵਿਚ ਪਲਟ ਕੇ ਰੱਬੀ ਤਾਜ਼ਗੀ ਦੇ ਅਜੂਬੇ ਬਿਆਨ ਕਰਦੇ ਰਹੇ; ਅੰਤ ਇਕ ਜ਼ੋਰਦਾਰ ਅਜੂਬਾ ਗੁਰੂ ਨਾਨਕ ਸਾਹਿਬ ਦੀ ਨਜ਼ਰ ਵਿਚ ਪਲਟਿਆ, ਜੋ ਉਨ੍ਹਾਂ ਦੀ ਇੱਕੋ ਇੱਕ ਇਬਾਦਤ ਨੂੰ ਦਿੱਸ ਸਕਦਾ ਸੀ। ਹਜ਼ੂਰ ਨੇ ਉਸ ਅਜੂਬੇ ਨੂੰ ਜਪੁ ਜੀ ਸਾਹਿਬ ਦੀ ਪੁਸ਼ਾਕ ਪਹਿਨਾ ਦਿੱਤੀ।

ਜਪੁ ਜੀ ਸਾਹਿਬ ਵਿਚ ਅਕਾਲ ਪੁਰਖ ਦਾ ਪ੍ਰਕਾਸ਼ ਹੋਇਆ, ਕੁਦਰਤ ਦਾ ਪ੍ਰਕਾਸ਼ ਹੋਇਆ ਅਤੇ ਉੱਚੇ ਮਨੁੱਖ ਦਾ ਪ੍ਰਕਾਸ਼ ਹੋਇਆ, ਪਰ ਇਹ ਤਿੰਨੇ ਚੀਜ਼ਾਂ ਇੱਕੋ ਪਰਵਾਜ਼ ਦੇ ਤਾਲ ਵਿੱਚੋਂ ਉਭਰਦੀਆਂ ਹਨ। ਇਹ ਭਿੰਨ-ਭਿੰਨ ਲਹਿਰਾਂ ਨਹੀਂ, ਜਲਾਲ ਦਾ ਇੱਕੋ ਹੜ੍ਹ ਹਨ, ਪਰ ਇਨ੍ਹਾਂ ਦੀ ਅੰਤ੍ਰੀਵ ਤਾਸੀਰ ਨੂੰ ਸਮਝਾਉਣ ਲਈ ਤਿੰਨਾਂ ਨੂੰ ਭਿੰਨ-ਭਿੰਨ ਤੌਰ ਉੱਤੇ ਬਿਆਨ ਕਰਨਾ ਪਵੇਗਾ।

ਜਪੁ ਜੀ ਸਾਹਿਬ ਵਿਚ ਅਕਾਲ ਪੁਰਖ ਦਾ ਪ੍ਰਕਾਸ਼ ਹੋਇਆ। ਇਹ ਗੱਲ ਬੜੀ ਅਜੀਬ ਲੱਗੇਗੀ ਕਿ ਇਹ ਅਕਾਲ ਪੁਰਖ ਵਿਸ਼ੇਸ਼ ਤੌਰ ਉੱਤੇ ਸਿੱਖ-ਅਕਾਲ ਪੁਰਖ ਹੈ। ਰੱਬ ਤਾਂ ਸਭ ਦਾ ਸਾਂਝਾ ਹੈ, ਫੇਰ ਇਹ 'ਸਿੱਖ' ਲਫ਼ਜ਼ ਨਾਲ ਕਿਉਂ ਆਇਆ? ਇਸ ਦਾ ਜੁਆਬ ਹੈ ਕਿ ਜਪੁ ਜੀ ਸਾਹਿਬ ਵਿਚ ਅਕਾਲ ਪੁਰਖ ਦੇ ਜਿਹੜੇ ਪ੍ਰਕਾਸ਼-ਦ੍ਰਿਸ਼ ਦਿੱਤੇ ਗਏ ਹਨ, ਉਹ ਨਵੇਂ ਜਾਂ ਪੁਰਾਣੇ ਖ਼ਿਆਲਾਂ ਦੀ ਕਾਵਿਮਈ ਚੋਣ ਨਹੀਂ ਹਨ, ਵਿਸ਼ੇਸ਼ਣਾਂ ਅਤੇ ਕਲਪਾਂ ਨੂੰ ਅੱਗੇ-ਪਿੱਛੇ ਕਰਕੇ ਨਹੀਂ ਜੋੜਿਆ ਗਿਆ ਅਤੇ ਨਾ ਕਲਪਨਾ ਦੇ ਪੁਰਾਤਨ ਨਮੂਨਿਆਂ ਨੂੰ ਵਧਾਇਆ, ਉਸਾਰਿਆ ਜਾਂ ਮਨਮਰਜ਼ੀ ਨਾਲ ਜੋੜਿਆ ਗਿਆ ਹੈ, ਸਗੋਂ ਗੁਰੂ ਨਾਨਕ ਸਾਹਿਬ ਦੀ ਛੋਹ ਨਾਲ ਦਰਗਾਹ ਦਾ ਸੇਕ ਲਫ਼ਜ਼ਾਂ ਵਿਚ ਉਤਰ ਆਇਆ। ਦਰਗਾਹ ਉਹ ਨਜ਼ਾਰਾ ਹੈ, ਜਿੱਥੇ ਬੁੱਧੀ ਆਪਣੇ ਅਸਲ ਟਕਸਾਲੀ ਰੂਪ ਵਿਚ ਪਹੁੰਚਦੀ ਹੈ ਅਤੇ ਜਿਸ ਦਾ ਕੇਂਦਰ ਮਨੁੱਖ ਦੇ ਹਰ ਅਮਲ ਨੂੰ ਖਰੇ ਤੋਂ ਖਰਾ ਕਰ ਕੇ ਪਾਪ ਅਤੇ ਪੁੰਨ ਦੀ ਬਿਰਤੀ ਤੋਂ ਪਾਰ ਲੰਘਾ ਦਿੰਦਾ ਹੈ। ਉਹ ਛਿਣ ਜਦੋਂ ਗੁਰੂ ਨਾਨਕ ਸਾਹਿਬ ਦੀ ਉੱਚੀ ਸੁਰਤਿ ਹਰ ਚੀਜ਼ ਤੋਂ ਮੁਕਤ ਸੀ ਅਤੇ ਬੰਧਨ-ਰਹਿਤ ਅਕਾਲ ਪੜਾਅ ਨਾਲ ਜੁੜੀ ਹੋਈ ਸੀ, ਉਦੋਂ ਇਕ ਪਾਸੇ ਤਾਂ ਉਨ੍ਹਾਂ ਨੂੰ ਮਜ਼੍ਹਬਾਂ ਅਤੇ ਫ਼ਲਸਫ਼ਿਆਂ ਦੇ ਕੁਝ ਰਾਹ ਉਨ੍ਹਾਂ ਦੀਆਂ ਕਮਜ਼ੋਰੀਆਂ ਸਮੇਤ ਦਿੱਸਦੇ ਸਨ; ਦੂਜੇ ਪਾਸੇ ਉਨ੍ਹਾਂ ਦੇ ਸਾਹਮਣੇ ਅਕਾਲ ਪੁਰਖ ਦਾ ਉਹ ਨਜ਼ਾਰਾ ਸੀ, ਜਿੱਥੇ ਦ੍ਰਿਸ਼ ਹਰ ਕਿਸਮ ਦੇ ਸਾਪੇਖ ਤੋਂ ਆਜ਼ਾਦ ਹੋ ਜਾਂਦੇ ਹਨ ਅਤੇ ਜਿਸ ਅੰਦਰ ਧਰਤੀ ਅਤੇ ਉਸ ਦੇ ਮਨੁੱਖ ਜ਼ਿੰਦਾ ਹਨ, ਪਰ ਆਪਣੇ ਕਾਮਲ ਰੂਪ ਵਿਚ। ਹਜ਼ੂਰ ਨੂੰ ਮਨੋਵਿਗਿਆਨ ਦੇ ਘੇਰੇ ਵਿਚ ਨਾ ਆ ਸਕਣ ਵਾਲੀਆਂ ਅਨੇਕਾਂ ਸੁਰਤੀਆਂ ਦਾ ਗਿਆਨ ਹੋਇਆ। ਉਨ੍ਹਾਂ ਨੇ ਰੱਬ ਦੀ ਮੌਲਿਕ ਸ਼ਕਤੀ ਨੂੰ ਮਿਲਦੇ ਮਨੁੱਖ ਵੇਖੇ ਅਤੇ ਉਨ੍ਹਾਂ ਨੂੰ ਇਸ ਮੌਲਿਕ ਸ਼ਕਤੀ ਨੂੰ ਬੁੱਤਾਂ ਵਿਚ ਪਲਟ ਰਹੀਆਂ ਨਸਲਾਂ ਦੀ ਪਹੁੰਚ ਵੀ ਨਸੀਬ ਹੋਈ। ਉਨ੍ਹਾਂ ਨੇ ਮਨੁੱਖੀ ਅਚੰਭੇ ਨੂੰ ਜਗਾ ਰਿਹਾ ਪਰ ਨਾਲ ਹੀ ਉਸ ਦੀ ਅਕਲ ਨੂੰ ਇਸ ਅਚੰਭੇ ਦਾ

ਗ਼ੁਲਾਮ ਬਣਾ ਰਿਹਾ ਮਿਥਿਹਾਸ ਦਾ ਬਲਵਾਨ ਅਲਸਾਇਆ ਚਿਤ੍ਰ ਉਸ ਦੇ ਵਿਰਾਟ ਰੂਪ ਵਿਚ ਤੱਕਿਆ। ਉਨ੍ਹਾਂ ਦੇ ਤਜਰਬੇ ਵਿਚ ਵੱਡੀ ਤੋਂ ਵੱਡੀ ਦੁਨਿਆਵੀ ਸ਼ਾਨੋ-ਸ਼ੌਕਤ ਆਈ, ਪਰ ਮਨੁੱਖ ਦੇ ਤਸੱਵਰ ਵਿਚ ਤਿਲਕਦੀ, ਕਾਲ ਦੀ ਵਿਸ਼ਾਲ ਛਾਤੀ ਉੱਤੇ ਫੈਲੀ ਹੋਈ, ਅਕਾਲ ਵੱਲ ਉਮਲ੍ਹਦੀ, ਇਤਿਹਾਸਕ ਸਥਿਤੀ ਨੂੰ ਪਾਰ ਕਰਨਾ ਲੋਚਦੀ ਅਤੇ ਮਜ਼੍ਹਬਾਂ ਨੂੰ ਸਰਦਾਰੀ ਬਖ਼ਸ਼ਦੀ ਅਤੇ ਫੇਰ ਉਨ੍ਹਾਂ ਦੀ ਸਰਦਾਰੀ ਕਬੂਲਦੀ— ਇਹ ਜਾਦੂਗਰਨੀ ਖੇਡ ਗੁਰੂ ਨਾਨਕ ਸਾਹਿਬ ਨੇ ਬਿਲਕੁਲ ਨਿਰਾਲੇ ਅੰਦਾਜ਼ ਵਿਚ ਵੇਖੀ। ਕੋਈ ਸ਼ੱਕ ਨਹੀਂ ਮਨੁੱਖੀ ਤਜਰਬੇ ਦੇ ਨੁਕਤੇ ਤੋਂ ਇਹ ਖੇਡ ਸੰਘਣੀ ਅਤੇ ਰਸਿਕ ਸੀ, ਪਰ ਗੁਰੂ ਨਾਨਕ ਸਾਹਿਬ ਦੀ ਉੱਚੀ-ਸੁਰਤਿ ਦੇ ਸਾਹਮਣੇ ਇਹ ਸਾਰਾ ਪਸਾਰਾ ਅਕਾਲ ਪੁਰਖ ਦੇ ਮਾਮੂਲੀ ਧਿਆਨ ਤੋਂ ਵੀ ਨੀਵਾਂ ਦਿਸਣ ਲੱਗਾ। ਇਹ ਸਭ ਚੀਜ਼ਾਂ ਇਕ ਪਾਸੇ ਤਾਂ ਜਮ ਦੀ ਜ਼ੰਜੀਰ ਵਿਚ ਬੰਦੀ ਹਨ, ਦੂਜੇ ਪਾਸੇ ਇਹ ਆਪਣੇ ਨਿੱਕੇ ਜਿਹੇ 'ਹੋਣ' ਨੂੰ ਹੀ ਸਾਰਾ ਕੁਝ ਮੰਨ ਬੈਠੀਆਂ ਹਨ ਅਤੇ ਇਸ ਤਰ੍ਹਾਂ ਸ੍ਰਿਸ਼ਟੀ ਵਿਚ ਭੈਅ ਅਤੇ ਹਉਮੈ ਦਾ ਆਪਾ-ਵਿਰੋਧ ਵੀ ਚੱਲ ਰਿਹਾ ਹੈ। ਗੁਰੂ ਨਾਨਕ ਸਾਹਿਬ ਨੂੰ ਉਸ 'ਜ਼ੋਰ' ਦਾ ਜ਼ਬਰਦਸਤ ਅਹਿਸਾਸ ਹੈ, ਜਿਹੜਾ ਮਨੁੱਖ ਦੇ ਸਿਰਜੇ ਹੋਏ ਦ੍ਰਿਸ਼ ਵਿਚ ਉਨ੍ਹਾਂ ਦੇ ਵੱਡੇ ਅਤੇ ਅਪਾਰ ਹੋਣ ਦੇ ਭੁਲੇਖੇ ਨੂੰ ਪੂਰੀ ਤਰ੍ਹਾਂ ਵੇਖ ਰਿਹਾ ਹੈ ਅਤੇ ਫੇਰ ਇਸ ਭੁਲੇਖੇ ਵਿਚ ਬੱਝੀ-ਚਾਲ ਨੂੰ ਲਘੂ-ਅੰਤ ਵਿਚ ਭੈਅਭੀਤ ਹੋ ਕੇ ਮਿਟਦਿਆਂ ਵੇਖਦਾ ਹੈ। ਕਿਸੇ ਹੋਰ ਪੈਗ਼ੰਬਰ ਨੂੰ ਮਨੁੱਖ ਦੇ ਬਹੁਰੂਪਾਂ ਦੀਆਂ ਅਨੇਕਾਂ ਬਾਰੀਕ, ਵਿਵਿੱਧ-ਰਸੀ ਅਤੇ ਇਤਿਹਾਸ ਦੀ ਬਾਹਰਲੀ ਗ਼ਰੀਬ ਜਿਹੀ ਸਤਹ ਤੋਂ ਓਹਲੇ ਦੇ ਜਲਾਲੀ ਸਮੁੰਦਰ ਦੀਆਂ ਐਨੀਆਂ ਥਰਥੱਰਾਹਟਾਂ ਦਾ ਨਹੀਂ ਪਤਾ, ਜਿੰਨਾ ਕਿ ਗੁਰੂ ਨਾਨਕ ਸਾਹਿਬ ਨੂੰ ਪਤਾ ਹੈ। ਪਰ ਉਨ੍ਹਾਂ ਨੂੰ ਇਤਿਹਾਸ ਵਿਚ ਸਭ ਤੋਂ ਜ਼ਿਆਦਾ ਉਸ ਅਮਿੱਤ 'ਜ਼ੋਰ' ਦਾ ਅਨੁਭਵ ਹੈ, ਜਿਸ ਦੇ ਸਾਹਮਣੇ ਇਹ ਅਸੰਖਾਂ ਥਰਥੱਰਾਹਟਾਂ ਵੀ ਇਕ ਨਿੱਕੀ ਸੁਰ ਸਮਾਨ ਹਨ। 'ਜਪੁ ਜੀ ਸਾਹਿਬ' ਜਿਸ ਰੱਬੀ ਤਰਜ਼ ਦਾ ਸ਼ਾਹਦ ਹੈ, ਉਹ ਤਰਜ਼ ਅਥਾਹ ਹੈ, ਪਰ ਇਸ ਅਥਾਹ ਦੇ ਹੋਣ ਵਿਚ ਇਕ ਅਸਲੋਂ ਨਵਾਂ ਦ੍ਰਿਸ਼ਟੀਕੋਣ ਹੈ। ਅਕਾਲ ਪੁਰਖ ਅਥਾਹ ਹੈ, ਪਰ ਇਸ ਦੇ ਅਥਾਹ ਹੋਣ ਦੀ ਤਾਸੀਰ ਇਕਦਮ ਨਿਰਾਲੀ ਹੈ, ਜਿਹੜੀ ਨਾ ਕਿਸੇ ਪੈਗ਼ੰਬਰ ਅਤੇ ਨਾ ਕਿਸੇ ਫ਼ਲਸਫ਼ੇ ਦੀ ਮੁਥਾਜ ਹੈ। ਅਥਾਹ ਦੇ ਇਸ ਬਿਆਨ ਦੇ ਉਹਲੇ ਗੁਰੂ ਨਾਨਕ ਸਾਹਿਬ ਦੀ ਆਪਣੀ ਨਿਗਾਹ ਹੈ, ਉਸ ਦੇ ਸਜਦੇ ਵਿਚ ਲੇਟਿਆ ਆਪਣਾ ਸੀਸ ਹੈ, ਉਸ ਦੀ ਬੰਦਗੀ ਵਿਚ ਜੁੜੇ ਆਪਣੇ ਹੱਥ ਹਨ ਅਤੇ ਉਸ ਦੀ ਮੰਜ਼ਿਲ ਵੱਲ ਉੱਠਦੇ ਆਪਣੇ ਪੈਰ ਹਨ। ਸੋ ਮੈਂ ਇਸੇ ਸੱਚਾਈ ਨੂੰ ਧਿਆਨ ਵਿਚ ਰੱਖਦਿਆਂ ਆਖਿਆ ਸੀ, ਕਿ ਜਪੁ ਜੀ ਦਾ ਅਕਾਲ ਪੁਰਖ ਵਿਸ਼ੇਸ਼ ਤੌਰ ਉੱਤੇ ਸਿੱਖ ਅਕਾਲ ਪੁਰਖ ਹੈ।

ਗੁਰੂ ਨਾਨਕ ਸਾਹਿਬ ਨੇ ਅਕਾਲ ਪੁਰਖ ਨੂੰ ਕੁਝ ਇਸ ਤਰ੍ਹਾਂ ਵੇਖਿਆ ਕਿ ਇੰਞ ਵੇਖਣਾ ਉਨ੍ਹਾਂ ਦਾ ਅਤੇ ਬਾਕੀ ਨੌਂ ਪਾਤਸ਼ਾਹੀਆਂ ਦੀ ਜ਼ਿੰਦਗੀ ਦਾ ਮਖ਼ਸੂਸ ਅੰਦਾਜ਼

ਬਣ ਗਿਆ। ਇਹ ਅਲੌਕਿਕ ਰੱਬੀ ਦ੍ਰਿਸ਼ ਅਤੇ ਉਨ੍ਹਾਂ ਦੀਆਂ ਜ਼ਿੰਦਗੀਆਂ ਇਕ ਦੂਜੇ ਵਿਚ ਸਮਾ ਗਈਆਂ। ਰੱਬ ਦੇ ਨਾਲ ਖ਼ਾਲਸੇ ਦਾ ਖ਼ਾਸ ਰਾਹ ਵੀ ਦਿਸਣ ਲੱਗਾ। ਹਜ਼ੂਰ ਨੇ ਸੱਤ ਤਰ੍ਹਾਂ ਅਕਾਲ ਪੁਰਖ ਦੇ ਪ੍ਰਕਾਸ਼ ਦਾ ਦੀਦਾਰ ਕੀਤਾ।

ਗੁਰੂ ਜੀ ਨੇ ਅਕਾਲ ਪੁਰਖ ਦੇ ਪਹਿਲੇ ਪ੍ਰਕਾਸ਼ ਨੂੰ ੴ ਫ਼ੁਰਮਾਇਆ। ਰੱਬ ਨੂੰ ਇਕ ਮੰਨਣ ਵਾਲੀਆਂ ਕੌਮਾਂ ਹੋਰ ਵੀ ਹਨ, ਪਰ ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਇਸਲਾਮ ਨੂੰ ਛੱਡ ਕੇ ਬਾਕੀ ਮਜ਼੍ਹਬਾਂ ਨੇ ਰੱਬ ਨੂੰ ਕੁਝ ਕਰਤੱਵਾਂ, ਵਿਸ਼ੇਸ਼ਣਾਂ ਜਾਂ ਗਿਣੀਆਂ-ਮਿੱਥੀਆਂ ਸਿਫ਼ਤਾਂ ਵਿਚ ਵੰਡ ਦਿੱਤਾ ਸੀ। ਰੱਬ ਪੈਗ਼ੰਬਰੀ ਸੁਰਤਿ ਤੋਂ ਉਤਰ ਕੇ ਕਵੀ ਦੀ ਕਲਪਨਾ ਬਣ ਗਿਆ। ਆਦਮੀ ਦੀ ਬੁੱਧੀ ਰੱਬ ਵੱਲੋਂ ਬੇਮੁਖ ਹੋ ਕੇ ਫ਼ਲਸਫ਼ੇ ਦੀ ਤੋੜ-ਭੱਜ ਉੱਤੇ ਟਿਕ ਗਈ; ਕਲਪਨਾ ਵਿਚ ਰੱਬ ਦੀ ਥਾਂ ਬਿੰਬਾਂ ਦੀ ਘੁੰਮਣਘੇਰੀ ਪੈਣ ਲੱਗੀ; ਸੰਖਿਪਤ ਵਿਚ ਰੱਬ ਦਾ ਰਿਸ਼ਤਾ ਸਿਰਫ਼ ਖਿਆਲ ਨਾਲ ਹੀ ਰਹਿ ਗਿਆ। ਬੇਸ਼ੱਕ ਰੱਬ ਇੱਕ ਸੀ, ਪਰ ਇਸ ਨੂੰ ਮਨਮਰਜ਼ੀ ਨਾਲ ਅਨੇਕਾਂ ਬੁੱਤਾਂ ਵਿਚ ਉਲਟਾ ਲਿਆ ਜਾਂਦਾ ਸੀ—ਚਿੰਤਨ ਦੇ ਬੁੱਤਾਂ ਵਿਚ, ਕਾਲ ਦੇ ਬੁੱਤਾਂ ਵਿਚ, ਦੇਵਤਿਆਂ ਦੇ ਬੁੱਤਾਂ ਵਿਚ, ਕਰਮ-ਕਾਂਡ ਦੇ ਬੁੱਤਾਂ ਵਿਚ ਅਤੇ ਮਨੁੱਖੀ ਸੁਆਦਾਂ ਅਤੇ ਕਰਤੱਵਾਂ ਦੇ ਬੁੱਤਾਂ ਵਿਚ। ਚਾਰੇ ਵੇਦਾਂ ਵਿਚ ਸਿਫ਼ਤ ਕਰਨਾ ਇਕ ਠੋਸ ਬੱਝਵਾਂ ਕਰਤੱਵ ਬਣ ਗਿਆ ਹੈ—ਰੱਬ ਦੀ ਸਿਫ਼ਤ ਦੇ ਅੰਦਾਜ਼ ਅਤੇ ਤਰੀਕੇ ਨੂੰ ਬਿਨਾਂ ਕਿਸੇ ਗੁਨਾਹ ਦੇ ਅਹਿਸਾਸ ਦੇ ਕ੍ਰਮਵਾਰ ਦੇਵਤੇ, ਬ੍ਰਿਛ ਅਤੇ ਘਾਹ ਦੀ ਸਿਫ਼ਤ ਵਿਚ ਬਦਲ ਦਿੱਤਾ ਜਾਂਦਾ ਹੈ। ਯਹੂਦੀਆਂ ਦੀ ਅੰਜੀਲ (The Old Testament) ਦਾ ਰੱਬ ਵੀ ਮਨੁੱਖ ਦੇ ਰਸ ਤੋਂ ਬਾਹਰ ਨਹੀਂ। ਗੁਰੂ ਨਾਨਕ ਸਾਹਿਬ ਦਾ ਅਕਾਲ ਪੁਰਖ ਇੱਕ ਹੈ ਅਤੇ ਉਸ ਦੇ ਅਹਿਸਾਸ ਨੂੰ ਕਿਸੇ ਹੋਰ ਵਸਤੂ ਦਾ ਅਹਿਸਾਸ ਨਹੀਂ ਬਣਾਇਆ ਜਾ ਸਕਦਾ। ਰੱਬ ਦਾ ਅਹਿਸਾਸ ਕੇਵਲ ਰੱਬ ਦਾ ਅਹਿਸਾਸ ਹੀ ਹੈ; ਅਤੇ ਕਿਸੇ ਹਾਲਤ ਵਿਚ ਵੀ ਉਸ ਨੂੰ ਕਿਸੇ ਬੁੱਤ ਵਿਚ ਨਹੀਂ ਪਲਟਾਇਆ ਜਾ ਸਕਦਾ। "ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥" ਸਿਦਕ ਦੇ ਜਿਸ ਜ਼ੋਰ ਨਾਲ ਇਹ ਸ਼ਬਦ ਉਤਰੇ ਹਨ, ਉਹ ਜ਼ੋਰ ਸਾਰੇ ਜਪੁ ਜੀ ਸਾਹਿਬ ਵਿਚ ਪ੍ਰਵਾਹਤ ਹੈ, ਅਤੇ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਾਇਮ ਰਿਹਾ ਹੈ। ਅਕਾਲ ਪੁਰਖ ਦੇ ਇੱਕ ਹੋਣ ਦਾ ਅਹਿਸਾਸ ਮਨੁੱਖ ਦੇ ਸਿਦਕ ਵਿਚ ਇੰਵ ਟਿਕਾ ਦਿੱਤਾ ਗਿਆ ਹੈ ਕਿ ਇਹ 'ਸੋਚ' ਦੇ ਬੁੱਤਾਂ ਵਿਚ, 'ਚੁੱਪ' ਦੇ ਬੁੱਤਾਂ ਵਿਚ, 'ਤ੍ਰਿਸ਼ਨਾ' ਦੇ ਬੁੱਤਾਂ ਵਿਚ, 'ਸਿਆਣਪਾਂ' ਦੇ ਬੁੱਤਾਂ ਵਿਚ, 'ਵੇਲਾ' ਜਾਂ 'ਵਖਤ' ਅਰਥਾਤ ਕਾਲ ਦੇ ਬੁੱਤਾਂ ਵਿਚ, 'ਬੰਦ ਖਲਾਸ' ਦੇ ਗਿਆਨ-ਕਰਤੱਵਾਂ ਅਰਥਾਤ ਤਪਾਂ ਦੇ ਬੁੱਤਾਂ ਵਿਚ, 'ਆਖਹਿ' ਅਰਥਾਤ ਗਿਆਨ-ਵਿਸ਼ਲੇਸ਼ਣ ਦੇ ਬੁੱਤਾਂ ਵਿਚ ਅਤੇ 'ਅੰਤੁ' ਲਈ ਬਿਲਬਲਾਹਟ ਅਰਥਾਤ ਵਿਸ਼ਾਲਤਾ ਦੇ ਬੁੱਤਾਂ ਵਿਚ ਨਹੀਂ ਪਲਟਿਆ ਜਾ ਸਕਦਾ। ਅਕਾਲ ਪੁਰਖ ਦੇ ਇਸ ਅਹਿਸਾਸ ਨੂੰ ਇਸ ਦੇ ਆਪਣੇ-ਆਪ ਵਿਚ ਹੀ ਵੇਖਣਾ ਚਾਹੀਦਾ ਹੈ। ਇਸੇ ਅਹਿਸਾਸ ਵਿੱਚੋਂ ਖ਼ਾਲਸਾ ਜੀ

ਦੇ ਨਿਆਰਾ ਰਹਿਣ ਦਾ ਬੀਜ ਪੁੰਗਰਿਆ। ਮਨੁੱਖ ਨੇ ਅਕਾਲ ਪੁਰਖ ਦੇ ਇਸ ਅਹਿਸਾਸ ਤੋਂ ਸਿਵਾ ਕਿਸੇ ਨਿਰਜਿੰਦ ਅਚਿਹਨਤਾ ਨਾਲ ਜੁੜ ਕੇ ਇਕਹਿਰੇ ਨਹੀਂ ਹੋਣਾ ਅਤੇ ਇਸ ਦਾ ਭੁਲੇਖਾ ਦੇ ਰਹੇ ਸੁਆਦ ਵਿਚ ਮਖ਼ਮੂਰ ਹੋ ਕੇ ਸਰਾਪੀ ਇਕੱਲ ਵਿਚ ਨਹੀਂ ਜਾਣਾ। ਅਕਾਲ ਪੁਰਖ ਦੇ ਇਸ ਨਿਆਰੇ ਅਹਿਸਾਸ ਵਿੱਚੋਂ ਹੀ ਧਰਤੀ ਦਾ, ਮਨੁੱਖ ਦਾ, ਗਿਆਨ ਦਾ ਅਤੇ ਮੁਹੱਬਤ ਦਾ ਬੀਜ ਲੈਣਾ ਹੈ, ਅਤੇ ਉਸ ਨੂੰ ਇਸ ਪੈਗ਼ੰਬਰੀ ਅਹਿਸਾਸ ਦੇ ਅੰਦਰ ਹੀ ਬੀਜਣਾ ਹੈ। ਇਹ ਗੱਲ ਸਮਝਾਉਣ ਲਈ ਨਿਰੋਲ ਸਿੱਖ ਤਾਸੀਰ ਨੂੰ ਲਫ਼ਜ਼ਾਂ ਵਿਚ ਉਤਾਰਿਆ ਗਿਆ ਹੈ ਅਤੇ ਲਫ਼ਜ਼ ਗੁਰੂ ਜੀ ਦੇ ਕਰਤੱਵਾਂ ਨਾਲ ਜੁੜੇ ਹੋਏ ਹਨ।

ਅਕਾਲ ਪੁਰਖ ਦਾ ਦੂਸਰਾ ਪ੍ਰਕਾਸ਼ ਉਸ ਦੇ 'ਹੁਕਮ' ਵਿਚ ਹੈ। ਹੁਕਮ ਉਸ ਦਾ ਜਲਾਲ ਹੈ। ਫਿਰ ਜੋ ਚੀਜ਼ ਵੀ ਅਕਾਲ ਪੁਰਖ ਦੀ ਪਛਾਣ ਦੇ ਨੇੜੇ ਹੁੰਦੀ ਹੈ, ਉਸ ਦਾ ਜਲਾਲ ਹੈ। 'ਹੁਕਮੀ ਹੋਵਨਿ ਆਕਾਰ...' ਜਦ ਚੰਨ-ਤਾਰਿਆਂ, ਸੂਰਜਾਂ ਅਤੇ ਬ੍ਰਹਿਮੰਡਾਂ ਤੋਂ ਲੈ ਕੇ ਕੀੜੀ ਤਕ ਦੀਆਂ ਸ਼ਕਲਾਂ ਉਸ ਦੇ ਹੁਕਮ ਨਾਲ ਵਜੂਦ ਵਿਚ ਆਈਆਂ, ਜਦੋਂ ਜ਼ਿੰਦਗੀ ਦੇ ਫੁਰਨੇ ਉਸੇ ਦੇ ਹੁਕਮ ਨਾਲ ਸਰੀਰ ਵੱਲ ਦੌੜੇ, ਜਦੋਂ ਉੱਤਮ ਅਤੇ ਨੀਚ ਦੇ ਰੁਤਬੇ ਉਸ ਦੇ ਇਸ਼ਾਰੇ ਉੱਤੇ ਹੋਂਦ ਵਿਚ ਆਏ, ਜਦੋਂ 'ਬਖਸ਼ਿਸ਼ਾਂ' ਉਸੇ ਦੇ ਹੁਕਮ ਨਾਲ ਆਈਆਂ ਅਤੇ ਜਨਮਾਂ ਦੀਆਂ ਘੁੰਮਣ-ਘੇਰੀਆਂ ਉਸੇ ਦੇ ਹੁਕਮ ਨਾਲ ਪਈਆਂ ਤਾਂ ਇਹ ਸੱਚਾਈ ਜ਼ੋਰ ਨਾਲ ਸਾਬਤ ਹੋ ਜਾਂਦੀ ਹੈ ਕਿ ਅੰਤਮ 'ਹੈ' ਵਿਚ ਹਰ ਚੀਜ਼ ਹੈ। ਹੁਕਮ ਦੇ ਅੰਦਰ ਹਰ ਚੀਜ਼ ਦੇ 'ਹੋਣ' ਨੇ ਸਥਾਪਤ ਹੋਣਾ ਹੈ ਪਰ ਸੁਆਲ ਇਹ ਹੈ ਕਿ ਹੁਕਮ ਤੋਂ ਬਿਨਾਂ ਉਸ ਤੋਂ ਮੁਨਕਰ ਹੋ ਕੇ ਕੋਈ ਚੀਜ਼ ਕਿੱਥੋਂ ਕੁ ਤਕ 'ਹੋਣ' ਦਾ ਦਾਅਵਾ ਕਰਦੀ ਹੈ ਜਿਸ ਸਥਿਤੀ ਨੂੰ ਕਿ ਜਪੁ ਜੀ ਸਾਹਿਬ ਵਿਚ 'ਹਉਮੈ' ਆਖਿਆ ਹੈ। ਹੁਕਮ ਦੇ ਪ੍ਰਸੰਗ ਵਿਚ ਪਹਿਲਾ ਨੁਕਤਾ ਇਹ ਹੈ, ਕਿ ਬ੍ਰਹਿਮੰਡ ਵਿਚ ਨਿੱਕੀ ਤੋਂ ਨਿੱਕੀ ਸ਼ੈਅ 'ਹੈ' ਅਤੇ ਉਸ 'ਹੈ' ਦੇ ਸਾਹਮਣੇ ਇਕ ਸਫ਼ਰ ਹੈ। ਦਿੱਸਣ ਵਾਲੀਆਂ ਅਤੇ ਅਨੁਭਵ ਕੀਤੀਆਂ ਜਾ ਸਕਣ ਵਾਲੀਆਂ ਹੋਂਦਾਂ ਕਿਸੇ ਵੱਡੀ ਅਸਲੀਅਤ ਦਾ ਪਰਛਾਵਾਂ ਨਹੀਂ ਹਨ ਸਗੋਂ ਅਕਾਲ ਪੁਰਖ ਨੇ ਉਨ੍ਹਾਂ ਨੂੰ ਆਪਣੀ ਵੱਡੀ 'ਹੈ' ਵਿਚ ਥਾਪਿਆ ਹੈ। ਉਮਰ ਵਿਚ ਛੋਟੇ ਹੋਣ ਨਾਲ, ਗਤੀ ਵਿਚ ਹੀਣ ਹੋਣ ਨਾਲ ਅਤੇ ਫੈਲਾਉ ਵਿਚ ਲਘੂ ਹੋਣ ਨਾਲ ਆਕਾਰ 'ਮਾਇਆ' ਨਹੀਂ ਬਣ ਜਾਂਦੇ; ਆਕਾਰ ਉਦੋਂ ਮਾਇਆ ਹੁੰਦੇ ਹਨ ਜਦੋਂ ਇਹ ਹੁਕਮ ਦੇ ਮੰਡਲ ਤੋਂ ਲਾਂਭੇ ਹੋ ਜਾਣ ਦੇ ਭੁਲੇਖੇ ਵਿਚ ਆਉਣ। ਜਿੰਨਾ ਚਿਰ ਸ੍ਰਿਸ਼ਟੀ ਦੀ ਕੋਈ ਹੋਂਦ ਜਾਂ ਵਸਤੂ ਹੁਕਮ ਦੀ ਪ੍ਰਵਾਨਗੀ ਵਿਚ ਹੈ ਉਨਾ ਚਿਰ ਉਹ ਮਾਇਆ ਨਹੀਂ। ਹੁਕਮ ਦੇ ਪ੍ਰਸੰਗ ਵਿਚ ਦੂਸਰਾ ਨੁਕਤਾ ਇਹ ਹੈ ਕਿ ਹਰ ਹੋਂਦ ਦੀ ਗਹਿਰਾਈ ਨਿਸ਼ਚਿਤ ਹੈ। ਹੋਂਦ ਦੀਆਂ ਅਸੰਖਾਂ ਲਹਿਰਾਂ ਦੇ ਸਤਹੀ ਰੂਪ ਆਪਣੀ ਬਣਤਰ ਅਤੇ ਹਿਲਜੁਲ ਨੂੰ ਇਥੇ ਹੀ ਮੁਕਾ ਨਹੀਂ ਲੈਂਦੇ ਸਗੋਂ ਉਨ੍ਹਾਂ ਦਾ ਰਿਸ਼ਤਾ ਕਿਸੇ ਦੂਰ ਨਾਲ ਹੈ। ਖ਼ਿਆਲ ਦੀ ਬਣਤਰ ਇਥੇ ਹੀ

ਮੁੱਕ ਨਹੀਂ ਜਾਂਦੀ, ਰੰਗ ਦੀ ਸਮਾਪਤੀ ਨਿਗਾਹ ਦੇ ਜ਼ਾਵੀਏ ਤਕ ਹੀ ਮਹਿਦੂਦ ਨਹੀਂ, ਅਕਾਰ ਦੀਆਂ ਲੋੜਾਂ ਵਕਤ ਦੇ ਘੇਰੇ ਵਿਚ ਹੀ ਬੰਦ ਨਹੀਂ ਅਤੇ ਇਸ ਲਈ ਹਰ ਸਤਹ ਵਿਚ ਡੂੰਘਿਆਈ ਦਾ ਇਕਰਾਰ ਜ਼ਰੂਰ ਹੈ। ਆਦਮੀ ਆਪਣੇ ਸਮਾਜਿਕ ਰਵੱਈਏ, ਸੋਚਣੀ, ਲੋੜਾਂ, ਚਿੰਤਨ, ਚਾਲ-ਢਾਲ ਅਤੇ ਦ੍ਰਿਸ਼ਟੀ ਦੇ ਅਲਚਕ ਜ਼ਾਵੀਆਂ ਵਿਚ ਆਪਣੀ ਹੋਂਦ ਦਾ ਜਹਾਨ ਰਚ ਲੈਂਦਾ ਹੈ। ਹੌਲੀ-ਹੌਲੀ ਉਸ ਦੇ ਕਾਨੂੰਨ ਪਥਰਾਅ ਜਾਂਦੇ ਹਨ; ਅਤੇ ਉਹ ਅਲਚਕ ਅਤੇ ਬੇਜਾਨ ਖ਼ਿਆਲ ਦੀ ਪੂਜਾ ਕਰਦਾ ਹੈ ਜਾਂ ਉਸ ਦੇ ਨਿੱਕੇ ਜਿਹੇ ਅੰਤ ਵਿਚ ਗ਼ਰਕ ਜਾਂਦਾ ਹੈ। ਪਰ ਹੁਕਮ ਆਦਮੀ ਨੂੰ ਇਸ ਬੁੱਤਪ੍ਰਸਤੀ ਤੋਂ ਮੁਕਤ ਕਰਦਾ ਹੈ। ਜਦ ਅਸੀਂ ਹੱਦਾਂ ਰਚਦੇ ਹਾਂ ਤਾਂ ਬਾਹਰਮੁਖੀ ਘੇਰੇ ਬਣਦੇ ਹਨ ਪਰ ਹੁਕਮ ਇਨ੍ਹਾਂ ਘੇਰਿਆਂ ਨੂੰ ਢਾਹ ਦਿੰਦਾ ਹੈ। ਸਾਡੇ ਅੰਦਰ ਜੋ ਸੂਖ਼ਮ ਚੀਜ਼ ਹੈ, ਜੇ ਅਸੀਂ ਉਸ ਨੂੰ ਬੁੱਤਾਂ ਦੇ ਪਿੱਛੇ ਲੱਗ ਕੇ ਤੱਜਣਾ ਵੀ ਚਾਹੀਏ, ਉਹ ਤਜੀ ਨਹੀਂ ਜਾ ਸਕਦੀ: "ਏਹ ਵਸਤੁ ਤਜੀ ਨਹ ਜਾਈ" (ਮੁੰਦਾਵਣੀ)। ਹੁਕਮ ਦੇ ਪ੍ਰਸੰਗ ਵਿਚ ਤੀਸਰਾ ਨੁਕਤਾ ਇਹ ਹੈ ਕਿ ਇਹ ਮਨੁੱਖ ਨੂੰ ਵਕਤੀ ਕਰਤੱਵ ਤੋਂ ਅੱਗੇ ਲੈ ਜਾਂਦਾ ਹੈ। ਇਕ ਪਾਸੇ ਤਾਂ ਉਸ ਨੂੰ ਆਪਣੇ ਅਮਲ ਵਿਚ ਯਕੀਨ ਦੀ ਪ੍ਰਬਲਤਾ ਹੁੰਦੀ ਹੈ ਕਿਉਂਕਿ ਅਮਲ ਜਾਂ ਉਸ ਦੇ ਪਾਪ-ਪੁੰਨਾਂ ਦਾ ਰਿਸ਼ਤਾ ਉਸ ਹੁਕਮ ਨਾਲ ਹੈ ਜਿਸ ਦੇ ਕਾਰਨ ਉਹ ਇਸ ਦੁਨੀਆਂ ਵਿਚ ਆਇਆ ਅਤੇ ਜਿਸ ਦੇ ਕਾਰਨ ਉਹ ਇਸ ਦੁਨੀਆਂ ਵਿੱਚੋਂ ਚਲਿਆ ਜਾਵੇਗਾ। ਦੂਜੇ ਪਾਸੇ ਉਸ ਨੂੰ ਇਹ ਅਮਲ ਸੁਣੀ-ਸੁਣਾਈ, ਖ਼ਿਆਲ ਵਿੱਚੋਂ ਘੜੀ ਗਈ ਅਤੇ ਵਕਤ ਦੇ ਘੇਰੇ ਵਿਚ ਵਲੀ ਹੋਈ ਸੱਚਾਈ ਤੋਂ ਉਚੇਰੀ ਅਤੇ ਕਿਤੇ ਜ਼ਿਆਦਾ ਕੀਮਤੀ ਵਸਤੂ ਪ੍ਰਤੱਖ ਹੋ ਜਾਂਦਾ ਹੈ:

*ਪੁੰਨੀ ਪਾਪੀ ਆਖਣੁ ਨਾਹਿ॥*
*ਕਰਿ ਕਰਿ ਕਰਣਾ ਲਿਖਿ ਲੈ ਜਾਹੁ॥*
*ਆਪੇ ਬੀਜਿ ਆਪੇ ਹੀ ਖਾਹੁ॥*
*ਨਾਨਕ ਹੁਕਮੀ ਆਵਹੁ ਜਾਹੁ॥* *(ਪੰਨਾ ੪)*

ਜੇ ਮਨੁੱਖ ਹੁਕਮ ਦੇ ਨਾਲ ਆਇਆ ਹੈ ਅਤੇ ਹੁਕਮ ਦੇ ਅਧੀਨ ਹੀ ਚਲਿਆ ਜਾਣਾ ਹੈ ਤਾਂ ਸਪੱਸ਼ਟ ਹੈ ਕਿ ਉਸ ਦੇ ਅਮਲ ਦਾ ਸਫ਼ਰ ਉਸ ਦੇ ਆਉਣ ਤੋਂ ਲੈ ਕੇ ਜਾਣ ਤਕ ਫੈਲਿਆ ਹੋਇਆ ਹੈ। ਉਸ ਦਾ ਕਰਤੱਵ ਵਕਤੀ ਨਹੀਂ। ਉਸ ਨੇ ਆਪਣੀਆਂ ਫ਼ਸਲਾਂ ਧੁਰ ਦੇ ਹੁਕਮ ਨਾਲ ਬੀਜੀਆਂ ਹਨ। ਜੇ ਉਹ ਆਪਣੀ ਫ਼ਸਲ ਆਪ ਹੀ ਵੱਢਦਾ ਹੈ ਤਾਂ ਇਸ ਦਾ ਮਤਲਬ ਇਹ ਹੋਇਆ ਕਿ ਅਮਲ ਦੀ ਫ਼ਸਲ ਮੁਤਾਬਕ ਹੀ ਉਹ ਆਪਣੇ ਸਫ਼ਰ ਵਿਚ ਹੁਕਮ ਦਾ ਦੀਦਾਰ ਕਰ ਰਿਹਾ ਹੈ। ਹੁਕਮ ਦੇ ਪ੍ਰਸੰਗ ਵਿਚ ਚੌਥਾ ਨੁਕਤਾ ਹੈ ਕਿ ਜਿਉਂ-ਜਿਉਂ ਜੜ੍ਹ ਅਤੇ ਚੇਤਨ ਚੀਜ਼ਾਂ ਦੇ ਅਮਲ ਆਪਣੀ ਅਸ਼ਲੀਲ ਧੁੰਧ, ਜਿਹੜੀ ਕਿ ਆਪਣੇ 'ਨਿੱਕੇ ਹੋਣ' ਦੀ ਪਥਰੀਲੀ ਦੀਵਾਰ ਨੂੰ ਹੀ 'ਪੂਰਨ ਹੋਣ' ਦੇ ਭੁਲੇਖੇ ਦੇ ਰਹੀ ਹੈ, ਨੂੰ ਤੋੜਦੇ ਜਾਂਦੇ ਹਨ ਅਤੇ ਆਪਣੇ

ਬਾਹਰਲੇ ਰੂਪਾਂ ਨੂੰ ਮੇਸਦੇ ਹੋਏ ਹੁਕਮ ਵਿਚ ਅਭੇਦ ਹੁੰਦੇ ਜਾ ਰਹੇ ਹਨ ਤਿਉਂ-ਤਿਉਂ ਉਹ ਅਮਲ ਨਿਰੰਕਾਰ ਦਾ ਹਿੱਸਾ ਬਣਦੇ ਜਾ ਰਹੇ ਹਨ। 'ਸਚਖੰਡਿ' ਵਿਚ ਨਿਰੰਕਾਰ ਤੋਂ ਬਿਨਾਂ ਹੋਰ ਕੌਣ-ਕੌਣ ਹਨ? ਗੁਰੂ ਨਾਨਕ ਸਾਹਿਬ ਨੇ ਇਸ਼ਾਰਾ ਕੀਤਾ ਹੈ:

*ਤਿਥੈ ਖੰਡ ਮੰਡਲ ਵਰਭੰਡ॥*
*ਜੇ ਕੋ ਕਥੈ ਤ ਅੰਤ ਨ ਅੰਤ॥*
*ਤਿਥੈ ਲੋਅ ਲੋਅ ਆਕਾਰ॥*
*ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥* *(ਪੰਨਾ ੮)*

ਪਰ ਇਹ ਖੰਡ, ਮੰਡਲ, ਬ੍ਰਹਿਮੰਡ, ਲੋਕ ਅਤੇ ਆਕਾਰ ਉਨ੍ਹਾਂ ਦਿਸ਼ਾਵਾਂ ਵਿਚ ਵੀ ਹਨ ਜਿਹੜੀਆਂ ਕਿ ਸੱਚਖੰਡ ਨਾਲੋਂ ਕਿਤੇ ਉਰੇ ਹਨ, ਯਾਨੀ ਸ੍ਰਿਸ਼ਟੀ ਦੀ ਕਿਸੇ ਤੰਦ ਵਿਚ ਉਹ ਹਾਲੀ ਅਧਵਾਟੇ ਹੀ ਆਪਣਾ ਰੰਗ ਵਿਖਾ ਰਹੇ ਹਨ ਸੱਚਖੰਡ ਦੇ ਨੁਕਤੇ ਤੋਂ ਅਧੂਰੇ ਹਨ। ਉਹ ਅਸੰਖ ਵਾਲੀਆਂ ਪਉੜੀਆਂ ਵਿਚ, 'ਅਸੰਖਾਂ' ਦੀ ਪੰਗਤੀ ਵਿਚ ਆਉਂਦੇ ਹਨ, 'ਸੋਦਰੁ' ਵਾਲੀ ਪਉੜੀ ਵਿਚ ਉਨ੍ਹਾਂ ਦਾ ਜ਼ਿਕਰ ਅਧੂਰੀਆਂ ਪਰ ਦੈਵੀ ਰਾਹ ਵੱਲ ਵੇਖ ਰਹੀਆਂ ਸ਼ਕਤੀਆਂ ਦੇ ਨਾਲ ਹੀ ਆਉਂਦਾ ਹੈ ਅਤੇ ਫੇਰ ਇਹ ਗਿਆਨ ਖੰਡ ਦੀ ਸ੍ਰਿਸ਼ਟੀ-ਸੰਘਣਤਾ ਦਾ ਹਿੱਸਾ ਬਣਦੇ ਹਨ। ਤਾਂ ਤੇ ਕੁਦਰਤ ਦੇ ਇਨ੍ਹਾਂ ਰੂਪਾਂ ਨੂੰ ਸੱਚਖੰਡ ਵਿਚ ਇਸੇ ਕਾਰਨ ਸਥਾਨ ਪ੍ਰਾਪਤ ਹੋਇਆ ਕਿ ਹੌਲੀ-ਹੌਲੀ ਇਹ ਅਧੂਰੀਆਂ ਸੂਰਤਾਂ ਹੁਕਮ ਵਿਚ ਢਲ ਕੇ ਉਸ ਦੀ ਹਜ਼ੂਰੀ ਵਿਚ ਪਹੁੰਚ ਗਈਆਂ। ਇੰਵ ਹੁਕਮ ਅਕਾਲ ਪੁਰਖ ਦੇ ਇਕਰਾਰ ਦਾ ਹਿੱਸਾ ਬਣ ਗਿਆ। ਜਿਵੇਂ ਮੁਹੰਮਦ ਸਾਹਿਬ ਨੇ ਆਪਣੀ ਉੱਮਤ ਨੂੰ ਕਿਆਮਤ ਦੇ ਦਿਨ ਮਿਲਣ ਦਾ ਇਕਰਾਰ ਕੀਤਾ ਹੈ, ਇਸੇ ਤਰ੍ਹਾਂ ਸਿੱਖ-ਤਾਸੀਰ ਵਾਲਾ ਰੱਬੀ ਹੁਕਮ ਸੁੱਚੇ ਅਮਲ ਵਾਲਿਆਂ ਨੂੰ ਸੱਚਖੰਡ ਵਿਚ ਮਿਲਣ ਦਾ ਇਕਰਾਰ ਕਰਦਾ ਹੈ।

ਅਕਾਲ ਪੁਰਖ ਦਾ ਤੀਸਰਾ ਪ੍ਰਕਾਸ਼ ਉਸ ਦੇ ਨਿਆਂ ਵਿਚ ਹੈ:

*- ਸਾਚਾ ਸਾਹਿਬੁ ਸਾਚੁ ਨਾਇ ...॥* *(ਪੰਨਾ ੨)*
*- ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ॥*
*ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ॥* *(ਪੰਨਾ ੫)*
*- ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥*
*ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ॥* *(ਪੰਨਾ ੬)*
*- ਕਰਮੀ ਕਰਮੀ ਹੋਇ ਵੀਚਾਰੁ॥ ਸਚਾ ਆਪਿ ਸਚਾ ਦਰਬਾਰੁ॥...*
*ਕਚ ਪਕਾਈ ਓਥੈ ਪਾਇ॥ ਨਾਨਕ ਗਇਆ ਜਾਪੈ ਜਾਇ॥* *(ਪੰਨਾ ੭)*

ਅਕਾਲ ਪੁਰਖ ਦਾ ਨਿਆਂ ਇਹ ਖ਼ਾਸ ਸਿੱਖ-ਅਹਿਸਾਸ ਪੈਦਾ ਕਰਦਾ ਹੈ ਕਿ ਸਰਬ ਬ੍ਰਹਿਮੰਡ ਨੂੰ ਇਕ ਮਹਾਨ ਅਮਲ ਮਿਲਿਆ ਹੈ। ਬ੍ਰਹਿਮੰਡ 'ਹੈ' ਅਤੇ ਉਸ ਵਿਚ ਸਮਿਲਿਤ ਨਿੱਕੀ ਤੋਂ ਨਿੱਕੀ ਸ਼ੈਅ ਵੀ 'ਹੈ', ਕਿਉਂਕਿ ਸਭਨਾਂ ਨੂੰ ਚੁਣੇ ਜਾਣ

ਦਾ ਨਿਆਂ ਮਿਲ ਚੁੱਕਾ ਹੈ। ਅਮਲ ਨਾਲ ਸਭ ਵਸਤਾਂ ਉਥੇ ਪਹੁੰਚ ਜਾਣਗੀਆਂ, ਜਿੱਥੇ ਕਿ ਉਨ੍ਹਾਂ ਦੀ ਥਾਂ ਹੈ। ਸ੍ਰਿਸ਼ਟੀ ਦੀ ਹਰ ਵਸਤ ਵਿਲੱਖਣ ਹੋਣ ਦੇ ਅਹਿਸਾਸ ਨਾਲ ਭਰੀ ਹੈ ਕਿਉਂਕਿ ਉਹ ਚੁਣੀ ਗਈ ਹੈ ਭਾਵੇਂ ਅਸ਼ਲੀਲ ਜਕੜ ਤੋਂ ਮੁਕਤ ਨਾ ਵੀ ਹੋਈ ਹੋਵੇ। ਪਰ ਅੰਤਮ ਤੌਰ ਉੱਤੇ ਚੁਣੇ ਜਾਣ ਦਾ ਬੀਜ ਹਰ ਹੋਂਦ ਵਿਚ ਮੌਜੂਦ ਹੈ। ਭਵਿੱਖ ਵਿਚ ਹੋਂਦ ਲਈ ਰੱਬ ਦੇ ਨਿਆਂ ਦਾ ਕੋਈ ਪੜਾਅ ਹੈ ਜਿੱਥੇ ਕੱਚਿਆਂ-ਪੱਕਿਆਂ ਨੂੰ ਪਰਖਿਆ ਜਾਵੇਗਾ। ਇਹ ਅਵਸਥਾ ਪਰਵਾਜ਼ ਦਾ ਅਹਿਸਾਸ ਪੈਦਾ ਕਰਦੀ ਹੈ। ਪਰਵਾਜ਼ ਦਾ ਅਹਿਸਾਸ ਸ੍ਰਿਸ਼ਟੀ ਵਿਚ ਸ਼ਾਮਿਲ ਹੋਣ ਦਾ ਅਹਿਸਾਸ ਪੈਦਾ ਕਰਦਾ ਹੈ। ਸ੍ਰਿਸ਼ਟੀ ਵਿਚ ਸ਼ਾਮਲ ਹੋਣ ਦਾ ਅਹਿਸਾਸ ਧਰਤੀ, ਅਕਾਸ਼ ਅਤੇ ਬ੍ਰਹਿਮੰਡ ਪ੍ਰਤੀ ਦੋਸਤੀ ਦਾ ਅਹਿਸਾਸ ਪੈਦਾ ਕਰਦਾ ਹੈ। ਇਹ ਦੋਸਤੀ ਨਿੱਕੀ ਤੋਂ ਨਿੱਕੀ ਸ਼ੈਅ ਨੂੰ ਅਣਮੁੱਲ ਹੋਣ ਦੀ ਤੀਬਰਤਾ ਨਾਲ ਭਰਦੀ ਹੈ। ਇਹ ਅਣਮੁੱਲ ਹੋਣ ਦੀ ਤੀਬਰਤਾ ਕੀੜੀ (ਅਤਿ ਨਿੱਕੀ ਸ਼ੈਅ) ਨੂੰ ਸੱਚਖੰਡ ਦੇ ਨੇੜੇ ਲੈ ਜਾਂਦੀ ਹੈ। ਜੇ ਧੁਰ ਦਾ ਨਿਆਂ ਹਾਸਲ ਕਰਨਾ ਹੈ ਤਾਂ ਆਦਮੀ ਦੇ ਅਮਲ ਨੂੰ ਪੈਗੰਬਰ ਦਾ ਰੁਤਬਾ ਹਾਸਲ ਕਰਨਾ ਪਵੇਗਾ। 'ਹੈ' ਦੇ ਕੇਂਦਰ ਵਿਚ ਨਿਆਂ ਨੇ ਹੀ ਹਰ ਚੀਜ਼ ਨੂੰ ਟਿਕਾਇਆ ਹੈ ਅਤੇ ਇਸ ਨਿਆਂ ਦੇ ਅਹਿਸਾਸ ਨੂੰ ਕਿਸੇ ਹੋਰ ਵਡਿੱਤਣ ਦਾ ਬਦਲ ਨਹੀਂ ਬਣਾਇਆ ਜਾ ਸਕਦਾ। ਸੋ ਜੇ ਟਿਕੀਆਂ ਹੋਈਆਂ ਸ਼ਕਲਾਂ ਨੇ ਧੁਰ ਦੀ ਪਕਿਆਈ ਹਾਸਿਲ ਕਰਨੀ ਹੈ ਤਾਂ ਇਨ੍ਹਾਂ ਨੇ ਇਸ ਨਿਆਂ ਤੋਂ ਬਾਹਰਲੇ ਤੁੱਛ ਅਕੇਵੇਂ ਤੋਂ ਬਾਹਰ ਨਿਕਲਣਾ ਹੈ।

ਆਪਣੇ ਨਿਆਂ ਕਾਰਨ ਹੀ ਰਚਨਾ ਦਾ ਮਾਲਕ ਅਮਰ ਹੈ ਅਤੇ ਨਿਆਂ ਦੀ ਇਹ ਆਖ਼ਰੀ ਅਵਸਥਾ ਹੈ। ਜਿਉਂ-ਜਿਉਂ ਸ੍ਰਿਸ਼ਟੀ ਇਸ ਅੰਤਮ ਅਵਸਥਾ ਦੇ ਨੇੜੇ ਆਉਂਦੀ ਹੈ ਤਿਉਂ-ਤਿਉਂ ਉਸ ਦੀ ਚੋਣ ਹੋਰ ਖ਼ੁਦਾਈ ਹੁੰਦੀ ਜਾਂਦੀ ਹੈ। ਠੀਕ! ਹਰ ਕੋਈ ਚੁਣਿਆ ਗਿਆ ਹੈ ਅਤੇ ਇਹ ਚੁਣਿਆ ਜਾਣਾ ਅੰਤਮ ਸੱਚ ਦੇ ਹੋਣ ਦਾ ਪ੍ਰਮਾਣ ਹੈ, ਪਰ ਫੇਰ ਇਕ ਵਾਰ ਹਰ ਇਕ ਨੇ ਚੁਣਿਆ ਜਾਣਾ ਹੈ। ਇਸੇ ਚਾਲ ਵਿਚ ਅਮਲ ਦੇ ਅਨੇਕਾਂ ਰੂਪ ਲਘੂ-ਅੰਤਾਂ ਵਿਚ ਮਿਟ ਜਾਂਦੇ ਹਨ ਪਰ ਇਸੇ ਚਾਲ ਵਿਚ ਅਮਲ ਦੇ ਅਨੇਕਾਂ ਰੂਪ ਪੈਗ਼ੰਬਰ ਬਣ ਜਾਂਦੇ ਹਨ।

ਅਕਾਲ ਪੁਰਖ ਦਾ ਚੌਥਾ ਪ੍ਰਕਾਸ਼ ਉਸ ਦੇ ਕਰਮ ਅਰਥਾਤ ਫ਼ਜ਼ਲ ਵਿਚ ਹੈ:

- *ਕਰਮ ਖੰਡ ਕੀ ਬਾਣੀ ਜੋਰੁ॥ ਤਿਥੈ ਹੋਰੁ ਨ ਕੋਈ ਹੋਰੁ॥*
  *ਤਿਥੈ ਜੋਧ ਮਹਾਬਲ ਸੂਰ॥ ਤਿਨ ਮਹਿ ਰਾਮੁ ਰਹਿਆ ਭਰਪੂਰ॥*
  *ਤਿਥੈ ਸੀਤੋ ਸੀਤਾ ਮਹਿਮਾ ਮਾਹਿ॥ ਤਾ ਕੇ ਰੂਪ ਨ ਕਥਨੇ ਜਾਹਿ॥*
  *ਨਾ ਓਹਿ ਮਰਹਿ ਨ ਠਾਗੇ ਜਾਹਿ॥ ਜਿਨ ਕੈ ਰਾਮੁ ਵਸੈ ਮਨ ਮਾਹਿ॥*
  *ਤਿਥੈ ਭਗਤ ਵਸਹਿ ਕੇ ਲੋਅ॥ ਕਰਹਿ ਅਨੰਦੁ ਸਚਾ ਮਨਿ ਸੋਇ॥ (ਪੰਨਾ ੮)*
- *ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥*
  *ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ॥ (ਪੰਨਾ ੨)*

*– ਜੇਵਡੁ ਆਪਿ ਜਾਣੈ ਆਪਿ ਆਪਿ॥*
*ਨਾਨਕ ਨਦਰੀ ਕਰਮੀ ਦਾਤਿ॥* *(ਪੰਨਾ ੫)*
*– ਬਹੁਤਾ ਕਰਮੁ ਲਿਖਿਆ ਨਾ ਜਾਇ॥*
*ਵਡਾ ਦਾਤਾ ਤਿਲੁ ਨ ਤਮਾਇ॥* *(ਉਹੀ)*

ਤਕਰੀਬਨ ਹਰ ਮਜ਼੍ਹਬ ਵਿਚ ਰੱਬ ਦਾ ਮਿਹਰਬਾਨ ਰੂਪ ਪੇਸ਼ ਕੀਤਾ ਗਿਆ ਹੈ ਪਰ ਇਸਲਾਮ ਨੂੰ ਛੱਡ ਕੇ ਬਾਕੀ ਹਰ ਮਜ਼੍ਹਬ ਨੇ ਰਹੀਮ ਰੱਬ ਨੂੰ ਜਾਂ ਤਾਂ ਪਰੰਪਰਾਗਤ ਵਿਸ਼ੇਸ਼ਣਾਂ ਵਿਚ ਉਤਾਰ ਦਿੱਤਾ ਹੈ ਜਾਂ ਸਾਮ ਵੇਦ ਵਾਂਗ ਕਲਪਨਾ ਦੀ ਸਰੋਦੀ ਰੰਗੀਨੀ ਨੂੰ ਪਹਿਲ ਦੇ ਕੇ ਰੱਬ ਦੇ ਦਿਆਲੂ ਰੂਪ ਦੀ ਸਿਫ਼ਤ ਕੀਤੀ ਗਈ ਹੈ। ਸਿੱਖ ਧਰਮ ਵਿਚ ਰੱਬ ਦਾ ਮਿਹਰਬਾਨ ਰੂਪ ਹਰ ਪਾਸਿਉਂ ਨਿਆਰਾ ਹੈ। ਪਹਿਲਾਂ ਤਾਂ ਅਕਾਲ ਪੁਰਖ ਦੇ ਹੁਕਮ ਅਤੇ ਨਿਆਂ ਦਾ ਰੂਪ ਹੀ ਸਭ ਕੌਮਾਂ ਦੀ ਤਾਰੀਖ਼ ਵਿਚ ਅਦੁੱਤੀ ਹੋਣ ਦੀ ਸਿਖਰ ਹੈ, ਫੇਰ ਕਰਮ (ਫ਼ਜ਼ਲ) ਦਾ ਮੰਡਲ ਹੁਕਮ ਅਤੇ ਨਿਆਂ ਦੀ ਅਦਭੁਤ ਗਹਿਰਾਈ ਵਿਚ ਹੀ ਲਿਵਲੀਨ ਹੈ, ਜਿਵੇਂ ਕਿ ਸੂਰਜ ਵਿਚ ਕਿਰਨਾਂ ਸਮਾਈਆਂ ਹੋਈਆਂ ਹਨ।

ਹੁਕਮ ਵਿਚ ਅਪਹੁੰਚ ਫੈਲਾਅ ਹੈ, ਉਸ ਦੀ ਨਿਰਾਕਾਰ ਗਤੀ ਦਾ ਅੰਤ ਨਹੀਂ ਅਤੇ ਉਸ ਦੇ ਦੂਰ-ਨੇੜੇ ਦਾ ਯਥਾਰਥਕ ਰਹੱਸ ਲੱਭਣਾ ਡਾਢਾ ਔਖਾ ਹੈ ਪਰ ਕਰਮ (ਫ਼ਜ਼ਲ) ਇਸ ਅਦਭੁੱਤ ਰਚਨਾ ਦੀ ਅਪਕੜ ਬਾਰੀਕੀ ਨੂੰ ਇਕ ਕੇਂਦਰ ਉੱਤੇ ਲਿਆਉਂਦਾ ਹੈ। ਇਹ ਕੁਝ ਇਸ ਤਰ੍ਹਾਂ ਹੈ ਜਿਵੇਂ ਲੱਖਾਂ ਦਰਿਆ ਕਿਸੇ ਇਕ ਛਲ ਵਿਚ ਦਿੱਸਣ। ਫੇਰ ਸੁਆਲ ਪੈਦਾ ਹੁੰਦਾ ਹੈ ਕਿ ਫ਼ਜ਼ਲ ਦਾ ਕੇਂਦਰ ਕਿੱਥੇ ਬਣਦਾ ਹੈ ਜਦੋਂ ਕਿ ਹੁਕਮ ਦਾ ਅਥਾਹ ਪ੍ਰਵਾਹ ਉਸ ਦਾ ਸਾਥ ਕਰ ਰਿਹਾ ਹੈ? ਅਕਾਲ ਪੁਰਖ ਦੇ ਕਰਮ ਜਾਂ ਫ਼ਜ਼ਲ ਦਾ ਕੇਂਦਰ ਉਥੇ ਬਣਦਾ ਹੈ ਜਿੱਥੇ ਕਿ ਮਨੁੱਖ ਆਪਣੀਆਂ ਤੁੱਛ ਵਾਟਾਂ ਨੂੰ ਲੰਘ ਕੇ ਪੂਰੇ ਮਰਦ ਦੀ ਨੁਹਾਰ ਵਿਚ ਆਉਂਦਾ ਹੈ। ਰੱਬ ਦਾ ਕਰਮ ਉਥੇ ਹੈ ਜਿੱਥੇ ਪੂਰੇ ਮਰਦ ਦੀਆਂ ਨਿਸ਼ਾਨੀਆਂ ਹਨ। ਸੋ ਕਰਮ ਮਨੁੱਖ ਨੂੰ ਦੇਵਤੇ ਨਾਲੋਂ ਅੱਗੇ ਲੈ ਆਉਂਦਾ ਹੈ ਅਤੇ ਬ੍ਰਹਿਮੰਡ ਵੀ ਇਸ ਤੋਂ ਪਿਛਲੀ ਵਾਟ ਉੱਤੇ ਰਹਿ ਜਾਂਦੇ ਹਨ, ਕਿਉਂਕਿ "ਜੋਧ ਮਹਾਬਲ ਸੂਰ" ਦਾ ਪੜਾਅ ਗਿਆਨ ਖੰਡ ਅਤੇ ਆਨੰਦ-ਸਿਰਜਣਾ (ਸਰਮ ਖੰਡ) ਤੋਂ ਨਿਰਸੰਦੇਹ ਅੱਗੇ ਹੈ ਅਤੇ ਇਨ੍ਹਾਂ ਖੰਡਾਂ ਵਿਚ ਹੀ ਦੇਵਤੇ, ਸੁਰਤਿ ਦੇ ਚਮਤਕਾਰ, ਬੁੱਧੀ ਦੀਆਂ ਖੇਡਾਂ ਅਤੇ ਬ੍ਰਹਿਮੰਡ ਦੇ ਰੰਗ ਹਨ। ਬਖ਼ਸ਼ਿਸ਼ (ਕਰਮ) ਦੇ ਜ਼ੋਰ ਨਾਲ ਹੀ ਮਨੁੱਖ ਸ੍ਰਿਸ਼ਟੀ ਦੇ ਸਖ਼ਤ ਨਿਯਮਾਂ ਦੀ ਭੀੜੀ ਜਕੜ ਤੋਂ ਇਕਦਮ ਆਜ਼ਾਦ ਹੋ ਜਾਂਦਾ ਹੈ।

ਭਾਵੇਂ 'ਲੋਅ ਲੋਅ' ਦੇ ਭਗਤਾਂ ਅਤੇ 'ਜੋਧ ਮਹਾਬਲ' ਪੂਰੇ ਮਰਦਾਂ ਉੱਤੇ ਹੁਕਮ ਦੇ ਵੰਨ-ਸੁਵੰਨੇ ਜਲਾਲ ਵਿੱਚੋਂ ਦੀ ਲੰਘ ਕੇ ਕਰਮ (ਫ਼ਜ਼ਲ) ਆਪਣੀ ਪੂਰੀ ਚਮਕ ਮਾਰਦਾ ਹੈ ਅਤੇ ਹੜ੍ਹ ਦਾ ਹੜ੍ਹ ਕਿਸੇ ਇਕ ਨੁਕਤੇ ਉੱਤੇ ਆਪਣਾ ਜ਼ੋਰ ਸੁੱਟਦਾ ਹੈ ਪਰ

ਇਸ ਸਦੀਵੀ ਨਿਆਰੇਪਣ ਵਿਚ ਆ ਕੇ ਵੀ ਕਰਮ ਰੱਬ ਦੀ ਜਾਤ ਤੋਂ ਇਕ ਛਿਣ ਵੀ ਪਾਸੇ ਨਹੀਂ ਹੁੰਦਾ। ਉਹ 'ਇੱਕ' ਹੈ, ਇਸ ਕਰਕੇ ਖ਼ਿਆਲ ਦੇ ਕਿਸੇ ਅੱਖਰ ਵਿਚ ਪਲਟ ਕੇ ਦੋ ਨਹੀਂ ਬਣ ਸਕਦਾ। ਜਿੱਥੇ ਕਰਮ ਹੈ, ਉਥੇ ਕੋਈ ਹੋਰ ਨਹੀਂ ਆ ਸਕਦਾ—ਨਾ ਕਲਾ, ਨਾ ਤਪ, ਨਾ ਜਪ, ਨਾ ਚਿੰਤਨ, ਨਾ ਕਲਪਨਾ, ਨਾ ਤੀਰਥ। ਕਰਮ, ਜੋ ਪੂਰੇ ਮਰਦ ਦੀ ਆਦਰਸ਼ਕ ਵਾਟ ਦੇ ਵਿੱਚੋਂ ਦੀ ਲੰਘਦਾ ਹੈ, ਨੇੜਤਾ ਵਿਚ ਵੀ ਅਕਹਿ ਅਤੇ ਅਥਾਹ ਹੈ। ਇਸ ਵਿਚ ਤ੍ਰਿਸ਼ਨਾ ਦਾ ਤਿਲ ਜਿੰਨਾ ਵਜੂਦ ਵੀ ਨਹੀਂ।

ਕਰਮ ਜਾਂ ਫ਼ਜ਼ਲ ਆਦਮੀ ਦੇ ਜਿਸਮ ਅਤੇ ਰੂਹ ਨੂੰ ਜਲਾਲ ਅਤੇ ਹੁਸਨ ਨਾਲ ਜੋੜਦਾ ਹੈ। ਕੱਪੜਾ (ਜਿਸਮ) ਸੁਹਣਾ ਹੈ ਕਿਉਂਕਿ ਕਰਮ ਨੇ ਇਸ ਦਾ ਆਖ਼ਰੀ ਰੂਪ ਆਪਣੀ ਹੀ ਨਜ਼ਰ ਵਿਚ ਸਾਜਿਆ ਹੈ। ਜਿਸਮ ਦੀ ਸਿਰਜਣਾ-ਵਾਟ ਵਿਚ ਅਨੇਕਾਂ ਮਸਨੂਈ, ਚੁਸਤ ਅਤੇ ਨਕਲੀ ਘਾੜਤਾਂ ਸਾਹਮਣੇ ਆ ਸਕਦੀਆਂ ਹਨ ਪਰ ਮਨੁੱਖ ਦੇ ਜਿਸਮ ਦਾ ਆਖ਼ਰੀ ਹੁਸੀਨ ਨਿਸ਼ਾਨ ਉਸ ਕੋਲ ਹੀ ਹੈ, ਜਿਸ ਨੂੰ ਹਜ਼ੂਰ ਨੇ 'ਸਚਿਆਰ' ਤੋਂ ਬਿਨਾਂ ਕਿਸੇ ਹੋਰ ਸੰਪੂਰਨਤਾ ਵਿਚ ਨਹੀਂ ਵੇਖਿਆ। ਜੇ ਇਲਾਹੀ ਕਰਮ ਵਾਲੇ ਨੂੰ 'ਸਚਿਆਰ' ਤੋਂ ਬਿਨਾਂ ਹੋਰ ਕੁਝ ਕਹਿਣਾ ਬਣਦਾ ਹੀ ਨਹੀਂ ਤਾਂ ਇਸ ਦਾ ਮਤਲਬ ਇਹ ਹੋਇਆ ਕਿ ਆਦਮੀ ਦੇ ਜਿਸਮ ਵਾਂਗ ੴ ਹੁਕਮ ਅਤੇ ਨਿਆਂ ਦੀ ਖ਼ੂਬਸੂਰਤੀ ਯਾਨੀ ਦੈਵੀ ਸੱਚ ਦਾ ਮਿਹਰਬਾਨ ਜਲਾਲ ਕਰਮ ਦਾ ਹੀ ਇਕ ਹਿੱਸਾ ਹੈ। ਸੋ ਖ਼ਾਕੀ ਅਤੇ ਖ਼ੁਦਾਈ ਸੂਰਤਾਂ ਦੀ ਜ਼ੀਨਤ ਇਲਾਹੀ ਕਰਮ ਦੇ ਸਦਕੇ ਹੈ।

ਜਦ ਹੁਕਮ ਕਰਮ ਵਿਚ ਪਲਟਦਾ ਹੈ ਤਾਂ ਮਨੁੱਖ ਵਿਚ ਮਿਹਰਬਾਨ ਦੇ ਨੇੜੇ ਹੋਣ ਦਾ ਇਕ ਖ਼ਾਬ ਤੀਬਰ ਹੋ ਉੱਠਦਾ ਹੈ। ਉਸ ਨੂੰ ਆਪਣੇ ਜਿਸਮ ਅਤੇ ਰੂਹ ਦੇ 'ਅਸਲ' ਉਸ ਧੁਰ ਦੇ ਇਕਰਾਰ ਨਾਲ ਜੁੜੇ ਲੱਗਦੇ ਹਨ, ਜਿਹੜਾ 'ਇੱਕ' ਹੈ, ਅਤੇ ਜਿਸ ਦਾ 'ਦੋ' ਮਸਨੂਈ ਹੈ। ਜਿਸਮ ਜਿਹੜਾ ਅਕਲ ਦੀਆਂ ਤੇਜ਼ ਘਾੜਤਾਂ ਵਿਚ ਚੱਲ ਸਕਦਾ ਹੈ, ਇਕ ਐਸੀ ਘਾੜਤ ਰੱਖਦਾ ਹੈ, ਜਿਹੜੀ 'ਦੋ' ਨਹੀਂ ਹੋ ਸਕਦੀ। ਸਾਡੇ ਜਿਸਮ ਦੀ ਹੁਕਮ ਵਿਚ ਇਕ ਦਿਸ਼ਾ ਹੈ, ਨਿਆਂ ਵਿਚ ਪਰਖ ਨਾਲ ਚੱਲ ਰਹੀ ਇਕ ਸ਼ਕਲ ਹੈ ਅਤੇ ਧੁਰ ਦੀ ਲਿਵ ਵਿਚ ਇਕ ਤਰਜ਼ ਹੈ। ਅਸੀਂ ਅਨੇਕ ਪਕੜਾਂ ਵਿਚ ਖੜ੍ਹੇ ਹਾਂ ਅਤੇ ਅਨੇਕਾਂ ਪਕੜਾਂ ਦੀ ਗ਼ਰਕਨ ਦੇ ਨੇੜੇ ਹਾਂ ਪਰ ਸਾਡਾ ਆਖ਼ਰੀ ਰੂਪ ਨਦਰ ਨੇ ਸਾਂਭ ਰੱਖਿਆ ਹੈ।

ਫੇਰ ਰੱਬ ਦੀ ਬਖ਼ਸ਼ਿਸ਼ (ਕਰਮ) ਵਿਗਾਸ ਵਿਚ ਪਲਟ ਜਾਂਦੀ ਹੈ। ਅਕਾਲ ਪੁਰਖ ਦਾ ਪੰਜਵਾਂ ਪ੍ਰਕਾਸ਼ ਉਸ ਦੇ ਵਿਗਾਸ ਵਿਚ ਹੈ। ਵਿਗਾਸ ਦੀ ਕੋਈ ਮੂਰਤ ਨਹੀਂ, ਅੱਖਰ ਉਸ ਦਾ ਭਾਰ ਨਹੀਂ ਉਠਾ ਸਕਦੇ ਅਤੇ ਕਾਵਿ-ਬਿੰਬ ਉਸ ਨੂੰ ਪ੍ਰਗਟ ਨਹੀਂ ਕਰ ਸਕਦੇ, ਕਿਉਂਕਿ ਵਿਗਾਸ ਤੱਕਣ, ਕਿਆਸ ਕਰਨ ਅਤੇ ਫ਼ਿਲਾਸਫ਼ੀ ਦੀ ਉਡਾਣ ਤੋਂ ਪਾਰ ਹੈ। ਆਖ਼ਿਰ ਵਿਗਾਸ ਦੀ ਕੀ ਨਿਸ਼ਾਨੀ ਹੈ? ਨਿਸ਼ਾਨੀ ਤਾਂ ਕੋਈ ਨਹੀਂ ਪਰ ਜੇ ਕਰਮ ਪੈਗੰਬਰੀ ਅਹਿਸਾਸ ਵਿਚ ਆਵੇ ਅਤੇ ਫੇਰ ਸ਼ਬਦ ਅਤੇ ਪੈਗ਼ੰਬਰੀ

ਅਹਿਸਾਸ ਇਕ ਦੂਜੇ ਨੂੰ ਢੂੰਡਦੇ-ਢੂੰਡਦੇ ਇੱਕ ਹੋ ਜਾਣ ਤਦੋਂ ਅਕਾਲ ਪੁਰਖ ਦੇ ਵਿਗਾਸ ਦੀ ਨੇੜਤਾ ਮਹਿਸੂਸ ਕੀਤੀ ਜਾ ਸਕਦੀ ਹੈ।

ਗੁਰਬਾਣੀ ਵਿਚ ਰੱਬ ਦੀ ਖੇਡ ਦੇ ਫੈਲਾਉ ਦੀ ਬਾਹਰਲੀ ਸਤਹ (ਤੇ ਕੇਵਲ ਬਾਹਰਲੀ ਸਤਹ!) ਨੂੰ ਉਦਕਰਖ ਆਖਿਆ ਗਿਆ ਹੈ ਅਤੇ ਆਕਰਖ ਸਮੇਂ ਇਸ ਦੀ ਬਾਹਰਲੀ ਸਤਹ ਵਿਚ ਸੁੰਗੜਾਉ ਆਉਂਦਾ ਹੈ। ਪਰ ਵਿਗਾਸ ਦੱਸਦਾ ਹੈ ਕਿ ਰੱਬੀ ਖੇਡ ਵਿਚ ਆਕਰਖ ਉਦੋਂ ਵੀ ਹੈ ਜਦੋਂ ਸ੍ਰਿਸ਼ਟੀ ਦਾ ਬਾਹਰਲਾ ਵਜੂਦ ਆਪਣੀ ਉਦਕਰਖ ਗਤੀ ਰਾਹੀਂ ਆਪਣੀ ਸੰਪੂਰਨਤਾ ਵਿਚ ਦਿੱਸਦਾ ਹੈ। ਰੱਬ ਨੇ ਅਸੰਖਾਂ ਰੂਪ ਥਾਪ ਕੇ ਵਿਖਾ ਦਿੱਤੇ ਪਰ ਆਪ ਅਣਥਾਪਿਆ ਹੀ ਰਿਹਾ। ਉਹ ਵਿਸ਼ੇਸਣਾਂ, ਚਿੰਤਨਾਂ, ਮੰਤਵਾਂ ਅਤੇ ਸਿਫ਼ਤਾਂ ਦੇ ਵਿਸ਼ਾਲ ਸੰਗ੍ਰਹਿ ਵਿਚ ਦਿੱਸਿਆ ਪਰ ਉਸ ਦੀ ਅਸਲ ਸਥਿਤੀ ਅਪ੍ਰਗਟ ਹੀ ਰਹੀ। ਇਸ ਤਰ੍ਹਾਂ ਵਿਗਾਸ ਅੰਤਮ ਅਛੋਹ ਏਕਤਾ ਹੈ ਅਤੇ ਉਹ ਇਸ ਅਨੰਤ ਜ਼ੋਰ ਨੂੰ ਨਿਸ਼ਚੇ ਵਿਚ ਇੰਵ ਟਿਕਾਉਂਦਾ ਹੈ ਕਿ ਅੰਤਮ ਅਛੋਹ ਅਨੁਭਵ, ਬੁੱਧੀ, ਕਲਪਨਾ ਅਤੇ ਗਿਆਨ ਦੀ ਕੋਈ ਵੀ ਜਾਂਚ ਥਾਪ ਨਹੀਂ ਸਕਦੀ:

*ਥਾਪਿਆ ਨ ਜਾਇ ਕੀਤਾ ਨ ਹੋਇ॥*
*ਆਪੇ ਆਪਿ ਨਿਰੰਜਨੁ ਸੋਇ॥* (ਪੰਨਾ ੨)

ਸੋ ਗੁਰੂ ਨਾਨਕ ਸਾਹਿਬ ਦੇ ਅਕਾਲ ਪੁਰਖ ਦਾ ਵਿਗਾਸ ਜ਼ੱਰੇ ਸਮਾਨ ਹਸਤੀ ਨੂੰ ਅਪਕੜ ਜ਼ੋਰ ਨਾਲ ਜੋੜਦਾ ਹੈ ਅਤੇ ਉਸ ਵਿਚ ਅਰਦਾਸ ਦਾ ਹੁਸਨ ਜਗਾਉਂਦਾ ਹੈ। ਇਸ ਅਪਕੜ ਜ਼ੋਰ ਦੇ ਸਾਹਮਣੇ ਸ੍ਰਿਸ਼ਟੀ ਦੇ ਵਜੂਦ ਦੀਆਂ ਸਾਰੀਆਂ ਰੂਪ-ਰੇਖਾਵਾਂ ਅਲੋਪ ਹੋ ਜਾਂਦੀਆਂ ਹਨ ਪਰ ਇਹ ਅਪਕੜ ਜ਼ੋਰ ਨਾ ਪੌਰਾਣਿਕ ਹਿੰਦੂ ਪਰਲੋ ਹੈ, ਨਾ ਇਸਲਾਮੀ ਕਿਆਮਤ ਹੈ, ਨਾ ਵੇਦਾਂਤੀ ਬ੍ਰਹਮ ਹੈ ਅਤੇ ਨਾ ਬੋਧੀ ਸ਼ੂਨਯ ਹੈ ਸਗੋਂ ਇਹ ਅਨੰਦ ਅਛੋਹ ਏਕਤਾ ਹੈ ਜਿਸ ਦੀ ਅ-ਚਿਹਨਤਾ ਵਜੂਦ ਦੀ ਅਰਦਾਸ ਬਣ ਜਾਂਦੀ ਹੈ। ਇਹ ਅਰਦਾਸ ਸਦੀਵੀ ਤੌਰ ਉੱਤੇ ਨਿਸਚੇ ਨਾਲ ਅਭੇਦ ਹੈ ਯਾਨੀ ਵਿਗਾਸ ਦੇ ਧਰਾਤਲ ਉੱਤੇ ਸ੍ਰਿਸ਼ਟੀ ਦਾ ਨਿਸਚਾ ਅਨੰਤ ਅਰਦਾਸ ਬਣ ਕੇ ਪੁੰਗਰਦਾ ਹੈ:

*ਦੇਦਾ ਦੇ ਲੈਦੇ ਥਕਿ ਪਾਹਿ॥ ਜੁਗਾ ਜੁਗੰਤਰਿ ਖਾਹੀ ਖਾਹਿ॥*
*ਹੁਕਮੀ ਹੁਕਮੁ ਚਲਾਏ ਰਾਹੁ॥ ਨਾਨਕ ਵਿਗਸੈ ਵੇਪਰਵਾਹੁ॥* (ਪੰਨਾ ੨)

(ਉੱਚਾ) ਹੁਕਮ, (ਉੱਚਾ) ਨਿਆਂ ਅਤੇ (ਉੱਚੀ) ਬਖ਼ਸ਼ਿਸ਼ (ਕਰਮ)— ਅਕਾਲ ਪੁਰਖ ਦੀ ਆਪਣੀ ਅਰਦਾਸ ਹਨ ਅਤੇ ਉਸ ਦੀ ਮੌਲਿਕ ਤਰਜ਼ ਨਾਲ ਸੰਬੰਧ ਰੱਖਦੇ ਹਨ ਪਰ ਵਿਗਾਸ ਦੇ ਪ੍ਰਕਾਸ਼ ਵਿਚ ਇਹ ਤਿੰਨੇ ਰੱਬੀ ਨਿਗਾਹਾਂ ਇੱਕ ਨਿਗਾਹ ਬਣ ਜਾਂਦੀਆਂ ਹਨ। ਇਹ ਤਿੰਨੇ ਰੱਬੀ ਨਿਗਾਹਾਂ ਦੁਨਿਆਵੀ ਤਰਕ ਅਤੇ ਦਾਰਸ਼ਨਿਕ ਗਿਆਨ-ਵਿਸ਼ਲੇਸ਼ਣ ਦੇ ਘੇਰੇ ਤੋਂ ਪਹਿਲਾਂ ਹੀ ਬਾਹਰ ਹਨ ਪਰ ਵਿਗਾਸ ਇਨ੍ਹਾਂ ਤਿੰਨਾਂ ਨੂੰ ਪੈਗ਼ੰਬਰੀ ਅਹਿਸਾਸ ਦੇ ਮੰਡਲ ਤੋਂ ਵੀ ਬਾਹਰ ਲੈ ਆਉਂਦਾ ਹੈ। ਇਕ ਪੜਾਅ ਉੱਤੇ ਰੱਬੀ ਵਸਤਾਂ ਰੱਬੀ ਵਿਸ਼ਲੇਸ਼ਣ ਦੀ ਮਾਰ ਹੇਠ ਹੁੰਦੀਆਂ ਹਨ, ਦੂਜੇ ਪੜਾਅ ਉੱਤੇ

ਇਨ੍ਹਾਂ ਨੂੰ ਨਿਰੋਲ ਰੱਬ ਹੋਣ ਲਈ ਇਸ ਰੱਬੀ ਵਿਸ਼ਲੇਸ਼ਣ ਦੇ ਜਲਾਲ ਨੂੰ ਵੀ ਤੋੜਨਾ ਪੈਂਦਾ ਹੈ। ਇਸੇ ਤਰ੍ਹਾਂ ਹੁਕਮ, ਨਿਆਂ ਅਤੇ ਕਰਮ ਅਥਾਹ ਜਲਾਲ ਵਾਲੇ ਹੋਣ ਦੇ ਬਾਵਜੂਦ ਅਥਾਹ ਨਹੀਂ ਹਨ ਕਿਉਂਕਿ ਉਹ ਰੱਬ ਵਾਲੇ ਪਾਸਿਉਂ ਥਾਪੇ ਹੋਏ ਹਨ, ਪਰ ਵਿਗਾਸ ਅਣਥਾਪਿਆ ਹੈ। ਇਹ ਅਣਥਾਪਿਆ ਕਿਸੇ ਵਿਚ ਨਹੀਂ, ਆਪਣੇ ਆਪ ਵਿਚ ਹੈ; ਪਰ ਇਕ ਛਿਣ ਪਹਿਲਾਂ ਇਸ ਦੇ ਉਪਰੋਕਤ ਤਿੰਨੇ ਰੂਪ, ਜੋ ਹੁਣ ਅ-ਛਿਣ ਵਿਚ ਹਨ, ਇਸ ਦੀ ਆਪਣੀ ਅਰਦਾਸ ਵਿਚ ਵੱਟ ਗਏ ਹਨ। ਪਰ ਅਰਦਾਸ ਉਥੇ ਹੈ, ਜਿੱਥੇ ਹੁਕਮ, ਨਿਆਂ ਤੇ ਕਰਮ ਵਿੱਚੋਂ ਗੁਜ਼ਰਿਆ ਵਜੂਦ ਹੋਵੇ। ਇੰਵ 'ਵਿਗਾਸ' ਵਿਚ ਇਹ ਤਿੰਨੇ ਅ-ਛਿਣ ਰੱਬੀ ਰੂਪ ਅਰਦਾਸ ਦੇ ਛਿਣ ਵਿਚ ਪਲਟ ਗਏ। ਅਰਦਾਸ ਦੇ ਛਿਣ ਨੇ ਵਜੂਦ ਨੂੰ ਪ੍ਰਤੱਖ ਕੀਤਾ ਅਤੇ ਉੱਚੇ ਮਨੁੱਖ ਦਾ ਸਲਾਮਤ ਰੂਪ ਸਾਹਮਣੇ ਆਇਆ:

*ਨਾਨਕ ਭਗਤਾ ਸਦਾ ਵਿਗਾਸੁ॥* *(ਪੰਨਾ ੨)*

ਭਗਤ ਰੱਬੀ ਵਿਗਾਸ ਦਾ ਮਹਿਮਾਨ ਹੈ; ਸੋ ਭਗਤ ਦਾ ਘਰ ਅਰਥਾਤ ਧਰਤੀ ਵੀ ਰੱਬੀ ਵਿਗਾਸ ਦੀ ਮਹਿਮਾਨ ਹੈ। ਸੋ ਇਹ ਮਹਿਮਾਨ ਹੋਣ ਦੀ ਸਥਿਤੀ ਇਤਿਹਾਸ ਦੀਆਂ ਅੰਤ੍ਰੀਵ ਸ਼ਕਤੀਆਂ ਵਿਚ ਪੈਗ਼ੰਬਰੀ ਨਕਸ਼ ਟਿਕਾਉਂਦੀ ਹੈ।

ਵਿਗਾਸ ਦੇ ਸਾਹਮਣੇ ਅਕਾਲ-ਫੈਲਾਉ, ਕਾਲ-ਲੰਬਾਈ ਅਤੇ ਦੂਰ-ਗਿਣਤੀ ਬੇਮਤਲਬ ਚੀਜ਼ਾਂ ਹਨ ਅਤੇ ਸ੍ਰਿਸ਼ਟੀ ਦੀ ਹਸਤੀ ਦੇ ਖ਼ਾਲਮ-ਖ਼ਾਲੀ ਪੜਾਅ ਹਨ ਪਰ ਹਰ ਚੀਜ਼ ਅਣਮੁੱਲ ਹੈ ਜੇ ਉਸ ਨੂੰ ਸਦੀਵੀ ਸਲਾਮਤ ਹੋਣ ਦਾ ਖਿਤਾਬ ਨਸੀਬ ਹੋਵੇ ਅਤੇ ਸਦੀਵੀ ਸਲਾਮਤ ਹੋਣ ਦਾ ਖ਼ਿਤਾਬ ਅਰਦਾਸ ਰਾਹੀਂ ਪ੍ਰਾਪਤ ਹੁੰਦਾ ਹੈ। ਅਰਦਾਸ ਉਪਰੋਕਤ ਵਿਗਾਸ ਦੀ ਦੈਵੀ ਤਰਜ਼ ਵਿੱਚੋਂ ਜਨਮ ਲੈਂਦੀ ਹੈ।

ਅਕਾਲ ਪੁਰਖ ਦਾ ਛੇਵਾਂ ਪ੍ਰਕਾਸ਼ ਉਸ ਦੀ ਦਰਗਾਹ ਵਿਚ ਜ਼ਾਹਿਰ ਹੁੰਦਾ ਹੈ:

*ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥* *(ਪੰਨਾ ੩)*

ਜਦ ਹਰ ਥਾਪਿਆ ਨਕਸ਼ ਵਿਗਾਸ ਦੀ ਅਪਾਰ ਥਰਥੱਰਾਹਟ ਅੰਦਰ ਖੋ ਗਿਆ ਅਤੇ ਸਾਰੀ ਸ੍ਰਿਸ਼ਟੀ ਅ-ਛਿਣ ਵਿਚ ਤਬਦੀਲ ਹੋ ਗਈ ਤਾਂ ਸਗਲ ਆਕਾਰ ਦੇ ਨਾਂਹ-ਹੋਣ ਦੇ ਭੈਅ ਨੂੰ ਦੂਰ ਕਰਨ ਲਈ ਦਰਗਾਹ ਦਾ ਨੂਰ ਉਗਮਿਆ। ਦਰਗਾਹ ਵੇਦਾਂਤ ਅਤੇ ਹੀਨਯਾਨ ਬੁੱਧ ਧਰਮ ਦੀ ਬੇ-ਆਬਾਦ ਅਚਿਹਨਤਾ ਦੇ ਸਾਹਮਣੇ ਚਮਕਦਾ ਹੋਇਆ ਇਕ ਸਥਿਰ ਨਿਸ਼ਾਨ ਹੈ। ਸੁਪਨਿਆਂ, ਸੁਰਤੀਆਂ, ਸੂਤਰਾਂ, ਜੁਗਤੀਆਂ, ਆਕਾਸ਼ਾਂ, ਪਾਤਾਲਾਂ, ਬ੍ਰਹਿਮੰਡਾਂ, ਤ੍ਰੈ-ਗੁਣੀ ਮੂਰਤਾਂ, ਵਿਚਾਰ-ਧਰਾਤਲਾਂ, ਉੱਪਰ ਪ੍ਰਾਕਿਰਤਕ ਸੂਰਤਾਂ, ਉੱਚਾਣਾਂ ਅਤੇ ਡੂੰਘਾਈ ਦੇ ਦਰਮਿਆਨ ਕੋਈ ਸਾਂਝਾ ਨਕਸ਼ ਹੈ, ਜਿਹੜਾ ਪੁੱਜ ਕੇ ਸੁੱਚਾ ਅਤੇ ਵਿਲੱਖਣ ਹੈ; ਪਰ ਇਹ ਸਾਂਝਾ ਨਕਸ਼ ਵਿਗਾਸ ਦੇ ਦੈਵੀਪਨ ਅੰਦਰ ਨਹੀਂ ਦਿੱਸਦਾ। ਸੋ ਆਕਾਰ ਦੀ ਜ਼ਰੂਰਤ ਨੂੰ ਸਥਾਪਤ ਕਰਨ ਲਈ ਅਕਾਲ ਪੁਰਖ ਦਾ ਵਿਗਾਸ ਦਰਗਾਹ ਦਾ ਇਕਰਾਰ ਕਰਦਾ ਹੈ, ਜਿੱਥੇ ਦੈਵੀ ਨਿਆਂ

ਸ੍ਰਿਸ਼ਟੀ ਅਤੇ ਮਨੁੱਖ ਦੇ ਸਭ ਤੋਂ ਸੁੱਚੇ ਆਕਾਰ ਜਾਂ ਸਾਂਝੇ ਨਕਸ਼ ਨੂੰ ਉਤਾਰ ਦਿੰਦਾ ਹੈ। ਦਰਗਾਹ ਹੀ 'ਸੋ ਦਰੁ' ਹੈ, ਦਰਗਾਹ ਹੀ 'ਸਚਾ ਦਰਬਾਰੁ' ਹੈ, ਅਤੇ ਦਰਗਾਹ ਹੀ 'ਸੋ ਘਰੁ' ਹੈ। ਦਰਗਾਹ ਵਿਗਾਸ ਦੇ ਬੇਪਨਾਹ ਨੂਰ ਵਿਚ ਨਕਸ਼ ਦੇ ਇਕਰਾਰ ਨੂੰ ਲੈ ਕੇ ਖੜ੍ਹੀ ਹੈ। ਜੇ ਦਰਗਾਹ ਨਾ ਹੁੰਦੀ ਤਾਂ ਨਿਆਂ ਨਾ ਹੁੰਦਾ, ਜੇ ਨਿਆਂ ਨਾ ਹੁੰਦਾ ਤਾਂ ਨਕਸ਼ ਨਾ ਹੁੰਦਾ ਅਤੇ ਜੇ ਨਕਸ਼ ਨਾ ਹੁੰਦਾ ਤਾਂ ਖ਼ਾਲੀ ਅਚਿਹਨਤਾ ਹੁੰਦੀ। ਪਰ ਸਿੱਖ-ਰੱਬ ਖ਼ਾਲੀ ਅਚਿਹਨਤਾ ਨਹੀਂ। ਸਿੱਖ-ਰੱਬ ਦੀ ਅਪ੍ਰਤੱਖ ਅਚਿਹਨਤਾ ਵੀ ਮਹਿਬੂਬ ਜਿੰਨੀ ਪਿਆਰੀ ਹੈ, ਕਿਉਂਕਿ ਮਨੁੱਖ ਦਾ ਸਰਬੋਤਮ ਰੂਪ ਇਸ ਨੂੰ ਦਰਗਾਹ ਵਿਚ ਮਿਲ ਸਕਦਾ ਹੈ, ਪਰ ਯਾਦ ਰਹੇ ਦਰਗਾਹ ਕੋਈ ਥਾਪਿਆ ਹੋਇਆ ਆਕਾਰ ਨਹੀਂ, ਇਹ ਤਾਂ ਸਿਰਫ਼ ਸ੍ਰਿਸ਼ਟੀ ਦੇ ਉੱਚੇ ਰੂਪਾਂ ਅਤੇ ਵਿਗਾਸ ਦੇ ਨਾਲੋ-ਨਾਲ ਚੱਲਣ ਦੀ ਬਲਵਾਨ ਗਵਾਹੀ ਹੈ।

ਰੱਬੀ ਨਿਆਂ ਬ੍ਰਹਿਮੰਡ ਦੀ ਅਨੇਕਤਾ ਦੇ ਸਰਬੋਤਮ ਸੁੱਚੇ ਰੂਪਾਂ ਨੂੰ ਖੋਰਦਾ ਹੋਇਆ ਦਰਗਾਹ ਦੇ ਸਮੁੰਦਰ ਵੱਲ ਰਵਾਂ ਹੈ। ਸੋ ਇਸ ਨੁਕਤੇ ਤੋਂ ਵੇਖਿਆਂ ਦਰਗਾਹ ਆਖ਼ਰੀ ਸੱਚ ਦੇ ਕੋਲ ਹੋਣ ਦਾ ਜ਼ਬਰਦਸਤ ਅਹਿਸਾਸ ਹੈ।

ਅਕਾਲ ਪੁਰਖ ਦਾ ਸਤਵਾਂ ਪ੍ਰਕਾਸ਼ ਉਸ ਦੇ 'ਸੱਚ' ਰੂਪ ਵਿਚ ਹੈ। 'ਸੱਚ' ਕੋਈ ਵੱਖਰਾ ਰੂਪ ਨਹੀਂ, ਕੇਵਲ ਅਕਾਲ ਪੁਰਖ ਦੇ ਪਹਿਲੇ ਛੇ ਪ੍ਰਕਾਸ਼ ਰੂਪਾਂ ਦੇ ਹੋਣ ਦੀ ਗਵਾਹੀ ਹੈ:

- *ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥*
  *ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ॥...*
  *ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ॥* *(ਪੰਨਾ ੬)*
- *ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥* *(ਪੰਨਾ ੭)*
- *ਜੇਵਡੁ ਆਪਿ ਜਾਣੈ ਆਪਿ ਆਪਿ॥*
  *ਨਾਨਕ ਨਦਰੀ ਕਰਮੀ ਦਾਤਿ॥* *(ਪੰਨਾ ੫)*
- *ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥* *(ਪੰਨਾ ੭)*

'ਸੱਚ' ਤੋਂ ਸਾਬਤ ਹੈ ਕਿ ੴ, ਹੁਕਮ, ਨਿਆਂ, ਕਰਮ, ਵਿਗਾਸ ਅਤੇ ਦਰਗਾਹ ਸਭ ਹਨ ਅਤੇ ਸਦੀਵੀ ਤੌਰ ਉੱਤੇ ਹਨ। ਨਾ ਇਨ੍ਹਾਂ ਦਾ ਕੋਈ ਬਦਲ ਸੀ ਅਤੇ ਨਾ ਇਨ੍ਹਾਂ ਦਾ ਕੋਈ ਬਦਲ ਹੋਵੇਗਾ। ਕੀ ਗੁਰੂ ਨਾਨਕ ਸਾਹਿਬ ਨੇ ਕਿਸੇ ਪ੍ਰਮਾਣ ਰਾਹੀਂ ਇਹ ਰਾਜ਼ ਸਮਝਾਇਆ ਹੈ? ਨਹੀਂ! ਪ੍ਰਮਾਣ ਦੇਣਾ ਗੁਰੂ ਜੀ ਦਾ ਕੰਮ ਨਹੀਂ ਸੀ। ਉਨ੍ਹਾਂ ਆਪਣੀ ਖ਼ਾਲਸ ਕੁਦਰਤ ਦੇ ਸਾਰੇ ਅਮੁੱਲ ਅਹਿਸਾਸ, ਆਪਣੀ ਅਕਲ ਫ਼ਤਹ ਦੇ ਕੁੱਲ ਦੈਵੀ ਕ੍ਰਿਸ਼ਮੇ, ਆਪਣੀ ਜ਼ਿੰਦਗੀ ਦੇ ਸਾਰੇ ਕਰਤੱਵਾਂ ਦੀ ਸ਼ਾਨ ਅਤੇ ਆਪਣੇ ਜੀਵਨ ਭਰ ਦੇ ਇਲਹਾਮ ਦੀਆਂ ਬਰਕਤਾਂ ਨੂੰ 'ਸੱਚ' ਦੇ ਨੁਕਤੇ ਨਾਲ ਜੋੜ ਦਿੱਤਾ। 'ਸੱਚ' ਮਨੁੱਖੀ ਤਾਰੀਖ਼ ਦੀਆਂ ਬਾਰੀਕ ਤੈਹਾਂ ਵਿਚ ਆਪਣਾ ਵਿਸਮਾਦ

ਨਕਸ਼ ਟਿਕਾ ਦਿੰਦਾ ਹੈ; ਅਤੇ ਫੇਰ ਜ਼ਾਹਿਰ ਕਰਦਾ ਹੈ ਕਿ:

੧. ੧ਓ, ਹੁਕਮ, ਨਿਆਂ, ਕਰਮ, ਵਿਗਾਸ ਅਤੇ ਦਰਗਾਹ ਨੂੰ ਕਲਪਨਾ, ਫ਼ਲਸਫ਼ਾ, ਬਿੰਬ, ਦ੍ਰਿਸ਼ਟਾਂਤ ਜਾਂ ਕੋਈ ਫ਼ਰਜ਼ੀ ਖ਼ਿਆਲ ਨਾ ਸਮਝੋ ਸਗੋਂ ਇਹ ਅਲੱਖ ਦੈਵੀ ਤਾਕਤਾਂ "ਪਾਤਿਸਾਹੁ ਸਾਹਾ ਪਾਤਿਸਾਹਿਬੁ" ਦੀ ਪਰਜਾ ਹਨ ਪਰ ਪਰਜਾ ਵੀ ਉਸ ਦਾ ਆਪਣਾ ਆਪ ਹੈ।

੨. ਸ੍ਰਿਸ਼ਟੀ ਦਾ ਆਕਾਰ ਪੂਰਾ ਹੈ ਅਤੇ ਪੂਰਾ ਹੀ ਰਹੇਗਾ, ਦੇਵਤਿਆਂ ਵਿਚ ਕੁੱਝ (ਹਾਂ, ਕੁਝ!) ਉੱਚੇ ਗੁਣ ਹਨ ਪਰ ਉਹ ਇਨ੍ਹਾਂ ਉੱਚੇ ਗੁਣਾਂ ਦੀ ਘੁੰਮਣਘੇਰੀ ਵਿਚ ਹੀ ਰਹਿਣਗੇ ਅਤੇ ਇਹ ਛੇ ਪ੍ਰਕਾਸ਼-ਨਾਂ ਧਰਮ ਗ੍ਰੰਥਾਂ ਵਿਚ ਦੱਸੇ ਦੇਵਤਿਆਂ ਨਾਲੋਂ ਅਪਰ ਅਪਾਰ ਹਨ। ਦੂਜੇ ਪਾਸੇ ਦੇਵਤੇ ਪੂਰੇ ਮਰਦ ਵਾਂਗ ਨਵੀਂ ਤੋਂ ਨਵੀਂ ਪਰਵਾਜ਼ ਦੇ ਹੱਕਦਾਰ ਨਹੀਂ।

੩. ਜੇ ਸ੍ਰਿਸ਼ਟੀ ਦਾ ਆਕਾਰ ਪੂਰਾ ਹੈ ਤਾਂ ਆਦਮੀ ਦੇ ਜਿਸਮ ਅਤੇ ਖ਼ਿਆਲ ਵਿਚ ਕੋਈ ਅਦ੍ਰਿਸ਼ਟ ਆਕਾਰ ਜ਼ਰੂਰ ਪੂਰਾ ਹੈ। 'ਸੱਚ' ਵਿਚ ਸਾਬਤ ਹੈ ਕਿ ਜਿਸਮ ਮਾਮੂਲੀ ਜਿਹੀ ਤਿਲ੍ਹਕਵੀਂ ਚੀਜ਼ ਨਹੀਂ, ਇਹ "ਪਾਤਿਸਾਹੁ ਸਾਹਾ ਪਾਤਿਸਾਹਿਬੁ" ਦੀ ਪੂਰੀ ਪਾਤਸ਼ਾਹੀ ਵਿਚ ਚਮਕ ਰਿਹਾ ਹੈ ਅਤੇ ਸਦੀਵਤਾ ਦੀਆਂ ਸਭ ਦੂਰੀਆਂ ਇਸ ਦੇ ਸਫ਼ਰ ਵਿਚ ਸ਼ਾਮਲ ਹਨ।

੪. 'ਸੱਚ' ਨੇ ਇਲਹਾਮ ਨੂੰ ਗਵਾਹੀ ਤੋਂ ਆਜ਼ਾਦ ਕੀਤਾ। ਇਸ ਸ਼ਬਦ ਦੀ ਅਦਾ ਵਿਚ ਐਨਾ ਜਲਾਲ ਜਮ੍ਹਾਂ ਹੋ ਗਿਆ ਕਿ ਸਮੁੱਚੀ ਗੁਰਬਾਣੀ ਨੂੰ ਰੱਬ ਦੀ ਆਵਾਜ਼ ਤੋਂ ਬਿਨਾਂ ਹੋਰ ਕੁਝ ਆਖਣਾ ਕਠਨ ਹੋ ਗਿਆ। ਜਾਂ ਕਹੋ, ਇਲਹਾਮ ਆਖ਼ਰੀ ਗੱਲ ਸਮਝਾਉਣ ਲਈ 'ਸੱਚ' ਵਿਚ ਸ਼ਾਮਲ ਹੋ ਗਿਆ।

੫. 'ਸੱਚ' ਪੂਰੇ ਮਰਦ ਨੂੰ ਸਿਦਕ ਦੀ ਪੂਰੀ ਪੁਸ਼ਾਕ ਦਿੰਦਾ ਹੈ। ਇਥੋਂ ਤਕ ਕਿ ਕਾਲ, ਬ੍ਰਹਿਮੰਡ ਅਤੇ ਧਰਤੀ ਪੂਰੇ ਮਰਦ ਦੀ ਦੋਸਤੀ ਦਾ ਰੁਤਬਾ ਅਖ਼ਤਿਆਰ ਕਰ ਜਾਂਦੇ ਹਨ। 'ਸੱਚ' ਬੇਨਾਮ ਅਤੇ ਖ਼ਿਆਲ ਤੋਂ ਪਾਰ ਦੀ ਨਿਰਾਕਾਰਤਾ ਹੈ, ਜਦੋਂ 'ਸੱਚ' ਹਰ ਦਿਸ਼ਾ ਵਿਚ ਆਪਣੀ ਸਦੀਵਤਾ ਪ੍ਰਤੱਖ ਕਰਦਾ ਹੈ ਤਾਂ ਆਦਮੀ ਦੇ ਸਫ਼ਰ ਦੀ ਇਕੱਲਤਾ ਮੁੱਕ ਜਾਂਦੀ ਹੈ ਅਤੇ ਉਸ ਦੇ ਲਘੂ ਰਸ ਅਮੁੱਲ ਬਣ ਜਾਂਦੇ ਹਨ। ਜਪੁ ਜੀ ਸਾਹਿਬ ਦੇ ਮੂਲ ਮੰਤਰ ਦੀ ਨਿਰਾਕਾਰਤਾ ਪਾਤਸ਼ਾਹਾਂ ਦਾ ਪਾਤਸ਼ਾਹ (ਸਾਹਾ ਪਾਤਿਸਾਹਿਬੁ) ਬਣਦੀ ਹੈ। ਸੱਚਾ ਪਾਤਸ਼ਾਹ ਜ਼ੱਰੇ-ਜ਼ੱਰੇ ਵਿਚ ਇਕ ਤੇਜ ਉਠਾਉਂਦਾ ਹੈ। ਸਿੱਟੇ ਵਜੋਂ ਨਿਰਾਕਾਰਤਾ ਕ੍ਰਮਵਾਰ ਜ਼ਿੰਦਾ ਛੋਹ ਅਤੇ ਖ਼ਿਆਲ ਦਾ ਜ਼ਿੰਦਾ ਜਿਸਮ ਬਣ ਜਾਂਦੀ ਹੈ। ਇੰਞ ਅਰੂਪ-ਅਨਾਮ-ਬੇਰੰਗ ਵਾਹਿਗੁਰੂ ਦੋਸਤ ਵਰਗਾ ਯਕੀਨ ਬਣ ਗਿਆ।

ਉਪਰੋਕਤ ਸੱਤ ਇਲਾਹੀ ਰਮਜ਼ਾਂ ਨੂੰ ਅਕਾਲ ਪੁਰਖ ਦਾ ਇੱਕੋ ਪ੍ਰਕਾਸ਼ ਸਮਝਣਾ ਚਾਹੀਦਾ ਹੈ। ਇਨ੍ਹਾਂ ਦਾ ਅਦ੍ਰਿਸ਼ਟ ਧੁਰ-ਮੰਡਲ ਇੱਕੋ ਹੈ ਭਾਵੇਂ ਮਾਨਵ-ਨੀਝ ਦੇ

ਧਰਾਤਲ ਉੱਤੇ ਇਹ ਇਲਾਹੀ ਰਮਜ਼ਾਂ ਅਧੂਰੇ ਢੰਗ ਨਾਲ ਮਿਲਣਗੀਆਂ। ਇਕ ਗੱਲ ਜ਼ਰੂਰ ਸਪੱਸ਼ਟ ਹੈ ਕਿ ਜਪੁ ਜੀ ਸਾਹਿਬ ਅਤੇ ਫੇਰ ਗੁਰਬਾਣੀ ਦਾ ਅਕਾਲ ਪੁਰਖ ਇਕ ਐਸੇ ਇਤਿਹਾਸ ਨਾਲ ਬਾਵਸਤਾ ਹੈ ਜਿਹੜਾ ਤੱਥ-ਦ੍ਰਿਸ਼ਾਂ, ਇਕਹਿਰੇ ਕਾਲਾਂ, ਸਤਹੀ ਤਰਤੀਬਾਂ, ਚਿੰਤਨ ਬਣਤਰਾਂ ਅਤੇ ਬੌਧਿਕ ਜਾਚਾਂ ਦਾ ਮੁਥਾਜ ਨਹੀਂ। ਇਹ ਇਕ ਸਦਾ-ਜਾਗਦਾ ਮੁਕੰਮਲ ਜਲਾਲ ਹੈ ਅਤੇ ਇਕ ਨਾ ਮੁੱਕਣ ਵਾਲੀ ਐਸੀ ਖੁੱਲ੍ਹ ਹੈ, ਜਿੱਥੇ ਕਿਸੇ ਦ੍ਵੈਤ-ਘੇਰੇ ਦੀ ਰੋਕ ਨਹੀਂ। ਬਸ ਪਰਵਾਜ਼ ਹੀ ਪਰਵਾਜ਼ ਹੈ। 'ਸੱਚ' ਦੇ ਮੰਡਲ ਵਿਚ ਦਾਖ਼ਲ ਹੋਇਆਂ ਮਨੁੱਖ ਦੇ ਇਲਮ, ਅਕਲ, ਸ਼ੌਕ, ਇਸ਼ਕ ਅਤੇ ਸੁਆਦ ਨੂੰ ਨਾ ਮੁੱਕਣ ਵਾਲੀ ਖੁੱਲ੍ਹ ਨਸੀਬ ਹੋ ਜਾਂਦੀ ਹੈ। ਪੂਰੇ ਮਰਦ ਨੂੰ ਕ੍ਰਮਵਾਰ ਧਰਵਾਸ, ਯਕੀਨ ਅਤੇ ਭਰਪੂਰ ਵਸਲ ਦੇਣ ਲਈ ਹੀ ਇਹ ਕਹਿਰਵਾਨ ਪਲਟਾ ਆਇਆ।

ਅਕਾਲ ਪੁਰਖ ਦੇ ਨਾਲ ਹੀ ਜਪੁ ਜੀ ਸਾਹਿਬ ਵਿਚ ਕੁਦਰਤ ਦਾ ਪ੍ਰਕਾਸ਼ ਹੋਇਆ। ਇਹ ਕੁਦਰਤ ਇਤਿਹਾਸ ਵਿਚ ਇਕ ਨਵੇਂ ਮਨੁੱਖ ਦਾ ਆਗਾਜ਼ ਕਰਦੀ ਹੈ; ਆਦਮੀ ਦੀ ਸਮੁੱਚੀ ਚੇਤਨਾ ਨਾਲ ਇਕ ਨਵੀਂ ਪ੍ਰਤੀਤੀ ਦਾ ਪ੍ਰਵਾਹ ਵਗਾਉਂਦੀ ਹੈ; ਅਤੇ ਕਿਸੇ ਵਿਸ਼ਾਲ ਖਿਆਲ ਦੀ ਰਮਜ਼ ਵਿਚ ਆਦਮੀ ਦੇ ਸਦੀਵੀ ਨਕਸ਼ ਨੂੰ ਟਿਕਾ ਦਿੰਦੀ ਹੈ।

ਗੁਰੂ ਨਾਨਕ ਸਾਹਿਬ ਦੀ ਕੁਦਰਤ ਵਿਚ 'ਅਕਾਰਾਂ' ਦਾ ਖ਼ਾਸ ਰੁਤਬਾ ਹੈ, ਕਿਉਂਕਿ ਇਨ੍ਹਾਂ ਦੀ ਹੋਂਦ ਜ਼ਿੰਦਗੀ ਦੇ 'ਹੋਣ' ਦੇ ਯਕੀਨ ਦੀ ਜ਼ਾਮਨ ਹੈ। ਰੂਹ ਤੋਂ ਲੈ ਕੇ ਅਕਾਸ਼ ਤਕ, ਅਕਾਸ਼ ਤੋਂ ਲੈ ਕੇ ਕਾਲ-ਖੰਡਾਂ ਦੀ ਕਲਪੀ ਜਾ ਸਕਣ ਵਾਲੀ ਤਿਲ੍ਹਕਦੀ ਲੰਬਾਈ ਤਕ, ਪੰਛੀ ਦੇ ਨਿੱਕੇ ਖੰਭਾਂ ਤੋਂ ਲੈ ਕੇ ਸਿਤਾਰਿਆਂ ਦੀਆਂ ਘੁੰਮਣਘੇਰੀਆਂ ਤਕ—ਗੱਲ ਕੀ ਬ੍ਰਹਿਮੰਡ ਦੇ ਹਰ ਪਾਸੇ ਆਕਾਰ ਹੀ ਆਕਾਰ ਹਨ:

*ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥*
*ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥...*
*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥* *(ਪੰਨਾ ੧)*

ਗੁਰਬਾਣੀ ਦੀਆਂ ਇਹ ਤੁਕਾਂ ਵੇਖਣ ਨੂੰ ਹਰ ਉੱਚੇ ਇਲਹਾਮ ਵਾਂਗ ਬਹੁਤ ਹੀ ਸਾਦੀਆਂ ਹਨ ਪਰ ਇਨ੍ਹਾਂ ਦੀ ਗੰਭੀਰਤਾ ਦੇ ਮੰਡਲ ਅਥਾਹ ਹਨ। ਹਾਂ, ਹੁਕਮ ਵਾਲੇ ਨੇ ਆਕਾਰਾਂ ਨੂੰ ਪੈਦਾ ਕੀਤਾ। ਇਹੋ ਕਾਰਨ ਹੈ ਕਿ ਅਸੰਖਾਂ ਆਕਾਰਾਂ ਵਿਚ ਜ਼ਿੰਦਗੀ ਦਾ ਸਫ਼ਰ ਮੰਨਣਯੋਗ ਬਣਿਆ ਅਤੇ ਨੁਕਤੇ ਤਕ ਦੇ ਹੋਣ ਦਾ ਸਿਦਕ ਪੈਦਾ ਹੋਇਆ। ਇੰਵ ਘੱਟੋ-ਘੱਟ ਉੱਚੀ ਲਿਵ ਦੇ ਕੁੱਲ ਸਫ਼ਰ ਪਰਿਵਰਤਨਾਂ ਤੋਂ ਮੁਕਤ ਹਨ। ਆਕਾਰਾਂ ਨੂੰ ਫ਼ਲਸਫ਼ੇ ਦੀ ਕਿਸੇ ਨਿੱਕੀ ਚਰਚਾ ਦੇ ਘੇਰੇ ਵਿਚ ਆਉਣ ਦੀ ਲੋੜ ਨਹੀਂ ਕਿਉਂਕਿ ਉਨ੍ਹਾਂ ਵਿਚ ਰੱਬੀ-ਹੁਕਮ ਦੀ ਖੇਡ ਵਰਤ ਰਹੀ ਹੈ। ਹਸਤੀ ਅਤੇ ਆਕਾਰ ਦੀ ਉਹ ਪਹਿਲ-ਤਾਜ਼ਗੀ ਜਿਸ ਦੀ ਰਮਜ਼ ਹੁਕਮ ਨਾਲੋਂ ਮੂਲ ਰੂਪ ਵਿਚ ਭਿੰਨ ਨਹੀਂ, ਕਿਸੇ ਵੀ ਮੁਕਤੀ ਦੀ ਤਲਬ ਤੋਂ ਉੱਚੀ ਹੈ ਅਤੇ ਹਰ ਸਾਪੇਖ ਤੋਂ ਪਾਰ ਹੈ।

ਤੁਕ ਦੇ ਅਗਲੇ ਹਿੱਸੇ ਵਿਚ ਹਜ਼ੂਰ ਨੇ ਫ਼ੁਰਮਾਇਆ ਕਿ ਹੁਕਮ ਨੂੰ ਕਹਿਣਾ ਕਠਨ ਹੈ। ਸੋ, ਜੇ ਹੁਕਮ ਨੂੰ ਆਖਿਆ ਨਹੀਂ ਜਾ ਸਕਦਾ ਤਾਂ ਆਕਾਰਾਂ ਦੇ ਆਖ਼ਰੀ ਰਹੱਸ ਨੂੰ ਮਨੁੱਖੀ ਖ਼ਿਆਲ ਦੀ ਕੋਈ ਯੋਜਨਾ ਸਮਝਾ ਨਹੀਂ ਸਕਦੀ। ਆਕਾਰਾਂ ਦੇ ਧੁਰ-ਮੂਲ, ਧੁਰ-ਚਾਲ ਅਤੇ ਧੁਰ-ਸੁਆਦ ਇਨ੍ਹਾਂ ਦੀ ਬਾਹਰੋਂ ਦਿੱਸਦੀ ਯੋਜਨਾ ਤੋਂ ਅਸਲੋਂ ਹੀ ਨਿਰਲੇਪ ਹਨ। ਬ੍ਰਹਿਮੰਡ ਦੀ ਜ਼ਿੰਦਗੀ ਦੇ ਅਨੇਕਾਂ ਦ੍ਰਿਸ਼ ਅਤੇ ਅਨੇਕਾਂ ਹਿੱਸੇ ਚੱਖੇ ਅਤੇ ਛੋਹੇ ਜਾ ਸਕਦੇ ਹਨ ਪਰ ਉਨ੍ਹਾਂ ਦੀਆਂ ਅੰਤਮ ਗੋਲਾਈਆਂ ਦਾ ਨਜ਼ਾਰਾ ਬਿਆਨ ਨਹੀਂ ਕੀਤਾ ਜਾ ਸਕਦਾ। ਹੁਕਮ ਵਿੱਚੋਂ ਕੁਦਰਤ ਦੀ ਜੋ ਚੀਜ਼ ਪੈਦਾ ਹੋਈ ਹੈ, ਅਸੀਂ ਉਸ ਨੂੰ ਐਨ ਉਸੇ ਰੂਪ ਵਿਚ ਨਹੀਂ ਲੱਭ ਸਕਦੇ। ਸ੍ਰਿਸ਼ਟੀ ਦੀ ਤਾਜ਼ਗੀ ਦੇ ਚਸ਼ਮੇ ਕਿਸੇ ਮਨੁੱਖੀ ਅਕਲ ਵਾਲੀ ਯੋਜਨਾ ਵਿੱਚੋਂ ਨਹੀਂ ਫੁੱਟਦੇ। ਇਸ ਕਰਕੇ ਜੇ ਅਸੀਂ ਆਕਾਰਾਂ ਦੇ ਵਿਕਾਸ, ਫੈਲਾਉ ਅਤੇ ਮੂਲ ਨੂੰ ਨਿਸ਼ਚਿਤ ਕਰਨ ਦਾ ਠੋਸ ਯਤਨ ਕਰਾਂਗੇ ਤਾਂ ਉਨ੍ਹਾਂ ਦਾ ਇਕਹਿਰਾ ਜਿਹਾ ਪਰਛਾਵਾਂ ਹੀ ਸਾਡੀ ਪਕੜ ਵਿਚ ਆਵੇਗਾ। ਸੋ ਗੁਰੂ ਜੀ ਦਾ ਸੰਕੇਤ ਹੈ ਕਿ ਕੁਦਰਤ ਦੇ ਆਕਾਰਾਂ ਨੂੰ ਉਨ੍ਹਾਂ ਦੀ ਸੰਪੂਰਨ ਤਾਜ਼ਗੀ ਸਮੇਤ ਹੀ ਮਿਲਣਾ ਚਾਹੀਦਾ ਹੈ ਭਾਵੇਂ ਇਸ ਯਤਨ ਸਮੇਂ ਵੀ ਹਰ ਜੀਵ ਦੀ ਆਪਣੀ-ਆਪਣੀ ਸਮਰੱਥਾ ਹੈ।

ਹੁਕਮ ਇਹ ਵੀ ਦੱਸਦਾ ਹੈ ਕਿ ਗੁਰੂ ਨਾਨਕ ਸਾਹਿਬ ਜੀ ਦੀ ਕੁਦਰਤ ਐਨੀ ਖ਼ਾਲਸ ਹੈ ਕਿ ਹੁਕਮ ਤੋਂ ਸਿਵਾ ਇਸ ਵਿਚ ਕੋਈ ਯੋਜਨਾ ਨਹੀਂ। ਹੁਕਮ ਦੀ ਲਿਸ਼ਕ ਇੰਨੀ ਤੇਜ਼ ਹੈ ਅਤੇ ਮਨੁੱਖ ਦੇ ਸਦੀਵੀ ਗਿਆਨ ਨੂੰ ਇਸ ਹੱਦ ਤਕ ਗਰਮਾਉਂਦੀ ਹੈ ਕਿ ਪੁਰਾਤਨ ਕਾਲ ਦੇ ਚਿੰਤਨ ਦੀ ਇਕ ਲੰਮੀ ਕਤਾਰ ਮੱਧਮ ਪੈਂਦੀ ਇਸ ਲਿਸ਼ਕ ਵਿਚ ਅਲੋਪ ਹੋ ਜਾਂਦੀ ਹੈ। ਹੁਕਮ ਦੇ ਸਾਹਮਣੇ ਸ੍ਰਿਸ਼ਟੀ ਦੇ ਰਹੱਸ ਦੀਆਂ ਸਭ ਵਿਚਾਰ-ਯੋਜਨਾਵਾਂ ਅਧੂਰੀਆਂ ਅਤੇ ਖ਼ਾਲਮ-ਖ਼ਾਲੀ ਹਨ। ਕਲਪੇ ਜਾ ਸਕਣ ਵਾਲੇ ਪ੍ਰਬੰਧ, ਪਾਸਾਰ ਜਾਂ ਗਤੀ ਦੀ ਕੋਈ ਵੀ ਜਾਂਚ ਜਾਂ ਚਾਲ ਹੁਕਮ ਦੇ ਰਾਜ਼ ਨੂੰ ਖੋਲ੍ਹਣ ਤੋਂ ਅਸਮਰੱਥ ਹੈ। ਹੁਕਮ ਸੰਕੇਤ ਦਿੰਦਾ ਹੈ ਕਿ ਦੇਵਤਿਆਂ ਨੇ ਇਹ ਬ੍ਰਹਿਮੰਡ ਦੀਆਂ ਸੂਰਤਾਂ ਨਹੀਂ ਸਾਜੀਆਂ।

ਇੰਵ ਹੁਕਮ ਇਨਸਾਨ ਨੂੰ ਸਦੀਵੀ ਸੁਤੰਤਰਤਾ ਦੇ ਬੇਰੋਕ ਅਸਮਾਨ ਹੇਠ ਖੜ੍ਹਾ ਕਰਦਾ ਹੈ ਅਤੇ ਹਸਤੀ ਦਾ ਆਖ਼ਰੀ ਰੂਪ ਹੁਕਮ ਤੋਂ ਬਿਨਾਂ ਹੋਰ ਕੁਝ ਨਹੀਂ।

ਜਦ ਹਜ਼ੂਰ ਫ਼ੁਰਮਾਉਂਦੇ ਹਨ ਕਿ ਹੁਕਮ ਤੋਂ ਬਾਹਰ ਕੁਝ ਵੀ ਨਹੀਂ ਤਾਂ ਇਸ ਰੱਬੀ ਫ਼ਰਮਾਨ ਵਿਚ ਇਹ ਛੁਪਿਆ ਹੋਇਆ ਸੰਕੇਤ ਵੀ ਮੰਨ ਲਵੋ ਕਿ ਹੁਕਮ ਤੋਂ ਬਾਹਰ ਜਾਣਾ ਬੇਪਰਵਾਹ ਪਰਵਾਜ਼ ਨਹੀਂ ਸਗੋਂ ਨਿੱਕੇ ਦ੍ਰਿਸ਼ ਨੂੰ ਸਭ ਕੁਝ ਮੰਨ ਲੈਣ ਦਾ ਭਰਮ ਹੈ। ਹੁਕਮ ਤੋਂ ਬਾਹਰ ਕਦਮ ਰੱਖਣਾ ਵੱਡੇ ਰਾਹ ਨੂੰ ਛੱਡ ਕੇ ਤੁੱਛ ਜਿਹੀ ਮੰਜ਼ਲ ਉੱਤੇ ਅਟਕਣਾ ਹੈ ਜਾਂ ਕਹੋ ਉਸ ਸ੍ਰਿਸ਼ਟੀ ਵਿਚ ਪ੍ਰਵੇਸ਼ ਕਰਨਾ ਹੈ ਜੋ ਅਗਲੇ ਪਲ ਵਿਚ ਹੀ ਕਿਸੇ ਨੂੰ ਮਾਰੂ ਅਕੇਵੇਂ ਅਤੇ ਤੁੰਦ ਹਉਮੈ ਵਿਚ ਬਦਲ ਜਾਵੇਗੀ। ਗੁਰੂ ਨਾਨਕ ਸਾਹਿਬ ਦੀ ਕੁਦਰਤ

ਸੰਪੂਰਨ ਹੁਕਮ ਨੂੰ ਛੋਂਹਦਾ ਆਕਾਰ ਹੈ ਅਤੇ ਹੁਕਮ ਤੋਂ ਬਾਹਰ ਜਾਣ ਦਾ ਨਤੀਜਾ ਇਸ ਸੰਪੂਰਨ ਹੁਕਮ ਨੂੰ ਛੋਂਹਦੇ ਆਕਾਰ ਨੂੰ ਤਿਆਗ ਕੇ ਨਿੱਕੀ ਹੋਂਦ ਦੀ ਅੰਧ-ਮੂਰਖ ਭੁੱਲ ਵਿਚ ਗੁਆਚ ਜਾਣਾ ਹੈ। ਜਪੁ ਜੀ ਸਾਹਿਬ ਵਿਚ 'ਅਸੰਖ' ਵਾਲੀਆਂ ਪਉੜੀਆਂ ਕੁਦਰਤ ਨੂੰ ਗਿਣਤੀ ਦੀ ਅਨੇਕਤਾ ਦੇਣ ਨਾਲੋਂ ਵੀ ਡੂੰਘਾ ਭੇਦ ਰੱਖਦੀਆਂ ਹਨ। ਇਨ੍ਹਾਂ ਪਉੜੀਆਂ ਤੋਂ ਪ੍ਰਤੱਖ ਹੈ ਕਿ ਕੁਦਰਤ ਦੇ ਸੰਪੂਰਨ ਹੁਕਮ ਨੂੰ ਛੋਂਹਦੇ ਆਕਾਰ ਵਿਚ ਲਘੂ ਹੋਂਦ ਦੈਵੀ ਭੇਦਾਂ ਤੋਂ ਬਾਹਰ ਨਹੀਂ ਲਿਜਾਈ ਜਾ ਸਕਦੀ। ਮਨੁੱਖ ਸ੍ਰਿਸ਼ਟੀ ਦੇ ਕਿਸੇ ਵੀ ਅੰਸ਼ ਨੂੰ ਇੰਨੀ ਇਕੱਲਤਾ ਵਿਚ ਲਿਆਉਣ ਦੇ ਸਮਰੱਥ ਨਹੀਂ ਜਿੱਥੇ ਪਹੁੰਚ ਕੇ ਉਹ ਅੰਸ਼ ਮਨੁੱਖ ਦੀ ਠੋਸ ਪਕੜ ਵਿਚ ਸਦਾ ਲਈ ਅਤੇ ਅੰਤਮ ਤੌਰ ਉੱਤੇ ਆ ਸਕੇ।

ਜਪੁ ਜੀ ਸਾਹਿਬ ਦੇ ਪਾਠ ਦੇ ਨਾਲ-ਨਾਲ ਕੁਦਰਤ ਦੀ ਰਵਾਨੀ ਵਿਚ ਨਵੀਂ ਤੋਂ ਨਵੀਂ ਰਮਜ਼ ਉੱਘੜਦੀ ਆਉਂਦੀ ਹੈ ਅਤੇ ਹਰ ਨੁਕਤੇ ਉੱਤੇ ਇਕ ਨਵੀਂ ਦਿਸ਼ਾ ਬਣਦੀ ਹੈ। ਗੁਰੂ ਨਾਨਕ ਸਾਹਿਬ ਦੇ ਪ੍ਰਬਲ ਖ਼ਿਆਲ ਦੀਆਂ ਵਿਸਮਾਦਜਨਕ ਡੂੰਘਾਣਾਂ ਦਾ ਮਾਮੂਲੀ ਜਿਹਾ ਅਨੁਭਵ ਕੀਤੇ ਬਿਨਾਂ ਸਿੱਖ ਚਿੰਤਕ ਉਨ੍ਹਾਂ ਦੇ ਸਤਹੀ ਰੂਪ ਦਾ ਕਿਸੇ ਮਜ਼੍ਹਬੀ ਵਿਸ਼ਵਾਸ ਜਾਂ ਕਿਤਾਬ ਵਿੱਚੋਂ ਸਮਾਨਾਂਤਰ ਲੱਭਣ ਦੀ ਕਾਹਲ ਵਿਚ ਰਹਿੰਦੇ ਹਨ, ਪਰ ਅਜਿਹੇ ਲੋਕ ਇਹ ਨਹੀਂ ਸਮਝਦੇ ਕਿ ਗੁਰੂ ਨਾਨਕ ਸਾਹਿਬ ਦੇ ਆਵੇਸ਼ ਦੀ ਸੁਤੰਤਰਤਾ ਪੁਰਾਤਨ ਖ਼ਿਆਲ ਦੀ ਗਿਣੀ-ਮਿਥੀ ਸੀਮਾ ਤੋਂ ਕਿਤੇ ਅਗੇਰੇ ਹੈ।

ਕੁਦਰਤ ਦਾ ਪਾਸਾਰ ਆਖ਼ਰੀ ਜਾਂ ਖ਼ਾਲਸ ਨਿਆਰਾਪਣ ਤੋਂ ਉਰੇ ਅਨੁਭਵ ਕਰਨਾ, ਨਿੱਕੇ ਕਾਲ ਦੀ ਨਿੱਕੀ ਉਡਾਣ ਵਿਚ ਸ਼ਾਮਲ ਹੋਣਾ ਹੈ ਜਾਂ ਇਕ ਨੇੜੇ ਦੀ ਸੀਮਾ ਉੱਤੇ ਮੁੱਕ ਜਾਣਾ ਹੈ, ਜਾਂ ਹਉਮੈਵਾਦੀ ਭੁਲੇਖੇ ਵਿਚ ਗੁਆਚ ਜਾਣਾ ਹੈ।

ਬੇਸ਼ੱਕ ਗੁਰੂ ਨਾਨਕ ਸਾਹਿਬ ਦੀ ਕੁਦਰਤ ਤਿੰਨ ਰੁਤਬੇ ਯਾਨੀ ਕ੍ਰਮਵਾਰ ਪਹਿਲੇ ਆਪਣੀ ਸਾਦਗੀ ਦਾ ਖਾਲਸ ਨਗਨ ਰੂਪ, ਫੇਰ ਉੱਚੇ ਅਨੁਭਵ ਦੀਆਂ ਸੂਖ਼ਮ ਤਰਜ਼ਾਂ (ਜਿਵੇਂ ਸੁਣਿਐ, ਮੰਨੈ, ਧਰਮ ਖੰਡ, ਗਿਆਨ ਖੰਡ ਅਤੇ ਸਰਮ ਖੰਡ ਆਦਿ) ਅਤੇ ਅੰਤ ਵਿਚ 'ਅਸੰਖ ਚੋਰ ਹਰਾਮਖੋਰ' ਦੇ ਹਜੂਮ ਰੱਖਦੀ ਹੈ; ਪਰ ਕੁਦਰਤ ਦੀਆਂ ਇਹ ਅਸੰਖ ਖੰਡ-ਸ਼ਕਲਾਂ ਜਮ-ਭੈਅ ਦੀ ਪਕੜ ਵਿਚ ਰਹਿਣਗੀਆਂ, ਜੇ ਉਹ ਆਖ਼ਰੀ ਨਿਆਰੇਪਣ ਤੋਂ ਨਿਖੇੜ ਦਿੱਤੀਆਂ ਜਾਣ। ਸੋ ਕੁਦਰਤ ਦੇ ਇਸ ਨਾ-ਮੁੱਕਣ ਵਾਲੇ ਸੰਘਣੇਪਣ ਵਿਚ ਮਨੁੱਖ ਦਾ ਅੰਦਾਜ਼ਾ ਢੋਲ ਦੀ ਖ਼ਾਲੀ ਆਵਾਜ਼ ਹੈ।

ਕੁਦਰਤ ਦਾ ਆਖ਼ਰੀ ਨਿਆਰਾਪਣ ਸੁਹਜ ਦੀ ਜਿਸ ਅਦਾ ਨਾਲ, ਜਿਸ ਬੇਮਿਸਾਲ ਜ਼ੋਰ ਨਾਲ ਅਤੇ ਜਿਸ ਵਿਲੱਖਣਤਾ ਨਾਲ ਖੰਡ-ਸ਼ਕਲਾਂ ਨੂੰ ਆਪਣੀ ਅਭੇਦਤਾ ਅੰਦਰ ਲਿਆਉਂਦਾ ਹੈ ਠੀਕ ਉਸ ਦੇ ਕੇਂਦਰ ਨਾਲ ਜੁੜਿਆ ਇਹ ਬਹੁ-ਪੱਖੀ ਤਾਲ ਹੀ ਹਰ ਚੀਜ਼ ਜਾਂ ਹਸਤੀ ਦਾ ਅਸਲ ਆਪਣਾ-ਆਪ ਹੈ। ਇਹ ਅਸਲ ਆਪਣਾ-ਆਪ ਵੇਖਣਾ ਹੀ ਹਸਤੀ ਦਾ ਲਕਸ਼ ਹੈ।

'ਏਕੋ ਕਵਾਉ' 'ਲਖ ਦਰੀਆਉ' ਵਿਚ ਵਿਆਪਕ ਹੈ ਅਤੇ ਠੀਕ ਇਸੇ ਤਰ੍ਹਾਂ

ਹਸਤੀ ਵਿਚ 'ਲਖ ਦਰੀਆਉ' ਵਿਆਪਕ ਹਨ ਅਤੇ ਹਸਤੀ ਦੀ ਅਸਲ ਮੰਜ਼ਿਲ ਇਨ੍ਹਾਂ 'ਲਖ ਦਰੀਆਉ' ਨਾਲ ਵਸਲ ਕਰਨਾ ਹੈ। 'ਲਖ ਦਰੀਆਉ' ਵੱਲ ਵਧਣਾ ਅਤੇ 'ਲਖ ਦਰੀਆਉ' ਵਿਚ ਆਉਣਾ ਕੁਦਰਤ ਦੇ ਆਖ਼ਰੀ ਨਿਆਰੇਪਣ ਨਾਲ ਜੁੜਨਾ ਹੈ। (ਗੁਰੂ ਨਾਨਕ ਸਾਹਿਬ ਦੇ ਇਸ ਮਹਾਂਵਾਕ ਵਾਲੇ ਦਿਨ ਤੋਂ ਦਰਿਆ ਸਿੱਖ ਵਿਚ ਹਨ, ਅਤੇ ਸਿੱਖ-ਫ਼ਿਤਰਤ ਦੀਆਂ ਰਵਾਨੀਆਂ ਦਰਿਆਵਾਂ ਵਿਚ ਦੌੜ ਰਹੀਆਂ ਹਨ।)

ਬੇਸ਼ੱਕ ਕੁਦਰਤ ਦੇ ਅਨੇਕਾਂ ਖੰਡ ਹਨ ਅਤੇ ਇਨ੍ਹਾਂ ਖੰਡਾਂ ਦੇ ਅਨੇਕਾਂ ਧਰਾਤਲ ਹਨ ਪਰ ਜੇ ਅਸੀਂ ਇਨ੍ਹਾਂ ਅਸੰਖਾਂ ਆਕਾਰੀ ਅਤੇ ਨਿਰਾਕਾਰੀ ਖੰਡਾਂ ਨੂੰ ਮਨੁੱਖੀ ਖ਼ਿਆਲ ਦੇ ਤੋਲ, ਮਾਪ, ਜਾਂਚ ਅਤੇ ਕਰਮ ਵਿਚ ਢਾਲਾਂਗੇ ਤਾਂ ਅਸੀਂ ਇਕ ਤਰ੍ਹਾਂ ਡੂੰਘ-ਡੂੰਘਾਣਾਂ ਤੋਂ ਬੇਮੁਖ ਹੋ ਕੇ ਕੇਵਲ ਬਾਹਰਲੀ ਬੇਲਚਕ ਸਤਹ ਦੀ ਪੂਜਾ ਕਰ ਰਹੇ ਹੋਵਾਂਗੇ। ਮਿਸਾਲ ਲਈ ਸੋਲ੍ਹਵੀਂ ਪਉੜੀ ਦੀਆਂ ਇਨ੍ਹਾਂ ਤੁਕਾਂ ਨੂੰ ਵਿਚਾਰਦੇ ਹਾਂ:

*ਧੌਲੁ ਧਰਮੁ ਦਇਆ ਕਾ ਪੂਤੁ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥*
*ਜੇ ਕੋ ਬੁਝੈ ਹੋਵੈ ਸਚਿਆਰੁ॥ ਧਵਲੈ ਉਪਰਿ ਕੇਤਾ ਭਾਰੁ॥*
*ਧਰਤੀ ਹੋਰੁ ਪਰੈ ਹੋਰੁ ਹੋਰੁ॥...*
*ਸਭਨਾ ਲਿਖਿਆ ਵੁੜੀ ਕਲਾਮ॥*
*ਏਹੁ ਲੇਖਾ ਲਿਖਿ ਜਾਣੈ ਕੋਇ॥ ਲੇਖਾ ਲਿਖਿਆ ਕੇਤਾ ਹੋਇ॥*
*ਕੇਤਾ ਤਾਣੁ ਸੁਆਲਿਹੁ ਰੂਪੁ॥ ਕੇਤੀ ਦਾਤਿ ਜਾਣੈ ਕੌਣੁ ਕੂਤੁ॥* *(ਪੰਨਾ ੩)*

ਪਹਿਲੀਆਂ ਦੋ ਤੁਕਾਂ ਮੁਤਾਬਕ ਦਇਆ ਦੇ ਪੁੱਤਰ ਧਰਮ ਅਤੇ ਧਰਮ ਦੇ ਸਾਜੇ-ਨਿਵਾਜੇ ਨਿਯਮ ਸੰਤੋਖ ਅਨੁਸਾਰ ਸ੍ਰਿਸ਼ਟੀ ਚੱਲ ਰਹੀ ਹੈ। ਅਗਲੀਆਂ ਦੋ ਤੁਕਾਂ ਅਨੁਸਾਰ ਧਰਮ ਦੇ ਧੌਲ ਉੱਤੇ ਬੇਅੰਤ ਭਾਰ ਹੈ (ਪੌਰਾਣਿਕ ਧੌਲ ਉੱਤੇ ਨਹੀਂ) ਅਤੇ ਇਸ ਬੇਅੰਤਤਾ ਦੇ ਰਾਹ ਉੱਤੇ ਚੱਲ ਕੇ ਸੱਚ ਪ੍ਰਾਪਤ ਹੋ ਸਕਦਾ ਹੈ। ਧਰਮ-ਧੌਲ ਉੱਤੇ ਬੇਸ਼ੁਮਾਰ ਭਾਰ ਹੋਣ ਤੋਂ ਇਹ ਸੰਕੇਤ ਮਿਲਦਾ ਹੈ ਕਿ ਧਰਮ ਦੇ ਅਨੇਕਾਂ ਭੇਦ ਹਨ ਯਾਨੀ ਅਨੇਕਾਂ ਦਿਸ਼ਾਵਾਂ ਅਤੇ ਅਨੇਕਾਂ ਚਾਲਾਂ ਹਨ। ਸੋ ਮਨੁੱਖ ਧਰਮ ਨੂੰ ਵੀ, ਜਿਹੜਾ ਕਿ ਉਸ ਦੇ ਦਿਲ ਦੇ ਨੇੜੇ ਦੀ ਸ਼ੈਅ ਹੈ, ਉਸ ਦੇ ਸੰਪੂਰਨ ਤਾਲ ਨਾਲੋਂ ਅਲਹਿਦਾ ਕਰ ਕੇ ਨਹੀਂ ਵੇਖ ਸਕਦਾ ਅਤੇ ਨਾ ਉਸ ਨੂੰ ਮਨੁੱਖੀ ਕਰਤੱਵਾਂ ਦੀ ਵਿਧਾਨਕ ਜਾਚ ਵਿਚ ਢਾਲ ਸਕਦਾ ਹੈ। ਧਰਮ ਦੀ ਵਿਲੱਖਣਤਾ ਦੀ ਇਹੋ ਨਿਸ਼ਾਨੀ ਹੈ ਕਿ ਇਕ ਪਾਸੇ ਤਾਂ ਇਨਸਾਨੀ ਅਮਲ, ਬਿਬੇਕ ਅਤੇ ਅਨੁਭਵ ਧਰਮ ਨੂੰ ਪੂਰੀ ਅਪਣੱਤ ਨਾਲ ਸੰਭਾਲ ਸਕਦੇ ਹਨ ਪਰ ਦੂਜੇ ਪਾਸੇ ਇਸ ਦੇ ਸਗਲ ਮੁੱਖ ਤੋਂ ਪੂਰਾ ਪਰਦਾ ਉਠਾ ਵੀ ਨਹੀਂ ਸਕਦੇ। ਪਰ ਅਗਲੀਆਂ ਦੋ ਸਤਰਾਂ ਦੱਸਦੀਆਂ ਹਨ ਕਿ ਖ਼ਾਲਸ ਕੁਦਰਤ ਸਗਲ ਧਰਮ ਤੋਂ ਵਡੇਰੀ ਹੈ ਕਿਉਂਕਿ ਹੋਰ ਅਨੇਕਾਂ ਧਰਤੀਆਂ ਹਨ, ਜਿਨ੍ਹਾਂ ਨੇ ਹੋ ਸਕਦਾ ਹੈ, ਧਰਮ ਦੀ ਪ੍ਰਤੀਤੀ ਤੋਂ ਵਡੇਰੇ ਜਾਪ ਸੰਭਾਲਿਆ ਹੋਵੇ। ਗੁਰੂ ਜੀ ਨੇ ਪਹਿਲਾਂ ਸਪੱਸ਼ਟ ਕੀਤਾ ਕਿ ਸਾਡੀ ਧਰਤੀ ਨੂੰ ਧਰਮ-ਧੌਲ ਦਾ ਆਸਰਾ ਹੈ ਪਰ ਅੱਗੇ ਚੱਲ ਕੇ ਪ੍ਰਸ਼ਨ

ਕੀਤਾ ਕਿ ਹੋਰ ਅਸੰਖਾਂ ਧਰਤੀਆਂ ਨੂੰ ਕਿਹੜੇ ਧਰਮ-ਧੌਲ ਦੀ ਓਟ ਹੈ? ਇਸ ਪ੍ਰਸ਼ਨ ਵਿੱਚੋਂ ਇਹ ਸੰਕੇਤ ਮਿਲਦਾ ਹੈ ਕਿ ਧਰਮ ਹੀ ਅੰਤਮ ਦੈਵੀ ਨਿਯਮ ਨਹੀਂ ਸਗੋਂ ਧਰਮ ਤੋਂ ਅੱਗੇ ਹੋਰ ਅਨੇਕਾਂ ਇਲਾਹੀ ਅਸੂਲ ਹਨ ਜਿਨ੍ਹਾਂ ਨੇ ਅੱਗੇ ਤੋਂ ਅੱਗੇ ਧਰਤੀਆਂ ਨੂੰ ਸੰਭਾਲਿਆ ਹੋਇਆ ਹੈ।

ਮਨੁੱਖ ਦੀ ਇਹ ਸਥਿਤੀ ਨਹੀਂ ਹੋ ਸਕਦੀ ਕਿ ਉਹ ਅਮੁੱਲ ਤੋਂ ਹੀ ਇਨਕਾਰ ਕਰ ਦੇਵੇ ਕਿਉਂਕਿ ਧਰਤੀਆਂ ਦਾ ਸਰਬ ਵਰਤਾਰਾ ਕਾਲ ਤੋਂ ਅਛੂਹ ਹੈ ਯਾਨੀ ਉਹ ਹੁਕਮ ਨੂੰ ਛੋਂਹਦਾ ਸੰਪੂਰਨ ਆਕਾਰ ਹੈ। 'ਏਕੋ ਕਵਾਉ' ਤੋਂ ਭਾਵ ਹੈ ਕਿ ਸੱਚ ਤੋਂ 'ਉਹ' ਬਣਿਆ ਜੋ ਫੇਰ ਨਹੀਂ ਬਣੇਗਾ, ਜੋ ਏਕ ਰਹੇਗਾ ਅਤੇ ਪਰਿਵਰਤਨਾਂ ਵਿਚ ਚੱਲ ਕੇ ਆਪ ਅਛੋਹ ਹੈ। ਦੂਜੇ ਪਾਸੇ ਮਨੁੱਖ ਦੀ ਇਹ ਸਥਿਤੀ ਵੀ ਨਹੀਂ ਹੋ ਸਕਦੀ ਕਿ ਉਹ ਨਿੱਜੀ ਪਰ ਫ਼ਰਜ਼ੀ ਸੰਪੂਰਨਤਾ ਦੇ ਮਿਆਰਾਂ ਨਾਲ ਅੰਤਮ ਰਹੱਸਾਂ ਨੂੰ ਕਿਸੇ ਠੋਸ-ਨਿਸਚਿਤ ਨੁਕਤੇ ਉੱਤੇ ਲਿਆ ਕੇ ਖੜ੍ਹਾ ਕਰੇ, ਕਿਉਂਕਿ:

*ਆਸਣੁ ਲੋਇ ਲੋਇ ਭੰਡਾਰ॥ ਜੋ ਕਿਛੁ ਪਾਇਆ ਸੁ ਏਕਾ ਵਾਰ॥ (ਪੰਨਾ ੭)*

ਹੁਣ ਸੁਆਲ ਪੈਦਾ ਹੁੰਦਾ ਕਿ ਮਨੁੱਖ ਸਾਡੀ ਇਸ ਧਰਤੀ ਉੱਤੇ ਕਿਸ ਨਿਸਚੇ ਦੀ ਓਟ ਨਾਲ ਜੀਵੇ? ਕੀ ਉਸ ਦੀ ਹੋਂਦ ਧਰਤੀ ਦਾ ਇਕ ਨਿੱਕਾ ਜਿਹਾ ਪਰਿਵਰਤਨ ਹੈ? ਕੀ ਧਰਤੀ ਦੇ ਤੱਤਾਂ ਦੇ ਸਫ਼ਰ ਵਿਚ ਹੀ ਆਦਮੀ ਮੁੱਕ ਜਾਵੇਗਾ? ਕੀ ਚੇਤਨਾ ਦੀ ਇਕ ਨਿੱਕੀ ਜਿਹੀ ਬੰਦਸ਼ ਤੋਂ ਬਾਹਰ ਉਸ ਦੀ ਕੋਈ ਸਥਿਤੀ ਹੈ? ਗੁਰੂ ਨਾਨਕ ਸਾਹਿਬ ਚੌਂਤੀਵੀ ਪਉੜੀ ਵਿਚ ਇਨ੍ਹਾਂ ਪ੍ਰਸ਼ਨਾਂ ਦਾ ਅੱਧਾ ਉੱਤਰ ਦਿੰਦੇ ਹਨ ਅਤੇ ਸਾਰਾ ਉੱਤਰ ਸੰਪੂਰਨ 'ਜਪੁ ਜੀ ਸਾਹਿਬ' ਹੈ। ਚੌਂਤੀਵੀਂ ਪਉੜੀ ਵਿਚ ਫ਼ੁਰਮਾਇਆ ਹੈ ਕਿ ਰਾਤਾਂ (ਸੂਰਜ ਦੇ ਚੜ੍ਹਨ-ਛਿਪਣ), ਥਿੱਤਾਂ, ਦਿਨਾਂ, ਪਉਣਾਂ, ਅਗਨੀਆਂ ਅਤੇ ਆਕਾਸ਼ਾਂ-ਪਾਤਾਲਾਂ ਵਿਚਕਾਰ ਧਰਤੀ ਧਰਮਸਾਲ ਦੇ ਰੂਪ ਵਿਚ ਖੜ੍ਹੀ ਹੈ। ਸਭ ਚੀਜ਼ਾਂ ਸੱਚ ਦੇ ਸੱਚੇ ਦਰਬਾਰ ਵਿਚ ਕੀਤੀ ਕਮਾਈ ਅਨੁਸਾਰ ਹਾਜ਼ਰ ਕੀਤੀਆਂ ਜਾ ਰਹੀਆਂ ਹਨ ਅਤੇ ਕੱਚਿਆਂ-ਪੱਕਿਆਂ ਦਾ ਨਿਤਾਰਾ ਹੋ ਰਿਹਾ ਹੈ। ਗੁਰਬਾਣੀ ਦੇ ਅਜਿਹੇ ਵਿਚਾਰਾਂ ਤੋਂ ਅਨੇਕਾਂ ਸੰਕੇਤ ਉਭਰਦੇ ਹਨ ਜਿਵੇਂ 'ਏਕੋ ਕਵਾਉ' ਬ੍ਰਹਿਮੰਡ ਦੀਆਂ ਅਨੇਕਾਂ ਸੂਰਤਾਂ ਨੂੰ ਜਿਸ ਨਿਸਚੇ ਨਾਲ ਮਾਲਾ-ਮਾਲ ਕਰਦਾ ਹੈ ਉਸ ਨਿਸਚੇ ਦਾ ਜ਼ੋਰ ਹੀ ਬ੍ਰਹਿਮੰਡ ਨੂੰ ਉਸ ਦੇ 'ਹੋਣ' ਦਾ ਟਿਕਾਅ ਬਖ਼ਸ਼ਦਾ ਹੈ। 'ਹੋਣ' ਦੇ ਟਿਕਾਅ ਨਾਲ ਹੀ ਧਰਤੀਆਂ ਦੇ ਵਿਸ਼ਾਲ ਅਮਲ ਵਿਚ ਕੱਚੇ-ਪੱਕੇ ਦੀ ਹਿਲਜੁਲ ਸ਼ੁਰੂ ਹੁੰਦੀ ਹੈ ਅਤੇ ਇਸ ਹਿਲਜੁਲ ਨੂੰ ਅਸੀਂ ਅੰਤਮ-ਨਿਆਂ ਵੱਲ ਉੱਠਦੀ ਰਵਾਨੀ ਆਖਾਂਗੇ। ਇੰਵ 'ਏਕੋ ਕਵਾਉ' ਅੰਤਮ-ਨਿਆਂ ਵਿਚ ਜ਼ਾਹਿਰ ਹੁੰਦਿਆਂ ਹੀ ਧਰਤੀਆਂ ਤੋਂ ਇਸ ਦਾ ਨਾਮ ਪੁੱਛਣਾ ਸ਼ੁਰੂ ਕਰਦਾ ਹੈ। ਦੂਜੇ ਲਫ਼ਜ਼ਾਂ ਵਿਚ ਹੇਠਲੇ ਮੰਡਲਾਂ ਵਿਚ 'ਏਕੋ ਕਵਾਉ' ਦੇ ਨਿਆਂਕਾਰ ਰੂਪ ਦੁਆਰਾ ਇਕ ਵਿਸ਼ਾਲ ਅਨੁਭਵ ਥਰਥੱਰਾਹਟ ਵਿਚ ਆਉਂਦਾ ਹੈ, ਜੋ ਆਪਣੀ ਹੋਂਦ ਤੋਂ ਬਾਹਰ ਖਲੋਤੇ ਨਿਆਂਕਾਰ ਦੀ ਤਲਾਸ਼ ਵਿਚ ਨਿਕਲਦਾ ਹੈ ਅਤੇ ਆਪਣੇ 'ਹੋਣ' ਦੀ ਸਾਰਥਕਤਾ

ਸਮਝਦਾ ਹੈ। 'ਹੋਣ' ਦੀ ਸਾਰਥਕਤਾ ਦਾ ਭਾਵ 'ਏਕੋ ਕਵਾਉ' ਨਾਲ ਜੁੜੇ ਹੋਣ ਦਾ ਯਕੀਨ ਹੈ। ਇੰਞ ਅਸੀਂ ਕਹਿ ਸਕਦੇ ਹਾਂ ਕਿ ਧਰਤੀ ਨਾਲ ਜੁੜੇ ਕੁੱਲ ਦ੍ਰਿਸ਼, ਇਸ ਦੇ ਤੱਤਾਂ ਦੇ ਸਰਬ ਬਹੁ-ਰੰਗੇ ਸੁਆਦ, ਅਕਲ ਦੇ ਉਤਰਾਅ-ਚੜ੍ਹਾਅ, ਗਿਆਨ ਦੀਆਂ ਗੰਢਾਂ ਅਤੇ ਅਨੁਭਵ ਦੀਆਂ ਦੌੜਾਂ, ਗੱਲ ਕੀ ਬ੍ਰਹਿਮੰਡ ਦਾ ਹਰ ਕਿਸਮ ਦਾ ਮਾਹੌਲ 'ਏਕੋ ਕਵਾਉ' ਦੀ ਨਜ਼ਰ ਵਿਚ ਆ ਕੇ ਹੀ ਆਪਣੇ 'ਅਸਲ' ਨੂੰ ਲੱਭਦਾ ਹੈ ਜਾਂ ਕਹੋ ਅਸੰਖ ਹਸਤੀਆਂ ਦੇ 'ਅਸਲ' ਜੋ ਕਿ ਬ੍ਰਹਿਮੰਡਾਂ ਦੇ ਸਮਰੱਥ ਕੇਂਦਰਾਂ ਨਾਲ ਜੁੜੇ ਹੋਏ ਹਨ ਆਪਣੇ ਆਪ ਨੂੰ ਲਗਾਤਾਰ ਨਿਆਂ, ਫ਼ਜ਼ਲ ਅਤੇ ਸੱਚੇ 'ਦਰਬਾਰ' ਵਿਚ ਪੇਸ਼ ਕਰ ਰਹੇ ਹਨ। ਇਹ ਵੀ ਆਖ ਸਕਦੇ ਹਾਂ ਕਿ ਗੁਰੂ ਨਾਨਕ ਸਾਹਿਬ ਦੀ ਸਾਰੀ ਕੁਦਰਤ ਆਪਣੇ ਅੰਦਰ ਕਰਮ (ਬਖ਼ਸ਼ਿਸ਼), ਨਿਆਂ, ਇਕਰਾਰ, ਸਿਦਕ (ਸ਼ੁਕਰ) ਦੀ ਚਾਰ ਤਹਿਆਂ ਵਾਲੀ ਚੁੱਪ ਨੂੰ ਢੂੰਡਦੀ ਹੈ ਅਤੇ ਇੰਞ ਅਕਾਲ ਫ਼ਤਹ ਦੇ ਛਿਣ ਦੀ ਸਿਖਰ ਦੀ ਪਛਾਣ ਕਰਦੀ ਹੈ।

ਉਪਰੋਕਤ 'ਏਕੋ ਏਕ' ਦੈਵੀ ਵਾਤਾਵਰਨ ਵਿਚ ਉੱਚੇ ਮਨੁੱਖ ਦਾ ਪ੍ਰਕਾਸ਼ ਹੁੰਦਾ ਹੈ, ਜਿਸ ਨੂੰ ਅੱਗੇ ਚੱਲ ਕੇ ਕੁਝ ਵਧੇਰੇ ਪ੍ਰਮਾਣਿਕ ਨਾਵਾਂ ਨਾਲ ਪੁਕਾਰਿਆ ਜਾਵੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉੱਚੇ ਮਨੁੱਖ ਵਰਗਾ ਨਮੂਨਾ ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਕਿਸੇ ਦੇਸ਼ ਵਿਚ ਮਿਲਣਾ ਦੁਰਲੱਭ ਹੈ।

ਗੁਰੂ ਨਾਨਕ ਸਾਹਿਬ ਦਾ ਉੱਚਾ ਮਨੁੱਖ ਆਪਣੀ ਆਖ਼ਰੀ ਮੰਜ਼ਿਲ ਸਮੇਂ ਆਪਣੀ ਸਿਦਕ-ਪਰਵਾਜ਼ ਦੇ ਜ਼ੋਰ ਨਾਲ ਚਾਰ ਯੁੱਗਾਂ ਉੱਤੇ ਫੈਲੇ ਹੋਏ ਅਸੰਖਾਂ, ਮਿੱਥਿਆ-ਚੱਕਰਾਂ ਨੂੰ ਵੇਖਦਾ ਹੈ। ਇਹ ਮਿੱਥਿਆ-ਚੱਕਰਾਂ ਵਿਚ ਇਕ ਖ਼ਾਸ ਪੜਾਅ ਉੱਤੇ ਨਾ-ਮਨਜ਼ੂਰ ਹੋਏ ਅਵਤਾਰ, ਦੇਵੀ-ਦੇਵਤੇ, ਪ੍ਰਬੀਨ ਦਰਸ਼ਨ ਦੇ ਕ੍ਰਿਸ਼ਮੇ, ਗਿਆਨ ਦੇ ਹੋਰ ਅਨੇਕਾਂ ਜੌਹਰ, ਫ਼ਰਜ਼ੀ ਅਨੁਮਾਨ ਵਿੱਚੋਂ ਉਪਜੀਆਂ ਕਰਾਮਾਤਾਂ, ਚੁੱਪ-ਡੂੰਘਾਣਾਂ ਵਿੱਚੋਂ ਉੱਭਰੀਆਂ ਮੁਕਤੀਆਂ, ਤਰਕ ਅਤੇ ਗਿਆਨ-ਚਕਸ਼ੂ ਦੀ ਬਾਰੀਕਬੀਨੀ ਵਿੱਚੋਂ ਨਿਕਲੀਆਂ ਰਿਧੀਆਂ-ਸਿਧੀਆਂ, ਲਘੂ ਬਿਰਤੀਆਂ ਵਿੱਚੋਂ ਬਣੇ ਯੁੱਗ-ਜੇਤੂ ਦਾਅਵੇ ਅਤੇ ਛੋਟੀਆਂ ਸੁਰਤੀਆਂ ਵਿੱਚੋਂ ਨਿਕਲੇ ਮਾਰਗ ਅਤੇ ਜੀਵਨ ਦੇ ਸਥਿਰ ਪੰਧ—ਗੱਲ ਕੀ ਚਾਰ ਯੁੱਗਾਂ ਦੇ ਖ਼ਿਆਲ ਅਤੇ ਅਮਲ ਦੀ ਸਾਰੀ ਨਾ-ਮੁਕੰਮਲ ਦੁਨੀਆਂ ਆਉਂਦੀ ਹੈ। ਉੱਚੇ ਮਨੁੱਖ ਦੀ ਸਿਦਕ-ਪਰਵਾਜ਼ ਉਸ ਚਿੰਤਨ, ਅਮਲ ਅਤੇ ਅਵਤਾਰ ਨੂੰ ਨਾ-ਮਨਜ਼ੂਰ ਹਾਲਤ ਵਿਚ ਵੇਖਦੀ ਹੈ ਜੋ ਕਿ ਆਪਣਾ ਮਿੱਥਿਆ-ਚੱਕਰ ਨਹੀਂ ਤੋੜ ਸਕਿਆ।

ਚਹੁੰ ਯੁੱਗਾਂ ਦੇ ਅਮਲ ਅਤੇ ਚਿੰਤਨ ਦੀ ਬਹੁਤੀ ਉਡਾਣ ਮਿੱਥਿਆ-ਚੱਕਰ ਵਿਚ ਕਿਉਂ ਦਿੱਸਦੀ ਹੈ? ਇਸ ਦਾ ਜੁਆਬ ਇਹ ਹੈ ਕਿ ਮਨੁੱਖ ਰੂਹਾਨੀਅਤ ਦੇ ਧੁਰ ਦੇ ਜਲਵੇ ਨੂੰ ਆਪਣੀ ਹੀ ਚੇਤਨਾ ਦੇ ਨਿਸ਼ਾਨਾਂ ਦੀ ਪੈਰਵੀ ਕਰ ਕੇ ਪ੍ਰਾਪਤ ਕਰਨਾ ਚਾਹੁੰਦਾ ਹੈ। ਉਹ ਵਿਵਹਾਰਕ ਸਮਾਨਾਂਤਰਾਂ, ਗਿਆਨ ਦੀਆਂ ਪ੍ਰਚਲਿਤ ਕੀਮਤਾਂ ਅਤੇ ਦ੍ਰਿਸ਼ਾਂ ਦੀਆਂ ਸੀਮਾਵਾਂ ਦੇ ਅਨੁਸਾਰ ਪ੍ਰਤੀਤੀ ਦਾ ਇਕ ਬਾਰੀਕ ਪ੍ਰਬੰਧ ਸਾਜਦਾ

ਹੈ ਅਤੇ ਇੰਞ ਉਹ ਆਪਣੀ ਹੀ ਚੇਤਨਾ ਦੀ ਕਿਸੇ ਇਕਾਈ ਦੀ ਸਿਖਰ ਨੂੰ ਰੱਬੀ ਜਲਵੇ ਦੀ ਸਿਖਰ ਸਮਝਣ ਦਾ ਭੁਲੇਖਾ ਖਾ ਜਾਂਦਾ ਹੈ। ਮਨੁੱਖੀ ਚੇਤਨਾ ਦੇ ਸੰਸਾਰੀ ਰੂਪ ਅਤੇ ਗਤੀ-ਫੈਲਾਉ ਦੇ ਨਿਯਮ ਸੁਅੱਛ ਜੀਵਨ ਦੀ ਪਾਲਣਾ ਲਈ ਬਹੁਤ ਜ਼ਰੂਰੀ ਹਨ ਅਤੇ ਨਿਰਸੰਦੇਹ ਪਵਿੱਤਰ ਜੀਵਨ ਦੀ ਮੌਲਿਕਤਾ ਰੱਖਦੇ ਹਨ ਪਰ ਮਨੁੱਖੀ ਚੇਤਨਾ ਦੇ ਨਿਸ਼ਾਨਾਂ ਨੂੰ ਮੁਕਤੀ, ਨਿਰਵਾਨ, ਸ੍ਰਿਸ਼ਟੀ-ਅੰਤ, ਸ੍ਰਿਸ਼ਟੀ-ਫੈਲਾਉ-ਏਕਤਾ, ਰੱਬੀ ਬਖ਼ਸ਼ਿਸ਼ ਅਤੇ ਸੱਚ ਦੇ 'ਅਮੁਲੋ ਅਮੁਲੁ' ਨੂੰ ਦਰਸਾਉਣ ਲਈ ਕੋਈ ਤਰਤੀਬ, ਕੋਈ ਮੋੜ ਅਤੇ ਕੋਈ ਲੋਚ ਨਹੀਂ ਦਿੱਤੀ ਜਾ ਸਕਦੀ। ਜੇ ਅਜਿਹਾ ਨਿਰਾਰਥ ਯਤਨ ਕੀਤਾ ਜਾਵੇਗਾ ਤਾਂ ਅਸੀਂ ਆਪਣੇ ਹੀ ਚੇਤਨਾ-ਚਿਹਨਾਂ ਦਾ ਇਕ ਸੂਖਮ ਭੰਵਰ ਬਣਾ ਰਹੇ ਹੋਵਾਂਗੇ। ਨਤੀਜੇ ਦੇ ਤੌਰ ਉੱਤੇ ਨਿਰਾਰਥ ਸ਼ੋਖੀ, ਨਿਰਾਰਥ ਹਉਮੈ ਅਤੇ ਨਿਰਾਰਥ ਗਿਆਨ-ਕਰਮ ਉਤਪੰਨ ਹੋ ਕੇ ਇਨਸਾਨੀਅਤ ਦੇ ਬਾਤਨੀ ਨੂਰ ਅਤੇ ਜ਼ਾਹਰਾ ਨਜ਼ਾਕਤ ਨੂੰ ਤਰੁੰਡ ਲੈਣਗੇ।

ਸ੍ਰਿਸ਼ਟੀ-ਉਤਪਤੀ ਦਾ ਆਦਿ ਅਤੇ ਜੀਵਾਂ ਦੀ ਵਿਕਾਸ-ਚਾਲ ਇਕ ਸਤਹੀ ਨਜ਼ਰੀਏ ਤੋਂ ਸਹੀ ਤਰਤੀਬ ਅਤੇ ਸਹੀ ਟਿਕਾਅ ਵਾਲੇ ਹੋ ਸਕਦੇ ਹਨ ਪਰ ਹੁਕਮ ਨੂੰ ਛੋਂਹਦੇ ਸ੍ਰਿਸ਼ਟੀ ਦੇ ਸਗਲ ਆਕਾਰ ਵਿਚ ਅੰਤਮ ਰੂਪ ਵਿਚ ਮਿੱਥਿਆ ਗਿਆ ਸਾਡਾ ਵਕਤ ਅਤੇ ਸਾਡੀ ਫ਼ਰਜ਼ੀ ਆਖ਼ਰੀ ਸਥਿਤੀ ਵਿਕਰਾਲ ਹਨੇਰੇ ਵਿਚ ਉਭਰੇ ਹੋਏ ਭੁਲੇਖੇ ਤੋਂ ਵੱਧ ਕੁਝ ਨਹੀਂ ਹਨ:

*ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥*
*ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ॥*
*ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ॥*
*ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥*
*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥* *(ਪੰਨਾ ੪)*

ਕਾਲ ਦੇ ਨਿੱਕੇ ਚੌਖਟਿਆਂ ਵਿਚ ਹੋਂਦ ਦੇ ਅਲਪ ਤਜਰਬੇ ਹੀ ਸਮਾ ਸਕਦੇ ਹਨ। ਥਿੱਤਾਂ, ਵਾਰ ਅਤੇ ਮਹੀਨੇ ਆਦਮੀ ਦੇ ਉਨ੍ਹਾਂ ਕਦਮਾਂ ਦੇ ਮੁਤਾਬਕ ਹਨ ਜਿਹੜੇ ਕਿ ਉਹ ਧਰਤੀ ਉੱਤੇ ਰੱਖਦਾ ਹੈ। ਇਨ੍ਹਾਂ ਥਿੱਤਾਂ, ਵਾਰਾਂ ਅਤੇ ਮਹੀਨਿਆਂ ਵਿਚ ਹੁਕਮ ਦਾ ਪ੍ਰਵਾਹ ਨਹੀਂ ਸਮਾਵੇਗਾ। ਹੁਕਮ ਤਾਂ ਉਸ ਚੇਤਨਾ ਦੇ ਹਾਣ ਦਾ ਹੈ ਜਿਹੜੀ ਕਿ ਅੱਖਰ ਵਿਚ ਨਹੀਂ ਆਉਂਦੀ। ਅੰਕੜਾ-ਪਾਸਾਰ ਦੇ ਜ਼ੋਰ ਨਾਲ ਹੁਕਮ ਦੇ 'ਅੰਤੁ' ਨੂੰ ਪਾਉਣ ਦਾ ਯਤਨ ਇਕ ਬੇਮੁਰਾਦ ਬਿਲਬਲਾਹਟ ਹੈ। ਮਨੁੱਖੀ ਗਿਆਨ ਦੀ ਬਹੁਤੀ ਦੌੜ ਇੱਕੋ ਨੁਕਤੇ ਉੱਤੇ ਘੁੰਮ ਰਹੀ ਫੋਕੀ ਬੇਚੈਨੀ ਹੈ:

*ਅਮੁਲੋ ਅਮੁਲੁ ਆਖਿਆ ਨ ਜਾਇ॥ ਆਖਿ ਆਖਿ ਰਹੇ ਲਿਵ ਲਾਇ॥*
*ਆਖਹਿ ਵੇਦ ਪਾਠ ਪੁਰਾਣ॥ ਆਖਹਿ ਪੜੇ ਕਰਹਿ ਵਖਿਆਣ॥*
*ਆਖਹਿ ਬਰਮੇ ਆਖਹਿ ਇੰਦ॥ ਆਖਹਿ ਗੋਪੀ ਤੈ ਗੋਵਿੰਦ॥*

*ਆਖਹਿ ਈਸਰ ਆਖਹਿ ਸਿਧ॥ ਆਖਹਿ ਕੇਤੇ ਕੀਤੇ ਬੁਧ॥*
*ਆਖਹਿ ਦਾਨਵ ਆਖਹਿ ਦੇਵ॥ ਆਖਹਿ ਸੁਰਿ ਨਰ ਮੁਨਿ ਜਨ ਸੇਵ॥*
*ਕੇਤੇ ਆਖਹਿ ਆਖਣਿ ਪਾਹਿ॥ ਕੇਤੇ ਕਹਿ ਕਹਿ ਉਠਿ ਉਠਿ ਜਾਹਿ॥*
*ਏਤੇ ਕੀਤੇ ਹੋਰਿ ਕਰੇਹਿ॥ ਤਾ ਆਖਿ ਨ ਸਕਹਿ ਕੇਈ ਕੇਇ॥ (ਪੰਨਾ ੫-੬)*

ਜਪੁ ਜੀ ਸਾਹਿਬ ਦੇ ਉਪਰੋਕਤ ਮਹਾਂਵਾਕ ਤੋਂ ਤਿੰਨ ਗੱਲਾਂ ਸਪੱਸ਼ਟ ਤੌਰ ’ਤੇ ਸਾਹਮਣੇ ਆਉਂਦੀਆਂ ਹਨ:

ਪਹਿਲੀ ਗੱਲ ਇਹ ਕਿ ਪੁਰਾਤਨ ਕਾਲ ਦੇ ਫ਼ਲਸਫ਼ਿਆਂ ਅਤੇ ਧਰਮ-ਗ੍ਰੰਥਾਂ ਦੇ ਦੱਸੇ ਰਾਹ ਅਧੂਰੇ ਸਨ ਕਿਉਂਕਿ ਉਨ੍ਹਾਂ ਨੇ ਰੱਬ ਦੀ ਪਾਕ ਮੰਜ਼ਿਲ ਨੂੰ ਉਨ੍ਹਾਂ ਰੂਪਾਂਤਰਾਂ ਦੀ ਸੀਮਾ ਵਿਚ ਰਹਿ ਕੇ ਸਰ ਕਰਨ ਦੀ ਕੋਸ਼ਿਸ਼ ਕੀਤੀ ਜਿਹੜੇ ਕਿ ਸੰਸਾਰੀ ਸੀਮਾਵਾਂ ਵਿੱਚੋਂ ਉਪਜੇ ਹਨ।

ਦੂਜੀ ਗੱਲ ਇਹ ਕਿ ਚਿਰ ਕਾਲ ਤਕ ਦੇ ਅਮਲ, ਪ੍ਰਤੀਤੀ ਅਤੇ ਸੇਧ-ਦ੍ਰਿਸ਼ਟੀ ਵਿਚ ਉਹ ਊਣ ਸੀ ਜਿਹੜੀ ਕਿ ‘ਅਮੁੱਲ’ ਨੂੰ ‘ਮੁੱਲ’ ਦੇ ਨਾਲ ਪਰਖਣ ਕਰਕੇ ਅਧੂਰੀ ਹੈ।

ਤੀਜੀ ਗੱਲ ਇਹ ਕਿ ਪੌਰਾਣਿਕ ਹਸਤੀਆਂ ਨੂੰ ਦੈਵੀ ਪ੍ਰਸੰਗ ਵਿਚ ਕਿਤੇ ਨਿਹਚਲ ਆਸਨ ਦੀ ਪ੍ਰਾਪਤੀ ਨਹੀਂ ਹੋਈ। “ਜੇ ਐਨੇ ਹੋਰ ਵੀ ਹੋਣ”—ਦਾ ਸੰਕੇਤ ਦੱਸਦਾ ਹੈ ਕਿ ਉਪਰੋਕਤ ਪੌਰਾਣਿਕ ਹਸਤੀਆਂ ਦੇ ਕੁਦਰਤ ਦੀਆਂ ਹੋਰਨਾਂ ਅਸੰਖਾਂ ਮੂਰਤਾਂ ਵਾਂਗ ਅਨੇਕਾਂ ਹੋਰ ਬਦਲ ਹਨ ਅਤੇ ਇਸ ਬਿਨਸਨਹਾਰ ਸਥਿਤੀ ਦੇ ਹੁੰਦਿਆਂ ਇਨ੍ਹਾਂ ਨੂੰ ਕਿਸੇ ਨਿਸ਼ਚਿਤ ਵਿਸ਼ੇਸ਼ਤਾ ਦੀਆਂ ਧਾਰਨੀ ਨਹੀਂ ਮੰਨਿਆ ਜਾ ਸਕਦਾ:

*ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥*
*ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥*
*ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥*
*ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥ (ਪੰਨਾ ੭)*

ਗੁਰਬਾਣੀ ਵਿਚ ‘ਮਾਇਆ’ ਹਰ ਥਾਂ ਖ਼ਾਲਸ ਕੁਦਰਤ ਦੇ ਸੂਖਮ ਰੂਪਾਂ ਤੋਂ ਨੀਵੇਂ ਰੁਤਬੇ ਵਾਲੀ ਹੈ। ‘ਜੁਗਤਿ ਵਿਆਈ’ ਦਾ ਸਥਾਨ ਤਾਂ ਸਪੱਸ਼ਟ ਤੌਰ ਉੱਤੇ ਹੀ ਦੈਵੀ ਸਿਰਜਣਾ ਨਾਲੋਂ ਬਹੁਤ ਥੱਲੇ ਹੈ। ਦੈਵੀ-ਸਿਰਜਣਾ ਵਿਚ ‘ਜੁਗਤਿ’ ਕੀ ਅਤੇ ‘ਵਿਆਈ’ ਕੀ? ਸੋ ਜੁਗਤ ਨਾਲ ਵਿਆਈ ਇਸ ਮਾਈ ਦੇ ਤਿੰਨੇ ਪ੍ਰਮਾਣਿਕ ਚੇਲੇ ਕ੍ਰਮਵਾਰ ਸੰਸਾਰ, ਭੰਡਾਰ ਅਤੇ ਨਿਆਂ ਦੇ ਕੰਮ ਵੰਡਣ ਪਿੱਛੋਂ ਵੀ ਮਹਾਨ ਸਿਰਜਣਾ ਦੇ ਨਾਇਕ ਨਹੀਂ। ਇਹ ਪ੍ਰਚਲਿਤ ਖ਼ਿਆਲ ਦੇ ਹਵਾਲੇ ਜਾਂ ਉਸ ਦੀਆਂ ਪ੍ਰਤੀਕ-ਮੂਰਤਾਂ ਬਣ ਕੇ ਸਾਹਮਣੇ ਆਏ ਹਨ। ਫੇਰ ਇਨ੍ਹਾਂ ਦਾ ਦ੍ਰਿਸ਼ਟਾਂਤ ਦੇ ਕੇ ਉਸ ਖ਼ਿਆਲ ਦੇ ਅੰਤ੍ਰੀਵ ਨਿਯਮ ਦੀ ਸਾਰਥਕਤਾ ਨੂੰ ਵਾਚਿਆ ਗਿਆ ਹੈ। ਤੀਸਰੀ ਤੁਕ ਹੀ ਇਹ ਜ਼ੋਰਦਾਰ ਰੱਬੀ ਫ਼ੈਸਲਾ ਦੇ ਦਿੰਦੀ ਹੈ ਕਿ ਇਹ ਤਿੰਨੇ ਹਸਤੀਆਂ ਅਕਾਲ ਪੁਰਖ ਦੀ

ਖ਼ਾਲਸ ਕੁਦਰਤ ਵਿਚ ਕੋਈ ਨਿਹਚਲ ਆਸਨ ਨਹੀਂ ਰੱਖਦੀਆਂ।

ਅਕਾਲ ਪੁਰਖ ਦੇ ਨਾਂਹ ਲਿਖੇ ਜਾ ਸਕਣ ਵਾਲੇ ਕਰਮ ਨੂੰ ਕਦੇ ਸੁਚੇਤ ਰੂਪ ਵਿਚ ਅਤੇ ਕਦੇ ਅਗਿਆਨ-ਵੱਸ ਹੋ ਕੇ ਲਿਖਣ ਦੇ ਯਤਨ ਕੀਤੇ ਗਏ। ਉਸ ਉੱਚੀ ਬਖ਼ਸ਼ਿਸ਼ ਨੂੰ ਅਸੂਲਾਂ ਦਾ ਜਾਮਾ ਪਹਿਨਾਉਣ ਦੀ ਕੋਸ਼ਿਸ਼ ਕੀਤੀ ਗਈ:

*ਬੰਦਿ ਖਲਾਸੀ ਭਾਣੈ ਹੋਇ॥ ਹੋਰੁ ਆਖਿ ਨ ਸਕੈ ਕੋਇ॥* *(ਪੰਨਾ ੫)*

ਉੱਚਾ ਮਨੁੱਖ ਮਨਜ਼ੂਰ ਹੋਣ ਦੇ ਚਾਅ ਨਾਲ ਪਰਵਾਜ਼ ਵਿਚ ਆਉਂਦਾ ਹੈ। ਹਾਂ, ਇਸ ਦੀ ਮਿਅਰਾਜ ਦਾ ਰੰਗ ਨਿਆਰਾ ਹੈ। ਇਸ ਦੀ ਉਡਾਣ ਪਿਆਰ ਜਗਾਉਂਦੀ ਹੈ ਅਤੇ ਇਕ ਐਸਾ ਕਪਾਟ ਖੋਲ੍ਹਦੀ ਹੈ, ਜਿੱਥੋਂ ਦੇਵਤਿਆਂ, ਫ਼ਿਲਾਸਫ਼ਰਾਂ ਅਤੇ ਭਗਤਾਂ ਦੇ ਪੰਧ ਉਨ੍ਹਾਂ ਦੇ ਗਿਆਨ ਅਤੇ ਅਗਿਆਨ ਦੇ ਪਰਛਾਵਿਆਂ ਸਮੇਤ ਦਿੱਸਦੇ ਹਨ। ਉਨ੍ਹਾਂ ਦੀਆਂ ਕੁਝ ਦਿਸ਼ਾਵਾਂ ਤਾਂ ਭੁੱਲ-ਰੂਪਾਂਤਰਾਂ ਦੀ ਬੰਦਿਸ਼ ਵਿਚ ਹਨ ਪਰ ਕੁਝ ਗਿਆਨ-ਰੂਪਾਂਤਰਾਂ ਦੀ ਪਛਾਣ ਵਿਚ ਤੁਰੀਆਂ ਹੋਈਆਂ ਹਨ। ਉੱਚਾ ਮਨੁੱਖ ਉਨ੍ਹਾਂ ਦੇ ਸਭ ਖਾਲਸ ਅਸੂਲਾਂ ਵਿਚ ਵੇਖਿਆ ਜਾ ਸਕਦਾ ਹੈ ਪਰ ਇਹ ਸਭ ਉਸ ਦਾ ਇਕ ਪਾਸਾ ਹੀ ਹਨ। ਅਕਾਲ ਪੁਰਖ ਦੇ ਨਿਆਂ ਦੇ ਸਾਹਮਣੇ ਜਾਣ ਦਾ ਤਾਣ ਹੀ ਸਭ ਕੁਝ ਹੈ ਅਤੇ ਇਹ ਤਾਣ ਉੱਚੇ ਮਨੁੱਖ ਵਿਚ ਖ਼ਾਲਸ ਦੇ ਸਾਹਮਣੇ ਜਾਣ ਦੇ ਚਾਅ ਵਿਚ ਪ੍ਰਗਟ ਹੁੰਦਾ ਹੈ। ਇਹ ਚਾਅ ਨਿਰਾਕਾਰੀ ਸਥਿਤੀ ਵਿਚ ਦੇਵਤਿਆਂ ਦੇ ਰਾਹ ਵੀ ਰੌਸ਼ਨ ਕਰਦਾ ਹੈ ਪਰ ਆਪ ਆਪਣੀ ਪੂਰਨਤਾ ਵਿਚ ਸੰਯੁਕਤ ਰਹਿੰਦਾ ਹੈ। ਉੱਚਾ ਮਨੁੱਖ ਦੇਵਤਿਆਂ, ਭਗਤਾਂ ਅਤੇ ਫ਼ਿਲਾਸਫ਼ਰਾਂ ਦੇ ਉਸ ਪੰਧ ਥਾਣੀਂ ਗੁਜ਼ਰਦਾ ਹੈ ਜੋ ਪੰਧ ਕਿ ਉਸ ਦੀ ਪਰਵਾਜ਼ ਦੇ ਅਨੁਕੂਲ ਹੈ ਅਤੇ ਇਹ ਅਨੁਕੂਲਤਾ ਹੀ ਉਨ੍ਹਾਂ ਦੇ ਗਿਆਨ-ਰੂਪਾਂਤਰਾਂ ਨੂੰ ਜਗਾ ਕੇ ਉਨ੍ਹਾਂ ਦੇ ਰਾਹ ਨੂੰ ਸਹੀ ਕਰਦੀ ਹੈ। ਦੂਜੇ ਲਫ਼ਜ਼ਾਂ ਵਿਚ ਇਲਾਹੀ ਰਮਜ਼ ਦੇ ਪੰਧਾਊਆਂ ਦੀਆਂ ਸਹੀ ਦਿਸ਼ਾਵਾਂ ਉੱਚੇ ਮਨੁੱਖ ਦੀ ਪਰਵਾਜ਼ ਨਾਲ ਹੀ ਨਿਸਚਿਤ ਹੁੰਦੀਆਂ ਹਨ ਭਾਵੇਂ ਉਨ੍ਹਾਂ ਨੇ ਉਸ ਸਮੇਂ ਗ਼ਲਤ ਦਿਸ਼ਾਵਾਂ ਵੀ ਅਪਣਾਈਆਂ ਹੁੰਦੀਆਂ ਹਨ।

ਮਨੁੱਖ ਦੇ ਅਨੁਭਵ ਦਾ ਫੈਲਾਉ ਜਿਹੜਾ ਕਿ ਆਪਣੀ ਮੁੱਖ ਸ਼ਕਤੀ ਬਾਹਰਮੁਖੀ ਪ੍ਰਭਾਵ-ਫੈਲਾਉ, ਨਾਦ-ਫੈਲਾਉ, ਥਾਂ-ਫੈਲਾਉ ਅਤੇ ਕਾਲ-ਫੈਲਾਉ ਤੋਂ ਗ੍ਰਹਿਣ ਕਰਦਾ ਹੈ, ਆਖ਼ਰ ਆਪਣੇ ਇਕ ਖ਼ਾਸ 'ਅੰਤ' ਉੱਤੇ ਆ ਕੇ ਠਹਿਰ ਜਾਂਦਾ ਹੈ; ਪਰ ਅਨੁਭਵ ਦੇ ਫੈਲਾਉ ਨੇ ਆਪਣੇ ਸਫ਼ਰ ਵਿਚ ਐਨੇ 'ਅੰਤ' ਪਾਰ ਕੀਤੇ ਹੁੰਦੇ ਹਨ ਕਿ ਉਸ ਨੂੰ ਆਪਣੇ 'ਹੋਣ' ਤੋਂ ਬਿਨਾਂ ਹੋਰ ਕੋਈ ਅਹਿਸਾਸ ਨਹੀਂ ਰਹਿੰਦਾ। ਸੋ ਉਹ ਆਪਣੀ ਚੇਤਨ ਬਾਰੀਕਬੀਨੀ ਦੇ ਅਸੰਖਾਂ ਚੌਖਟੇ ਬਣਾ ਕੇ ਅਕਾਲ ਪੁਰਖ ਦੇ ਸੱਤਾਂ ਪ੍ਰਕਾਸ਼ਾਂ ਨੂੰ ਆਪਣੀ ਹੋਂਦ ਅਨੁਸਾਰ ਤੋਲਣਾ ਸ਼ੁਰੂ ਕਰ ਦਿੰਦਾ ਹੈ। ਉਹ ਸਮਾਧੀ ਦੀਆਂ ਅਨੇਕ ਡੂੰਘਾਂ-ਡੂੰਘਾਣਾਂ ਸਾਜਦਾ ਹੈ, ਆਪਣੀ ਚੁੱਪ ਵਿਚ ਅਨੇਕਾਂ ਸਾਜ਼ ਖ਼ਾਮੋਸ਼ ਕਰਦਾ ਹੈ; ਬਿਆਨ ਦੇ ਅਨੇਕਾਂ ਰਾਹ ਢੂੰਡਦਾ ਹੈ; ਗਿਆਨ ਦੀਆਂ ਅਨੇਕਾਂ ਤਫ਼ਸੀਲਾਂ ਘੜਦਾ ਹੈ;

ਪਰ ਇਨ੍ਹਾਂ ਸਭ ਦੈਵੀ ਪ੍ਰਾਪਤੀਆਂ ਨੂੰ ਉਹ ਆਪਣੀ ਹੋਂਦ ਦੇ ਚੌਖਟਿਆਂ ਵਿਚ ਉਤਾਰ ਦਿੰਦਾ ਹੈ। ਉਸ ਦੀਆਂ ਜੁਗਤੀਆਂ ਅਤੇ ਸੁਰਤੀਆਂ 'ਬੰਦ ਖ਼ਲਾਸੀ' ਦੀ ਤਾਂਘ ਕਰਦੀਆਂ ਹਨ ਪਰ ਇਨ੍ਹਾਂ ਜੁਗਤੀਆਂ ਅਤੇ ਸੁਰਤੀਆਂ ਦੀ ਤਰਤੀਬ ਉਸ ਦੀ ਆਪਣੀ ਹੋਂਦ ਦੇ ਅਧੀਨ ਹੈ। ਇੰਞ ਉਸ ਦੀ ਚੇਤਨਾ ਦੇ ਰਾਹ ਰੱਬੀ ਬਖ਼ਸ਼ਿਸ਼ ਤੋਂ ਨਿੱਖੜ ਜਾਂਦੇ ਹਨ ਅਤੇ ਉਸ ਦੇ ਅਨੁਭਵ-ਫੈਲਾਉ ਵਿਚਲੀ ਨਕਲੀ ਬਖ਼ਸ਼ਿਸ਼ ਦੇ ਪਰਛਾਵੇਂ ਹੇਠ ਆ ਜਾਂਦੇ ਹਨ। ਮਨੁੱਖ ਆਪਣੀ ਇਕ ਦੂਰੀ ਬਣਾਉਂਦਾ ਹੈ ਅਤੇ ਉਸ ਦੂਰੀ ਦੀਆਂ ਹੱਦਾਂ ਵਿਚ ਉਹ ਰੱਬ ਦੇ ਕਰਮ ਨੂੰ ਮੁਕੰਮਲ ਕਰਨਾ ਚਾਹੁੰਦਾ ਹੈ। ਕਰਮ ਤੋਂ ਵਿੱਛੜੀਆਂ ਕੋਸ਼ਿਸ਼ਾਂ ਚੇਤਨਾ ਦੀ ਸੂਖਮ ਤੋਂ ਸੂਖਮ ਥਰਥੱਰਾਹਟ ਉੱਤੇ ਵੀ ਅੰਤਮ ਤੌਰ ਉੱਤੇ ਬੇਪਛਾਣ ਅਤੇ ਖ਼ਾਲਮ-ਖ਼ਾਲੀ ਹਨ:

*ਆਖਣਿ ਜੋਰੁ ਚੁਪੈ ਨਹ ਜੋਰੁ॥ ਜੋਰੁ ਨ ਮੰਗਣਿ ਦੇਣਿ ਨ ਜੋਰੁ॥*
*ਜੋਰੁ ਨ ਜੀਵਣਿ ਮਰਣਿ ਨਹ ਜੋਰੁ॥ ਜੋਰੁ ਨ ਰਾਜਿ ਮਾਲਿ ਮਨਿ ਸੋਰੁ॥*
*ਜੋਰੁ ਨ ਸੁਰਤੀ ਗਿਆਨਿ ਵੀਚਾਰਿ॥ ਜੋਰੁ ਨ ਜੁਗਤੀ ਛੁਟੈ ਸੰਸਾਰੁ॥*
*ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥ ਨਾਨਕ ਉਤਮੁ ਨੀਚੁ ਨ ਕੋਇ॥ (ਪੰਨਾ ੭)*

'ਜੋਰੁ' ਸਿਰਫ਼ ਕਰਮ ਖੰਡ ਵਿਚ ਹੀ ਸ਼ੋਭਦਾ ਹੈ। ਧਿਆਨ, ਗਿਆਨ, ਅਨੁਸ਼ਾਸਨ ਅਤੇ ਸ਼ਾਸਕ-ਚੜ੍ਹਤਲ ਦੇ ਬਹੁਰੂਪੀ ਧਰਾਤਲਾਂ ਉੱਤੇ ਖਲੋ ਕੇ ਅਜ਼ਮਾਇਆ ਮਨੁੱਖੀ 'ਜੋਰੁ' ਉਦੋਂ 'ਕੂੜੀ ਠੀਸ' ਬਣ ਜਾਂਦਾ ਹੈ ਜਦੋਂ ਕਿ ਇਹ ਰੱਬੀ ਕਰਮ ਤੋਂ ਪੂਰੀ ਤਰ੍ਹਾਂ ਬੇਮੁਖ ਹੋ ਕੇ ਆਪਣੇ ਮੁਖ ਤੋਂ ਬਿਨਾਂ ਹੋਰ ਕੋਈ ਮੁਖ ਨਹੀਂ ਵੇਖਦਾ। ਪਰ ਇਕ ਗੱਲ ਨਹੀਂ ਭੁੱਲਣੀ ਚਾਹੀਦੀ ਕਿ ਬੇਮੁਖਤਾ ਦੇ ਸਰਾਪੇ ਛਿਣਾਂ ਦੇ ਦਰਮਿਆਨ ਜ਼ਿੰਦਗੀ ਉਨ੍ਹਾਂ ਪੜਾਵਾਂ ਉੱਤੇ ਵੀ ਨਮੂਦਾਰ ਹੁੰਦੀ ਹੈ ਜਿਹੜੇ ਉੱਚੇ ਮਨੁੱਖ ਦੀ ਪਰਵਾਜ਼ ਨਾਲ ਇਕਸੁਰ ਹਨ। ਗੁਰੂ ਨਾਨਕ ਸਾਹਿਬ ਨੇ ਫ਼ੁਰਮਾਇਆ ਕਿ ਸ੍ਰਿਸ਼ਟੀ ਦੇ ਸਾਰੇ 'ਕਚ-ਪਕਾਈ' ਦੀ ਫੈਸਲਾਕੁੰਨ ਸਥਿਤੀ ਵਿਚ ਪਹੁੰਚ ਕੇ ਧਰਮ ਖੰਡ ਵਿਚ ਸ਼ਾਮਲ ਹੋ ਰਹੇ ਹਨ ਅਤੇ ਇਥੇ ਹੀ ਸਮੇਤ ਸਾਡੀ ਧਰਤੀ ਦੇ ਉਨ੍ਹਾਂ ਅਸੰਖਾਂ ਅੰਗਾਂ ਨੂੰ ਸ੍ਰਿਸ਼ਟੀ ਵਿਚ ਸ਼ਮੂਲੀਅਤ ਰੱਖਣ ਦਾ ਹੱਕ ਮਿਲਦਾ ਹੈ। ਬੇਸ਼ੱਕ ਚੀਜ਼ ਖੋਟੀ ਹੀ ਰਹੇ ਪਰ ਉਸ ਦਾ ਵੀ ਕਿਤੇ ਨਾ ਕਿਤੇ ਖ਼ਾਲਸ-ਖੋਟੇ ਦੇ ਅੰਤਮ ਨਿਆਰੇ ਦੀ ਪ੍ਰਵਾਨਗੀ ਵਿਚ ਰਹਿਣਾ ਜ਼ਰੂਰੀ ਹੈ।

"ਸੁਣਿਐ" ਵਾਲੀਆਂ ਪਉੜੀਆਂ ਦੇ ਦੋ ਪਹਿਲੂ ਹਨ: ਪਹਿਲੂ ਅੱਵਲ ਉੱਚੇ ਮਨੁੱਖ ਦੀਆਂ ਉਨ੍ਹਾਂ ਗਹਿਰਾਈਆਂ ਨੂੰ ਜ਼ਾਹਿਰ ਕਰਦਾ ਹੈ ਜਿਨ੍ਹਾਂ ਦੇ ਆਰ-ਪਾਰ "ਈਸਰ ਬਰਮਾ ਇੰਦ" ਅਤੇ ਸਿੱਧਾਂ, ਪੀਰਾਂ, ਨਾਥਾਂ ਦੇ ਤਪਾਂ, ਕ੍ਰਿਸ਼ਮਿਆਂ ਅਤੇ ਕਰੜੇ ਨੈਤਿਕ ਉਪਦੇਸ਼ਾਂ ਦੇ ਰਾਹ ਲੰਘਦੇ ਹਨ ਅਤੇ ਜਿਨ੍ਹਾਂ ਦੀ ਦੂਰ-ਕੰਨਸੋਅ ਸਾਧਕ ਲਈ ਨਵੇਂ ਕਪਾਟ ਖੋਲ੍ਹਦੀ ਹੈ। ਪਹਿਲੂ ਦੋ ਮੁਤਾਬਕ ਉੱਚਾ ਮਨੁੱਖ ਉਸ ਪਰਵਾਜ਼ ਅੰਦਰ ਹੈ ਜਿਸ ਦੇ ਖ਼ਾਸ ਪੜਾਵਾਂ ਉੱਤੇ ਸਾਰੀ ਸ੍ਰਿਸ਼ਟੀ ਹੀ ਸ਼ਾਮਿਲ ਹੈ। "ਸੁਣਿਐ" ਉੱਚੇ ਮਨੁੱਖ ਦੇ ਮਾਰਗ ਦਾ ਅਰੰਭ ਹੈ ਅਤੇ ਉਸ ਦੀ ਦੈਵੀ ਪ੍ਰਾਪਤੀ ਇਸ ਤੋਂ ਅੱਗੇ

ਹੈ। "ਗਾਵੈ ਕੋ", "ਸੁਣਿਐ" ਅਤੇ "ਸੋਦਰੁ" ਵਾਲੀਆਂ ਪਉੜੀਆਂ ਕ੍ਰਮਵਾਰ ਉਨ੍ਹਾਂ ਰਹਿਬਰਾਂ, ਮਾਹਿਰਾਂ, ਤਰਕਵਾਦੀਆਂ, ਅਨੁਭਵੀਆਂ, ਵਚਿੱਤਰ ਬ੍ਰਹਿਮੰਡਾਂ ਅਤੇ ਦੇਵਤਿਆਂ ਆਦਿ ਵੱਲ ਜ਼ੋਰਦਾਰ ਸੰਕੇਤ ਕਰਦੀਆਂ ਹਨ ਜਿਨ੍ਹਾਂ ਉੱਤੇ ਕਿ ਉਸ ਮਹਾਨ ਅਸੂਲ ਦਾ ਪਰਛਾਵਾਂ ਪੈ ਰਿਹਾ ਹੈ ਜਿਸ ਨੇ ਕਿ ਧਰਤੀ ਨੂੰ 'ਧਰਮਸਾਲ' ਦੇ ਰੂਪ ਵਿਚ ਥਾਪ ਦਿੱਤਾ। ਇਹ ਲੋਕ ਕੁਦਰਤ ਦੀਆਂ ਉਨ੍ਹਾਂ ਸੁਬਹਾਨ ਆਵਾਜ਼ਾਂ ਨਾਲ ਇਕਜਾਨ ਹੋ ਗਏ ਹਨ ਜਿਹੜੀਆਂ ਖ਼ਾਲਸ-ਖੋਟੇ ਦੀ ਸਥਿਤੀ ਨੂੰ ਗ੍ਰਹਿਣ ਕਰ ਕੇ ਅੰਤਿਮ ਨਿਆਂ ਦੀ ਪਾਤਸ਼ਾਹੀ ਵਿਚ 'ਹੋਣ' ਦਾ ਹੱਕ ਹਾਸਿਲ ਕਰ ਰਹੀਆਂ ਹਨ।

ਉਪਰੋਕਤ ਅਚਿਹਨਤਾ ਵਿਚ ਉੱਚਾ ਮਨੁੱਖ ਗੁਆਚਿਆ ਨਹੀਂ। ਉਸ ਦਾ ਵਜੂਦ ਰੱਬੀ ਕਰਮ ਦੇ ਹੁਸਨ ਵਿਚ 'ਜੋ ਹੈ ਸੋ ਹੈ' ਦਾ ਨੂਰ ਬਣ ਕੇ ਸਥਾਪਤ ਹੋ ਗਿਆ: "ਕਰਮੀ ਆਵੈ ਕਪੜਾ ਨਦਰੀ ਮੋਖ ਦੁਆਰੁ॥" ਸਿੱਖ-ਅਚਿਹਨਤਾ ਰੱਬੀ ਕਰਮ ਵਿਚ ਸਲਾਮਤ ਹੈ ਅਤੇ ਸਿੱਖ-ਵਜੂਦ, ਸਿੱਖ-ਅਚਿਹਨਤਾ ਦੇ ਅੰਦਰ ਹੈ। ਇਹ ਵਜੂਦ ਅਪਹੁੰਚ ਅਚਿਹਨਤਾ ਦੇ ਹੜ੍ਹਾਂ ਦਰਮਿਆਨ ਇਕੱਲਾ ਨਹੀਂ ਕਿਉਂਕਿ ਇਸ ਦੇ ਨਾਲ ਅੰਤਮ ਨਿਆਂ ਦੇ ਸਾਹਮਣੇ ਜ਼ਾਹਰ ਹੋਣ ਵਾਲੇ ਰਾਜ਼ ਵੀ ਤਾਂ ਹਨ:

*ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ॥* *(ਪੰਨਾ ੫)*

ਜਿਵੇਂ ਸੱਚ ਦੀ ਟਕਸਾਲ ਵਿਚ ਸ਼ਬਦ ਨੂੰ ਘੜਿਆ ਗਿਆ ਹੈ ਇਸੇ ਤਰ੍ਹਾਂ ਰੱਬੀ ਕਰਮ ਦੇ ਅਨੰਤ ਹੜ੍ਹਾਂ ਵਿੱਚੋਂ ਸਿੱਖ-ਵਜੂਦ ਉਭਰਦਾ ਹੈ ਅਤੇ ਇਹ ਵਜੂਦ ਸੱਚ ਦੀ ਟਕਸਾਲ ਵਿੱਚੋਂ ਪੈਦਾ ਹੋਏ ਜਤ-ਸਤ ਅਤੇ ਗਿਆਨ ਦੇ ਸ਼ਬਦ ਨਾਲੋਂ ਵੱਖਰਾ ਨਹੀਂ ਹੈ।

■

## ਜ਼ਰੂਰੀ ਸੂਚਨਾ

ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਪੰਜਾਬੀ ਸੂਬਾ ਮੋਰਚਾ ੧੯੫੫-੬੦, ਐਮਰਜੈਂਸੀ ੧੯੭੫ ਅਤੇ ਧਰਮ ਯੁੱਧ ਮੋਰਚਾ ੧੯੮੨ ਵਿਚ ਗ੍ਰਿਫ਼ਤਾਰ/ਜੇਲਾਂ ਕੱਟ ਚੁੱਕੇ ਅਤੇ ਜਾਨਾਂ ਗਵਾ ਚੁੱਕੇ ਸਿੰਘ ਅਤੇ ਸਿੰਘਣੀਆਂ ਦੀ ਡਾਇਰੈਕਟਰੀ ਤਿਆਰ ਕੀਤੀ ਜਾ ਰਹੀ ਹੈ। ਜਿੰਨ੍ਹਾਂ ਸਿੰਘਾਂ-ਸਿੰਘਣੀਆਂ ਨੇ ਇਨ੍ਹਾਂ ਮੋਰਚਿਆਂ ਵਿਚ ਗ੍ਰਿਫ਼ਤਾਰੀਆਂ ਦਿੱਤੀਆਂ, ਜੇਲਾਂ ਕੱਟੀਆਂ ਅਤੇ ਸ਼ਹੀਦ ਹੋਏ ਹਨ, ਦੇ ਵੇਰਵੇ ਸਬੂਤਾਂ ਸਮੇਤ ਸਿੱਖ ਇਤਿਹਾਸ ਰੀਸਰਚ ਬੋਰਡ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਪਹੁੰਚਾਉਣ ਦੀ ਕ੍ਰਿਪਾਲਤਾ ਕਰਨੀ ਜੀ।

ਸਕੱਤਰ,

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

# ਜਪੁ-ਇਕ ਵਿਚਾਰ

*-ਸ. ਗੁਰਬਾਜ ਸਿੰਘ**

'ਜਪੁ' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੁੱਢਲਾ ਸਿਰਲੇਖ ਹੈ ਅਤੇ ਪਾਵਨ ਪੰਨਾ ੧ ਉੱਪਰ ਸੁਭਾਇਮਾਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਸਿਰਲੇਖਾਂ ਵਿਚ 'ਜਪੁ' ਦੀ ਪ੍ਰਧਾਨਤਾ ਹੈ ਕਿਉਂਕਿ ਇਸ ਸਿਰਲੇਖ ਹੇਠ ਦਰਜ ਬਾਣੀ ਨੂੰ ਸਾਰੀ ਗੁਰਬਾਣੀ ਦਾ ਸਾਰ ਮੰਨਿਆ ਗਿਆ ਹੈ। ਇਸ ਦੇ ਹਰਮਨ-ਪਿਆਰੇ ਹੋਣ ਦਾ ਅੰਦਾਜ਼ਾ ਇਸ ਗੱਲੋਂ ਲਾਇਆ ਜਾ ਸਕਦਾ ਹੈ ਕਿ ਹਰ ਗੁਰਸਿੱਖ ਇਸ ਬਾਣੀ ਨੂੰ ਨਿਤਨੇਮ ਦਾ ਹਿੱਸਾ ਮੰਨ ਕੇ ਰੋਜ਼ਾਨਾ ਇਸ ਨੂੰ ਪੜ੍ਹਦਾ ਹੈ, ਇਸ ਕਰਕੇ ਨਿਤਨੇਮ ਵਿਚ ਸ਼ਾਮਲ ਬਾਣੀਆਂ ਵਿੱਚੋਂ ਇਹ ਸਿਰਮੌਰ ਬਾਣੀ ਹੈ।

'ਜਪੁ' ਮੰਗਲਾਚਰਣ—ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ—ਤੋਂ ਬਾਅਦ ਅਤੇ 'ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ' ਵਾਲੀਆਂ ਪੰਕਤੀਆਂ ਤੋਂ ਪਹਿਲਾਂ ਇਸ ਰੂਪ ਵਿਚ ਲਿਖਿਆ ਮਿਲਦਾ ਹੈ:॥ਜਪੁ॥ ਭਾਵ 'ਜਪੁ' ਸ਼ਬਦ ਦੇ ਅੱਗੇ ਵੀ ਦੋ ਡੰਡੀਆਂ ਲਗਾਈਆਂ ਗਈਆਂ ਹਨ ਅਤੇ ਪਿੱਛੇ ਵੀ। ਇਨ੍ਹਾਂ ਡੰਡੀਆਂ ਤੋਂ ਭਾਵ ਹੈ ਵਿਸ਼ਰਾਮ। ਸਾਰੀ ਗੁਰਬਾਣੀ ਵਿਚ ਵਿਸ਼ਰਾਮ ਦੋ ਡੰਡੀਆਂ ਨਾਲ ਆਉਂਦਾ ਹੈ। ਦੋ ਡੰਡੀਆਂ ਦੇ ਵਿਸ਼ਰਾਮ ਤੋਂ ਬਾਅਦ ਅਗਲੀ ਪੰਕਤੀ ਅਰੰਭ ਹੋ ਜਾਂਦੀ ਹੈ। ਦੋ ਪੰਕਤੀਆਂ ਵਿਚਲਾ ਵਿਸ਼ਰਾਮ (॥) ਇਹ ਬੋਧ ਕਰਾਉਂਦਾ ਹੈ ਕਿ ਦੋਵੇਂ ਪੰਕਤੀਆਂ ਅਲੱਗ-ਅਲੱਗ ਹਨ, ਪਰ ਆਪਸ ਵਿਚ ਸੰਬੰਧਿਤ ਹਨ। 'ਜਪੁ' ਤੋਂ ਪਹਿਲਾਂ ਅਤੇ ਬਾਅਦ ਵਾਲਾ ਵਿਸ਼ਰਾਮ ਇਹ ਬੋਧ ਕਰਾਉਂਦਾ ਹੈ ਕਿ 'ਜਪੁ' ਮੰਗਲਾਚਰਣ ਨਾਲੋਂ ਵੱਖਰਾ ਵੀ ਹੈ ਅਤੇ ਸੰਬੰਧਿਤ ਵੀ। ਵੱਖਰਾ ਇਸ ਕਰਕੇ ਕਿਉਂਕਿ ਵਿਸ਼ਰਾਮ ਆਇਆ ਹੈ ਅਤੇ ਸੰਬੰਧਿਤ ਇਸ ਕਰਕੇ ਕਿਉਂਕਿ ਇਹ ਬਾਣੀ ਦਾ ਸਿਰਲੇਖ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਥੇ ਨਵਾਂ ਰਾਗ ਅਰੰਭ ਹੁੰਦਾ ਹੈ ਜਾਂ ਨਵੀਂ ਬਾਣੀ ਦਾ ਸਿਰਲੇਖ ਦਿੱਤਾ ਜਾਂਦਾ ਹੈ ਉਥੇ ਅਰੰਭ ਵਿਚ ਮੰਗਲਾਚਰਣ ਪੂਰਨ ਰੂਪ ਵਿਚ ਜਾਂ ਅਰਧ ਰੂਪ ਵਿਚ ਅੰਕਿਤ ਕੀਤਾ ਗਿਆ ਹੈ ਭਾਵੇਂ 'ਜਪੁ' ਬਾਣੀ ਦੇ ਅਰੰਭ ਵਿਚ ੴ ਤੋਂ ਗੁਰ ਪ੍ਰਸਾਦਿ ਤਕ ਪ੍ਰਭੂ ਉਸਤਤੀ ਦੇ ਰੂਪ ਵਿਚ ਮੰਗਲਾਚਰਣ ਅੰਕਿਤ ਹੈ।

'ਜਪੁ' ਦਾ ਅਰਥ ਜਪਣਾ ਹੈ। ਨਾਨਕ ਗਾਵੀਐ ਗੁਣੀ ਨਿਧਾਨੁ॥ (ਜਪੁ, ਪਉੜੀ ੫) ਅੰਦਰ ਗੁਣਾਂ ਦੇ ਖਜ਼ਾਨੇ ਅਕਾਲ ਪੁਰਖ ਨੂੰ ਜਪਣ ਦਾ ਸੰਦੇਸ਼ ਮਿਲਦਾ ਹੈ। 'ਜਪੁ' ਬਾਣੀ ਵਿਚ ਹੀ ਪਉੜੀ ੩ ਵਿਚ 'ਜਪੁ' ਲਈ 'ਗਾਵੈ', ਪਉੜੀ ੫

** ਲੈਕਚਰਾਰ, ਧਰਮ ਅਧਿਐਨ, ਖਾਲਸਾ ਕਾਲਜ, ਪਟਿਆਲਾ।*

'ਗਾਵੀਐ' ਅਤੇ ਪਉੜੀ ੨੭ ਵਿਚ 'ਗਾਵਹਿ', 'ਗਾਵਨਿ' ਆਦਿ ਸ਼ਬਦ ਵਰਤੇ ਗਏ ਹਨ। ਪ੍ਰਭੂ ਦੀ ਉਸਤਤ ਕਰਨ ਦਾ ਸਭ ਤੋਂ ਉੱਤਮ ਸਮਾਂ ਅੰਮ੍ਰਿਤ ਵੇਲਾ (ਰਾਤਰੀ ਦਾ ਅੰਤਿਮ ਪਹਿਰ ਭਾਵ ਚੌਥਾ ਪਹਿਰ) ਦੱਸਿਆ ਗਿਆ ਹੈ। ਇਸ ਸਮੇਂ ਸੁਰਤੀ ਵਧੇਰੇ ਇਕਾਗਰ ਹੁੰਦੀ ਹੈ, ਜਿਹਾ ਕਿ 'ਜਪੁ' ਬਾਣੀ ਵਿਚ ਹੀ ਸੰਕੇਤ ਹੈ:

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥* *(ਪੰਨਾ ੨)*

ਰੱਬੀ ਸਿਫ਼ਤ ਕਰਨ ਦਾ ਮਨੋਰਥ ਮਨੁੱਖ ਨੂੰ ਸਚਿਆਰ ਮਨੁੱਖ ਬਣਾਉਣਾ ਹੈ। ਜਿਵੇਂ-ਜਿਵੇਂ ਮਨੁੱਖ ਅਕਾਲ ਪੁਰਖ ਦੀ ਉਸਤਤ ਕਰਦਾ ਹੈ ਉਸ ਦੇ ਮਨ ਅੰਦਰ ਉਸਰੀ ਹੋਈ ਕੂੜ ਦੀ ਪਾਲ ਤੁੱਟਦੀ ਜਾਂਦੀ ਹੈ ਅਤੇ ਉਹ ਸਚਿਆਰ ਪਦਵੀ ਵੱਲ ਵਧਦਾ ਜਾਂਦਾ ਹੈ ਅਤੇ ਉਸ ਨੂੰ ਅਕਾਲ ਪੁਰਖ ਦੇ ਹੁਕਮ ਦੀ ਸਮਝ ਪੈਂਦੀ ਹੈ:

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*
*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥* *(ਪੰਨਾ ੧)*

ਪ੍ਰਭੂ-ਉਸਤਤ ਕਰਨੀ ਉਸ ਵੇਲੇ ਤਕ ਅਧੂਰੀ ਹੈ ਜਦੋਂ ਤਕ ਉਸ ਨੂੰ ਸੁਣਿਆ ਨਾ ਜਾਵੇ ਭਾਵ ਜੋ ਉਚਾਰਿਆ ਜਾ ਰਿਹਾ ਹੈ ਉਸ ਨੂੰ ਕੰਨਾਂ ਦੁਆਰਾ ਇਕਾਗਰਤਾ ਨਾਲ ਸੁਣਨ ਨੂੰ ਇਹ ਬਾਣੀ 'ਸੁਣਿਐ' ਦੀਆਂ ਚਾਰ ਪਉੜੀਆਂ (੮ ਤੋਂ ੧੧) ਵਿਚ ਪ੍ਰਗਟ ਕਰਦੀ ਹੈ। ਪ੍ਰਭੂ-ਉਸਤਤ ਸੁਣਨ ਵਾਲੇ ਨੂੰ ਕਾਲ ਵੀ ਡਰਾ ਨਹੀਂ ਸਕਦਾ। ਮੰਦਾ ਬੋਲਣ ਵਾਲਾ ਵੀ ਵਾਹਿਗੁਰੂ ਦੀ ਸਿਫ਼ਤ-ਸਲਾਹ ਵਿਚ ਜੁੜ ਕੇ ਚੰਗੇ ਬਚਨ ਬੋਲਣ ਲੱਗ ਜਾਂਦਾ ਹੈ। ਉਸ ਨੂੰ ਸ਼ਾਸਤਰਾਂ, ਸਿਮਰਤੀਆਂ ਅਤੇ ਵੇਦਾਂ ਦੀ ਸਮਝ ਪੈ ਜਾਂਦੀ ਹੈ। ਸਾਧਕ ਨੂੰ ਜੋ ਮਾਣ ਅਤੇ ਸਤਿਕਾਰ ਵਿੱਦਿਆ ਪੜ੍ਹਨ ਨਾਲ ਮਿਲਦਾ ਹੈ ਉਸੇ ਸਤਿਕਾਰ ਦੀ ਪ੍ਰਾਪਤੀ ਸੁਣਨ ਨਾਲ ਹੋ ਜਾਂਦੀ ਹੈ। ਉਸ ਦੀ, ਬੇਅੰਤ ਗੁਣਾਂ ਤਕ ਪਹੁੰਚ ਬਣ ਜਾਂਦੀ ਹੈ। ਅਗਿਆਨਤਾ ਵਿਚ ਡੁੱਬਿਆਂ ਨੂੰ ਗਿਆਨ ਦਾ ਰਸਤਾ ਮਿਲ ਜਾਂਦਾ ਹੈ। ਸੁਣਨ ਦੀ ਅਵਸਥਾ ਰੱਖਣ ਵਾਲਿਆਂ ਵਿਚ ਸਦਾ ਵਿਗਾਸ (ਖਿੜਾਉ) ਬਣਿਆ ਰਹਿੰਦਾ ਹੈ, ਦੁੱਖਾਂ, ਪਾਪਾਂ ਦਾ ਨਾਸ ਹੋ ਜਾਂਦਾ ਹੈ। ਇਹ ਸਾਧਕ ਦੀ ਆਖ਼ਰੀ ਮੰਜ਼ਲ ਨਹੀਂ, ਬਲਕਿ ਲੰਮੇ ਪੈਂਡੇ ਦਾ ਇਕ ਪੜਾਅ ਹੈ। ਅਗਲੀ ਅਵਸਥਾ ਮਨਨ ਦੀ ਹੈ। ਜੋ ਕੁਝ ਜਪਿਆ, ਸੁਣਿਆ, ਉਸ ਤੋਂ ਜੀਵਨ ਜੀਉਣ ਦੀ ਸੇਧ ਲੈ ਲੈਣਾ ਮਨਨ ਅਖਵਾਉਂਦਾ ਹੈ। ਮਨਨ ਨਾਲ ਅਕਾਲ ਪੁਰਖ ਪ੍ਰਤੀ ਪ੍ਰੇਮ ਪੈਦਾ ਹੋ ਜਾਂਦਾ ਹੈ:

– *ਗਾਵੀਐ ਸੁਣੀਐ ਮਨਿ ਰਖੀਐ ਭਾਉ॥* *(ਪੰਨਾ ੨)*
– *ਸੁਣਿਆ ਮੰਨਿਆ ਮਨਿ ਕੀਤਾ ਭਾਉ॥* *(ਪੰਨਾ ੪)*

ਮਨਨ ਲਈ 'ਜਪੁ' ਬਾਣੀ ਅੰਦਰ ਮੰਨੇ, ਮੰਨੈ, ਮੰਨਿਆ ਆਦਿ ਸ਼ਬਦ ਨੂੰ ਵਰਤਿਆ ਗਿਆ ਹੈ। ਇਸ ਅਵਸਥਾ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ੧੨ਵੀਂ ਪਉੜੀ ਤੋਂ ੧੫ਵੀਂ ਪਉੜੀ ਤਕ ਬਿਆਨ ਕੀਤਾ ਹੈ। ਇਹ ਅਜਿਹੀ ਆਤਮਿਕ ਅਵਸਥਾ ਹੈ, ਜਿਸ ਨੂੰ ਕਥਿਆ ਨਹੀਂ ਜਾ ਸਕਦਾ। ਜੇਕਰ ਕੋਈ ਕਥਨ ਦੀ ਕੋਸ਼ਿਸ਼

ਕਰਦਾ ਵੀ ਹੈ ਤਾਂ ਉਸ ਨੂੰ ਬਾਅਦ ਵਿਚ ਪਛਤਾਵਾ ਹੀ ਹੁੰਦਾ ਹੈ ਭਾਵ ਇਸ ਆਤਮਿਕ ਅਵਸਥਾ ਨੂੰ ਬੋਲਾਂ ਰਾਹੀਂ ਪ੍ਰਗਟਾਇਆ ਨਹੀਂ ਜਾ ਸਕਦਾ। ਇਸ ਅਵਸਥਾ ਦੇ ਧਾਰਨੀ ਮੋਕਸ਼-ਦੁਆਰ ਭਾਵ ਜੀਵਨ-ਲਕਸ਼ ਨੂੰ ਹਾਸਲ ਕਰ ਲੈਂਦੇ ਹਨ ਅਤੇ ਆਪ ਵੀ ਤਰਦੇ ਹਨ ਅਤੇ ਹੋਰਨਾਂ ਨੂੰ ਵੀ ਤਾਰਦੇ ਹਨ। ਸਾਧਕ ਇਨ੍ਹਾਂ ਪੜਾਵਾਂ ਵਿੱਚੋਂ ਗੁਜ਼ਰ ਕੇ 'ਪੰਚ' ਬਣ ਜਾਂਦੇ ਹਨ ਅਤੇ ਅਕਾਲ ਪੁਰਖ ਦੀ ਨਜ਼ਰ ਵਿਚ ਪ੍ਰਵਾਨ ਹੋ ਜਾਂਦੇ ਹਨ। ਉਨ੍ਹਾਂ ਨੂੰ ਹੀ ਇਸ ਬਾਣੀ ਵਿਚ 'ਪੰਚ ਪਰਵਾਣ' ਕਿਹਾ ਗਿਆ ਹੈ। ਪੰਚ ਜਨਾਂ ਨੂੰ ਇਹ ਸੋਝੀ ਪੈ ਜਾਂਦੀ ਹੈ ਕਿ ਵੱਖ-ਵੱਖ ਰੰਗਾਂ ਅਤੇ ਜਾਤਾਂ ਦੇ ਸਾਰੇ ਜੀਅ ਅਕਾਲ ਪੁਰਖ ਨੇ ਹੀ ਪੈਦਾ ਕੀਤੇ ਹਨ ਅਤੇ ਉਹ ਹੀ ਸਾਰੇ ਜੀਵਾਂ ਦਾ ਲੇਖਾ ਲਿਖਣ ਵਾਲਾ ਹੈ। ਪੰਚ ਜਨਾਂ ਨੂੰ ਅਕਾਲ ਪੁਰਖ ਦੀ ਵਿਆਪਤ ਸੱਤਾ ਨਜ਼ਰ ਆਉਣ ਲੱਗ ਪੈਂਦੀ ਹੈ। ਇਸ ਸੱਤਾ ਨੂੰ ਨਿਹਾਰਦਿਆਂ ਸੁਭਾਵਿਕ ਹੀ ਸਾਧਕ ਦੇ ਮੂੰਹੋਂ ਨਿਕਲਦਾ ਹੈ :

*ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥ (ਪੰਨਾ ੪)*

ਜੀਵਨ ਦੀ ਇਹ ਅਵਸਥਾ ਅਜਿਹੀ ਅਵਸਥਾ ਬਣ ਜਾਂਦੀ ਹੈ ਕਿ ਜਿੱਥੇ ਜੀਵ ਜਪ, ਤਪ, ਪੂਜਾ ਆਦਿ ਕਰਦੇ ਦਿੱਸਦੇ ਹਨ ਉਥੇ ਕੂੜਿਆਰ ਅਤੇ ਮਲੇਛ ਵੀ ਨਜ਼ਰ ਆਉਂਦੇ ਹਨ ਜਿਨ੍ਹਾਂ ਵਿਚ ਚੋਰ ਵੀ ਅਤੇ ਹਤਿਆਰੇ ਵੀ ਹਨ। ਅਜਿਹੇ ਜੀਵਾਂ ਦੀ ਗਿਣਤੀ ਅਸੰਖ ਹੈ। ਪਰ ਇਹ 'ਅਸੰਖ' ਸ਼ਬਦ ਵੀ ਕੁਦਰਤੀ ਲੇਖਾ ਲਿਖਣ ਵਿਚ ਅਸਮਰੱਥ ਹੈ। ਪਰਮਾਤਮਾ ਦੀ ਬਖਸ਼ਿਸ਼ ਨੂੰ ਸ਼ਬਦਾਂ ਰਾਹੀਂ ਨਹੀਂ ਲਿਖਿਆ ਜਾ ਸਕਦਾ। ਜੀਵ ਦੀ ਸਮਝ ਅਜਿਹੀ ਹੋ ਜਾਂਦੀ ਹੈ ਕਿ ਉਹ ਅਕਾਲ ਪੁਰਖ ਦੇ ਗੁਣਾਂ ਅਤੇ ਉਨ੍ਹਾਂ ਗੁਣਾਂ ਦੇ ਧਾਰਨੀ ਸਾਧਕਾਂ ਨੂੰ ਅਮੋਲਕ ਜਾਣਦਾ ਹੈ ਭਾਵ ਉਸ ਨੂੰ ਸਮਝ ਲੱਗ ਜਾਂਦੀ ਹੈ ਕਿ ਇਨ੍ਹਾਂ ਗੁਣਾਂ ਦਾ ਮੁੱਲ ਨਹੀਂ ਪਾਇਆ ਜਾ ਸਕਦਾ। ਜੇਕਰ ਕੋਈ ਪ੍ਰਭੂ ਦੇ ਅਜਿਹੇ ਗੁਣਾਂ ਨੂੰ ਬੋਲਾਂ ਰਾਹੀਂ ਵਿਅਕਤ ਕਰਦਾ ਹੈ ਤਾਂ ਗੁਰੂ ਨਾਨਕ ਦੇਵ ਜੀ ਉਸ ਨੂੰ ਗਵਾਰ ਦੱਸਦੇ ਹਨ। ਜੀਵ ਨੂੰ ਪ੍ਰਭੂ ਦੇ ਦਰ-ਘਰ ਦੀ, ਜਿੱਥੇ ਉਸ ਨੂੰ ਪਉਣ, ਪਾਣੀ, ਬੈਸੰਤਰ, ਧਰਮਰਾਜ, ਮੋਹਣੀਆਂ, ਤਿੰਨ ਲੋਕ, ਖੰਡ, ਮੰਡਲ, ਵਰਭੰਡ ਆਦਿ ਗਾ ਰਹੇ ਹਨ, ਦੀ ਵੀ ਸੋਝੀ ਹੋ ਜਾਂਦੀ ਹੈ। ਕਿੰਨੇ ਹੋਰ ਗਾਉਣ ਵਾਲੇ ਭਾਵ ਉਸਤਤੀ ਕਰਨ ਵਾਲੇ ਉਸ ਨੂੰ ਗਾ ਰਹੇ ਹਨ ਉਸ ਸੰਬੰਧੀ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

*ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ॥ (ਪੰਨਾ ੬)*

ਅਜਿਹੀ ਸੂਝ ਵਾਲਾ ਪੰਚ ਪੰਜ ਖੰਡਾਂ ਦੀ ਅਵਸਥਾ ਵਿੱਚੋਂ ਗੁਜ਼ਰਦਾ ਹੈ। ਪਹਿਲਾਂ ਉਹ ਧਰਮ ਖੰਡ ਵਿਚ ਪ੍ਰਵੇਸ਼ ਕਰਦਾ ਹੈ। ਇਥੇ ਹੀ ਸਾਧਕ ਦੀ ਅੰਦਰੂਨੀ ਆਤਮਿਕ ਅਵਸਥਾ ਦੇ ਆਧਾਰ 'ਤੇ ਉਸ ਦੇ ਪ੍ਰਭੂ ਪ੍ਰਤੀ ਵਿਸ਼ਵਾਸ ਦੀ ਕਚਿਆਈ ਤੇ ਪਕਿਆਈ ਦਾ ਨਿਰਣਾ ਵੀ ਹੁੰਦਾ ਹੈ। ਜੋ ਪੱਕੇ ਹਨ ਉਹ ਪ੍ਰਭੂ ਦੇ ਦਰ 'ਤੇ ਸੋਭਾ ਪਾਉਂਦੇ ਹਨ: ਤਿਥੈ ਸੋਹਨਿ ਪੰਚ ਪਰਵਾਣੁ॥ (ਪਉੜੀ ੩੪)। ਇਥੇ ਪਹੁੰਚ ਕੇ ਸਾਧਕ ਧਰਮ ਕਮਾਉਣਾ ਸਿੱਖ ਜਾਂਦਾ ਹੈ। ਪ੍ਰਭੂ ਨੇ ਰਾਤਾਂ, ਰੁੱਤਾਂ, ਥਿੱਤਾਂ, ਵਾਰਾਂ,

ਪਾਣੀ, ਅਗਨੀ ਅਤੇ ਪਤਾਲਾਂ ਦੀ ਰਚਨਾ ਕਰ ਕੇ ਧਰਤੀ ਨੂੰ ਸਾਧਕਾਂ ਦੇ ਧਰਮ ਕਮਾਉਣ ਲਈ ਥਾਪ ਦਿੱਤਾ। ਜਿਹੜੇ ਸਾਧਕ ਇਸ ਧਰਤੀ ਉੱਤੇ ਧਰਮ ਕਮਾਉਂਦੇ ਹਨ ਉਹ ਅਕਾਲ ਪੁਰਖ ਦੀ ਨਦਰਿ ਦੇ ਭਾਗੀ ਬਣ ਜਾਂਦੇ ਹਨ। ਗਿਆਨ ਖੰਡ ਵਿਚ ਸਾਧਕ ਉਸ ਗਿਆਨ ਦਾ ਧਾਰਨੀ ਹੋ ਜਾਂਦਾ ਹੈ, ਜੋ ਬੁੱਧੀ ਤੋਂ ਪਰ੍ਹੇ ਦਾ ਹੈ ਅਤੇ ਅੱਖਰਾਂ ਰਾਹੀਂ ਬਿਆਨ ਨਹੀਂ ਕੀਤਾ ਜਾ ਸਕਦਾ। ਉਸ ਨੂੰ ਕੇਵਲ ਇਸ ਧਰਤੀ, ਸੂਰਜ, ਚੰਦਰਮਾ, ਹਵਾ, ਪਾਣੀ, ਅਗਨੀ ਆਦਿ ਦਾ ਗਿਆਨ ਹੀ ਨਹੀਂ ਬਲਕਿ ਕੇਤੇ ਭਾਵ ਬੇਅੰਤ ਪਵਣ, ਪਾਣੀ, ਬੈਸੰਤਰ, ਕੇਤੀਆਂ ਖਾਣੀਆਂ, ਕੇਤੀਆਂ ਬਾਣੀਆਂ ਆਦਿ ਦਾ ਗਿਆਨ ਹੋ ਜਾਂਦਾ ਹੈ। ਇਥੇ ਕੇਤੇ, ਕੇਤੀਆਂ ਬੇਅੰਤਤਾ ਦੇ ਸੂਚਕ ਹਨ। ਇਹ ਗਿਆਨ ਦੇ ਪ੍ਰਚੰਡ ਹੋਣ ਦੀ ਆਤਮਿਕ ਅਵਸਥਾ ਹੈ।

ਅਗਲਾ ਖੰਡ ਸਰਮ ਖੰਡ ਆਤਮਿਕ ਉਦਮ ਦਾ ਖੰਡ ਹੈ ਜੋ ਸਾਧਕ ਦੀ ਆਤਮਿਕ ਕਮਾਈ ਨਾਲ ਉਸ ਨੂੰ ਪ੍ਰਾਪਤ ਹੁੰਦਾ ਹੈ। ਇਥੇ ਹੀ ਸੁਰਤਿ, ਮਤ ਅਤੇ ਬੁੱਧੀ ਦੀ ਨਵੀਂ ਘਾੜਤ ਘੜੀ ਜਾਂਦੀ ਹੈ। ਇਸ ਘਾੜਤ ਨੂੰ ਦੱਸਣ ਵਿਚ ਬੋਲ ਅਸਮਰੱਥ ਹੁੰਦੇ ਹਨ।

ਅਗਲਾ ਖੰਡ ਕਰਮ ਖੰਡ ਹੈ, ਜਿਸ ਨੂੰ ਬਖ਼ਸ਼ਿਸ਼ ਦਾ ਘਰ ਮੰਨਿਆ ਗਿਆ ਹੈ। ਇਸ ਅਵਸਥਾ ਵਿਚ ਪਰਮਾਤਮਾ ਤੋਂ ਬਿਨਾਂ ਕੁਝ ਵੀ ਨਜ਼ਰ ਨਹੀਂ ਆਉਂਦਾ। ਇਸ ਖੰਡ ਵਿਚ ਪਹੁੰਚਣ ਵਾਲੇ ਸਾਧਕਾਂ ਦੀ ਆਤਮਿਕ ਅਵਸਥਾ ਜੋਧਿਆਂ, ਮਹਾਂਬਲੀ ਸੂਰਮਿਆਂ ਜੈਸੀ ਹੋ ਜਾਂਦੀ ਹੈ। ਅਜਿਹੀ ਆਤਮਿਕ ਅਵਸਥਾ ਦੇ ਧਾਰਨੀ ਸਾਧਕ ਅਕਾਲ ਪੁਰਖ ਦੀ ਬਖ਼ਸ਼ਿਸ਼ ਸਦਕਾ ਵਿਕਾਰਾਂ ਨੂੰ ਜਿੱਤ ਲੈਂਦੇ ਹਨ। ਪੰਜ ਵਿਕਾਰ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਅਜਿਹੇ ਸਾਧਕ ਦੇ ਜੀਵਨ ਵਿਚ ਖਲਬਲੀ ਨਹੀਂ ਮਚਾਉਂਦੇ। ਸਾਧਕ ਦਾ ਮਨ ਅਕਾਲ ਪੁਰਖ ਦੇ ਜਾਪ ਵਿਚ ਮਗਨ ਰਹਿੰਦਾ ਹੈ। ਉਸ ਨੂੰ ਸਦਾ ਅਨੰਦ ਬਣਿਆ ਰਹਿੰਦਾ ਹੈ ਜਿਸ ਸਦਕਾ ਉਹ ਸਚਿਆਰ ਮਨੁੱਖ ਹੋ ਨਿੱਬੜਦਾ ਹੈ। ਅਖੀਰਲਾ ਖੰਡ ਸਚਖੰਡ ਹੈ, ਇਸ ਨੂੰ ਪਰਮਾਤਮਾ ਦੇ ਨਿਵਾਸ ਦਾ ਖੰਡ ਵੀ ਕਿਹਾ ਜਾਂਦਾ ਹੈ। ਇਥੋਂ ਤਕ ਸਾਧਕ ਦੀ ਆਤਮਾ ਪਰਮ ਆਤਮਾ ਵਿਚ ਲਿਵਲੀਨ ਹੋ ਚੁੱਕੀ ਹੁੰਦੀ ਹੈ। ਉਸ ਨੂੰ ਸਭ ਪਾਸੇ ਅਕਾਲ ਪੁਰਖ ਦਾ ਹੁਕਮ ਵਰਤਦਾ ਨਜ਼ਰ ਆਉਂਦਾ ਹੈ। ਉਸ ਨੂੰ ਇਹ ਵੀ ਪ੍ਰਤੀਤ ਹੁੰਦਾ ਹੈ ਕਿ ਅਕਾਲ ਪੁਰਖ ਸਾਰੇ ਜੀਵਾਂ ਦੀ ਸੰਭਾਲ ਕਰ ਕੇ ਖੁਸ਼ ਹੁੰਦਾ ਹੈ। ਇਸ ਅਵਸਥਾ ਨੂੰ ਬਿਆਨ ਕਰਨਾ ਲੋਹੇ ਦੀ ਘਾੜਤ ਵਤ ਕਠਿਨ ਹੈ। ਇਹ ਅਵਸਥਾ ਮਨੁੱਖੀ ਕਥਨ ਦੀ ਸਮਰੱਥਾ ਤੋਂ ਬਾਹਰ ਹੈ। ਜਪੁ ਜੀ ਸਾਹਿਬ ਦੀਆਂ ਹੇਠ ਲਿਖੀਆਂ ਤੁਕਾਂ ਤੋਂ ਵੀ ਇਹੀ ਭਾਵ ਪ੍ਰਾਪਤ ਹੁੰਦਾ ਹੈ:

– *ਏਹੁ ਅੰਤੁ ਨ ਜਾਣੈ ਕੋਇ॥ ਬਹੁਤਾ ਕਹੀਐ ਬਹੁਤਾ ਹੋਇ॥* *(ਪੰਨਾ ੫)*

– *ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥* *(ਉਹੀ)*

***(ਬਾਕੀ ਸਫ਼ਾ ੧੧੨ 'ਤੇ)***

# ਬਾਰਹ ਮਾਹਾ ਮਾਂਝ ਮਹਲਾ ੫ : ਇਕ ਨਜ਼ਰ

*-ਸ. ਜਸਵਿੰਦਰ ਸਿੰਘ**

ਜ਼ਿੰਦਗੀ ਰਹੱਸ ਦਾ ਨਾਮ ਹੈ ਅਤੇ ਰਹੱਸ ਰੂਹਾਂ ਦਾ ਵਿਸ਼ਾ ਹੁੰਦਾ ਹੈ। ਕਿਸੇ ਵੀ ਗੱਲ ਨੂੰ ਸਮਝਣ ਵਾਸਤੇ ਜ਼ਰੂਰੀ ਹੁੰਦਾ ਹੈ ਕਿ ਸਭ ਤੋਂ ਪਹਿਲਾਂ ਉਸ ਦਾ ਆਤਮਿਕ ਪੱਧਰ 'ਤੇ ਮਹਾਂ-ਚਿੰਤਨ ਕੀਤਾ ਜਾਵੇ। ਜਦੋਂ ਵੀ ਇਸ ਤਰ੍ਹਾਂ ਹੁੰਦਾ ਹੈ ਤਾਂ ਕਿਸੇ ਵੀ ਵਿਸ਼ੇ ਨੂੰ ਚੰਗੀ ਤਰ੍ਹਾਂ ਸਮਝਣ ਦੀਆਂ ਸੰਭਾਵਨਾਵਾਂ ਆਮ ਪੱਧਰ ਨਾਲੋਂ ਕਈ ਗੁਣਾ ਵਧ ਜਾਂਦੀਆਂ ਹਨ। ਜਦੋਂ ਵੀ ਗੁਰਬਾਣੀ ਦੇ ਵਿਸ਼ੇ ਦੀ ਗੱਲ ਤੁਰਦੀ ਹੈ ਤਾਂ ਇਸ ਦਾ ਅਧਿਐਨ ਅਤੇ ਚਿੰਤਨ ਕਰਨ 'ਤੇ ਪਤਾ ਲੱਗਦਾ ਹੈ ਕਿ ਗੁਰਬਾਣੀ ਆਪਣੇ ਵਿਚ ਜ਼ਿੰਦਗੀ ਦੇ ਗਹਿਰ-ਗੰਭੀਰ ਰਹੱਸਾਂ ਨੂੰ ਖੋਲ੍ਹਣ ਦੀਆਂ ਅਨੇਕਾਂ ਜੁਗਤੀਆਂ ਸਮੋਈ ਬੈਠੀ ਹੈ। 'ਅੱਖ ਦੇ ੧੫ ਫੋਰਾਂ ਦਾ ਇਕ ਵਿਸਾ ਹੁੰਦਾ ਹੈ; ੧੫ ਵਿਸਿਆਂ ਦਾ ਇਕ ਚਸਾ ਹੁੰਦਾ ਹੈ; ੩੦ ਚਸਿਆਂ ਦਾ ਇਕ ਪਲ ਹੁੰਦਾ ਹੈ; ੬੦ ਪਲਾਂ ਦੀ ਇਕ ਘੜੀ ਹੁੰਦੀ ਹੈ; ਸਾਢੇ ਸੱਤ ਘੜੀਆਂ ਦਾ ਇਕ ਪਹਰ ਹੁੰਦਾ ਹੈ; ੮ ਪਹਰਾਂ ਦਾ ਇਕ ਵਾਰ ਬਣਦਾ ਹੈ; ਅਤੇ ਇਸੇ ਤਰ੍ਹਾਂ ੧੫ ਥਿਤਾਂ, ੭ ਵਾਰ, ੧੨ ਮਹੀਨੇ, ੬ ਰੁੱਤਾਂ, ਬੇਅੰਤ ਸਾਲ, ਸਦੀਆਂ ਤੇ ਯੁੱਗ ਬਣਦੇ ਆ ਰਹੇ ਹਨ। ਇਹੀ ਕਾਲ ਦੀ ਚਾਲ ਹੈ'।[੧] ਇਸੇ ਚਾਲ ਵਿਚ ਬ੍ਰਹਿਮੰਡ ਦੇ ਪਸਰੇ ਪਸਾਰੇ ਵਿਚਲੇ ਜੀਵ-ਅਜੀਵ ਗਤੀ ਦੀ ਪ੍ਰਕਿਰਿਆ ਵਿਚ ਵਿਚਰ ਰਹੇ ਹਨ।

ਆਦਿ-ਕਾਲ ਤੋਂ ਮਨੁੱਖੀ ਮਨ ਵਿਚ ਆਪਣੀ ਹੋਂਦ, ਜ਼ਿੰਦਗੀ, ਬ੍ਰਹਿਮੰਡੀ ਖ਼ਲਾਅ ਅਤੇ ਪ੍ਰਮਾਤਮ-ਸ਼ਕਤੀ ਬਾਰੇ ਅਣਗਿਣਤ ਸ਼ੰਕੇ ਉੱਠਦੇ ਰਹੇ ਹਨ ਜਿਨ੍ਹਾਂ ਨੂੰ ਹੱਲ ਕਰਨ ਦਾ ਸਭ ਤੋਂ ਸਰਲ ਢੰਗ ਗੁਰਬਾਣੀ ਦੇ ਡੂੰਘੇ ਸਾਗਰ ਵਿਚ ਅਣਗਿਣਤ ਮੋਤੀਆਂ ਵਾਂਗ ਖਿੱਲਰਿਆ ਪਿਆ ਹੈ। ਇਸ ਪਰਚੇ ਦਾ ਮੁੱਖ ਉਦੇਸ਼ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ 'ਬਾਰਹ ਮਾਹਾ ਮਾਂਝ ਮਹਲਾ ੫' 'ਤੇ ਇਕ ਪੰਛੀ-ਝਾਤ ਮਾਰਨ ਦਾ ਨਿਮਾਣਾ ਯਤਨ ਹੈ ਜਿਸ ਵਿਚ ਪਰਚੇ ਦੇ ਘੇਰੇ ਨੂੰ ਬਾਰਹ ਮਾਹਾ ਦੀ ਆਮ ਜਾਣਕਾਰੀ, ਸਭਿਆਚਾਰਕ ਸਾਂਝ ਅਤੇ ਬਾਰਹ ਮਾਹ ਮਾਂਝ ਦੇ ਵਿਸ਼ੇ ਤੇ ਵਿਚਾਰ ਪੱਖ ਨੂੰ ਦ੍ਰਿਸ਼ਟੀਗੋਚਰ ਕਰਨ ਦੀ ਕੋਸ਼ਿਸ਼ ਹੋਵੇਗੀ।

ਸਿਰਦਾਰ ਕਪੂਰ ਸਿੰਘ ਅਨੁਸਾਰ, "ਸਰੀਰ, ਮਨ ਤੇ ਰੂਹ ਤਿੰਨ ਛਿੱਲੜ, ਜਾਂ ਤਿੰਨ ਅੰਗ, ਮੰਨੇ ਗਏ ਹਨ ਆਦਮੀ ਦੇ। ਤਿੰਨਾਂ ਅੰਗਾਂ ਦੀਆਂ ਤ੍ਰੈ ਲੋੜਾਂ, ਸਰੀਰ ਦੀ ਲੋੜ, ਮਨ ਦੀ ਲੋੜ ਤੇ ਰੂਹ ਦੀ ਲੋੜ ਹਨ। ਇਹ ਤਿੰਨੇ ਮੰਬੇ (ਝਰਨੇ) ਹਨ, ਇਨਸਾਨੀ ਜੱਦੋ-ਜਹਿਦ ਤੇ ਕੋਮਲ ਹੁਨਰਾਂ ਦੇ।"[੨] ਮਨੁੱਖ ਦੀਆਂ ਇਨ੍ਹਾਂ ਤਿੰਨਾਂ ਲੋੜਾਂ ਦੀ ਪੂਰਤੀ

** ਖੋਜਾਰਥੀ, ਗੁਰੂ ਗੋਬਿੰਦ ਸਿੰਘ ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*
*e mail. sirtaj1984@yahoo.co.in*

ਕਾਦਰ ਦੀ ਕੁਦਰਤ ਦੇ ਕੋਮਲ ਹੁਨਰਾਂ ਵਿਚ ਸਮੋਈ ਪਈ ਹੈ, ਜਿਸ ਨੂੰ ਬੰਦਾ ਆਪਣੀ ਕੋਸ਼ਿਸ਼ ਸਦਕਾ ਪੂਰੀ ਕਰਨ 'ਚ ਰੁੱਝਾ ਰਹਿੰਦਾ ਹੈ। ਜਦੋਂ ਉਹ ਇਸ ਵਾਸਤੇ ਬਾਣੀ ਦਾ ਓਟ-ਆਸਰਾ ਲੈਂਦਾ ਹੈ ਤਾਂ ਇਸ ਪੂਰਤੀ ਦੀ ਸੰਭਾਵਨਾ ਸਰਲ ਤੇ ਨਜ਼ਦੀਕ ਹੋ ਜਾਂਦੀ ਹੈ ਜਿਸ ਦਾ ਵਰਣਨ 'ਬਾਰਹ ਮਾਹਾ' 'ਚ ਸਪੱਸ਼ਟ ਨਜ਼ਰੀਂ ਥੀਂਦਾ ਹੈ।

## ੧. ਬਾਰਹਮਾਹ ਬਾਰੇ

"ਬਾਰਹਮਾਹ ਉਹ ਕਾਵਿ-ਰੂਪ ਹੈ ਜਿਸ ਵਿਚ ਬਾਰ੍ਹਾਂ ਮਹੀਨਿਆਂ ਦੇ ਆਸਰੇ ਕਵਿਤਾ ਰਚ ਕੇ ਜ਼ਿੰਦਗੀ ਨੂੰ ਵਿਯੋਗ ਵੱਲੋਂ ਸੰਯੋਗ ਵੱਲ ਕਦਮ ਵਧਾਉਂਦਿਆਂ ਦਰਸਾਇਆ ਜਾਂਦਾ ਹੈ। ਪ੍ਰਕਿਰਤੀ ਚਿਤਰਨ ਤੇ ਭਾਵ ਚਿਤਰਨ ਇਸ ਦੇ ਦੋ ਵਿਸ਼ੇਸ਼ ਅੰਗ ਹਨ, ਇਨ੍ਹਾਂ ਬਿਨਾਂ ਬਾਰਾਂਮਾਹ ਦੀ ਰਚਨਾ ਸੰਪੂਰਨ ਨਹੀ ਹੁੰਦੀ।"[੩] ਬਾਰਾਂਮਾਹ ਸ਼ਬਦ ਦੋ ਸ਼ਬਦਾਂ ਬਾਰਾਂ (ਗਿਣਤੀ ੧੨)+ਮਾਹ (ਮਹੀਨਾ) ਤੋਂ ਬਣਿਆ ਹੈ ਜਿਸ ਅਨੁਸਾਰ ਇਨ੍ਹਾਂ ਮਹੀਨਿਆਂ ਨੂੰ ਆਧਾਰ ਮੰਨ ਕੇ ਰਚਿਤ ਹੋਈ ਕਵਿਤਾ ਦੇ ਰੂਪ ਨੂੰ ਬਾਰਹਮਾਹ ਜਾਂ ਬਾਰਾਂਮਾਹ ਕਿਹਾ ਜਾਂਦਾ ਹੈ। "ਆਮ ਕਰਕੇ ਬਾਰਹਮਾਹ ਦਾ ਅਰੰਭ ਚੇਤਰ ਦੇ ਮਹੀਨੇ ਤੋਂ ਹੁੰਦਾ ਹੈ, ਅਤੇ ਤਰਤੀਬਵਾਰ ਫਿਰ ਬਾਕੀ ਮਹੀਨਿਆਂ ਦਾ ਵਰਣਨ ਚੱਲਦਾ ਹੈ, ਪਰੰਤੂ ਇਸ ਪਰੰਪਰਾ ਤੋਂ ਛੁੱਟ ਕਈ ਕਵੀਆਂ ਦੇ ਬਾਰਹਮਾਹੇ ਸਾਵਣ ਅਤੇ ਹਾੜ ਮਹੀਨਿਆਂ ਤੋਂ ਸ਼ੁਰੂ ਕੀਤੇ ਮਿਲਦੇ ਹਨ।"[੪] ਭਾਰਤੀ ਸਾਹਿਤ ਦੇ ਵਿਚ ਬਾਰਾਂਮਾਹ ਦਾ ਸ਼ੁਰੂ ਤੋਂ ਇਕ ਵਿਸ਼ੇਸ਼ ਸਥਾਨ ਰਿਹਾ ਹੈ।

ਡਾ. ਕੁਲਦੀਪ ਸਿੰਘ (ਧੀਰ) ਅਨੁਸਾਰ, "ਬਾਰਾਂਮਾਹ ਉਹ ਕਾਵਿ-ਰੂਪ ਹੈ ਜਿਸ ਨੇ ਲੋਕ-ਸਾਹਿਤ ਤੇ ਵਿਸ਼ਿਸ਼ਟ ਸਾਹਿਤ ਵਿਚ ਬਰਾਬਰ ਮਾਣ ਪ੍ਰਾਪਤ ਕੀਤਾ ਹੈ। ਬਾਰਾਂਮਾਹ ਕਾਵਿ-ਰੂਪ ਦਾ ਵਿਕਾਸ ਭਾਰਤੀ ਸਾਹਿਤ ਵਿਚ ਪ੍ਰਾਪਤ ਖਟ ਰਿਤੂ ਵਰਣਨ ਜਾਂ ਰੁਤੀ ਕਾਵਿ-ਰੂਪ ਵਿੱਚੋਂ ਹੋਇਆ।"[੫] ਬਾਰਾਂਮਾਹ ਨਾਇਕ ਅਤੇ ਨਾਇਕਾ ਦੇ ਮਨੋਭਾਵਾਂ ਦੀਆਂ ਸਥਿਤੀਆਂ ਨੂੰ ਕੁਦਰਤ ਦੇ ਅਣਗਿਣਤ, ਸੁਆਦਲੇ ਅਤੇ ਅਸਚਰਜ ਰੰਗਾਂ ਵਿਚ ਅਭੇਦ ਕਰਦਾ ਹੋਇਆ ਚਿੱਤਰ ਚਿਤਰਨ ਕਰਦਾ ਹੈ। ਬਾਰਾਂਮਾਹ ਦਾ ਕੁਦਰਤ ਨਾਲ ਨਹੁੰ-ਮਾਸ ਦਾ ਰਿਸ਼ਤਾ ਹੈ ਜਿਸ ਵਿਚ ਬਿਰਹਾ ਦੇ ਮੋਤੀ ਚੁਣ-ਚੁਣ ਕੇ ਜੁੜੇ ਹੁੰਦੇ ਹਨ। ਪ੍ਰਿੰ. ਪ੍ਰੀਤਮ ਸਿੰਘ ਕਹਿੰਦੇ ਹਨ ਕਿ "ਬਿਰਹੋਂ ਤਾਂ ਭਲਾ ਹੋਣਾ ਹੀ ਸੀ—ਪਤਨੀ ਦਾ ਪਤੀ ਲਈ, ਪਰ ਸਾਡੇ ਕਵੀਆਂ ਨੇ ਤਾਂ ਭਗਤੀ, ਯੋਗ, ਵੇਦਾਂਤ ਰਹੱਸਵਾਦ, ਅਧਿਆਤਮਵਾਦ ਤੇ ਸੂਰਬੀਰਤਾ ਆਦਿ ਨੂੰ ਵੀ ਬਾਰਾਂਮਾਹਿਆਂ ਵਿਚ ਨਿਭਾ ਮਾਰਿਆ ਹੈ। ਬਲਕਿ ਭਗਤਾਂ ਪ੍ਰੇਮੀਆਂ ਦੇ ਸੰਪੂਰਨ ਕਿੱਸੇ ਇਸੇ ਰੂਪ ਵਿਚ ਮਿਲਦੇ ਹਨ।"[੬] ਇਸ ਕਰਕੇ ਬਾਰਾਂਮਾਹ ਲੋਕ-ਚੇਤਿਆਂ 'ਚ ਇੱਕ ਅਨਿੱਖੜਵਾਂ ਅੰਗ ਬਣ ਕੇ ਸਮਾ ਗਿਆ। ਬਾਰਾਂਮਾਹ ਕੁਦਰਤ ਦੇ ਜਲੌ ਨੂੰ, ਮਨੁੱਖੀ ਵੇਦਨਾ ਦੀ ਬਿਰਹਾ ਨੂੰ ਸਭ ਤੋਂ ਅਲੌਕਿਕ ਢੰਗ ਨਾਲ ਦਰਸਾਉਂਦੀ ਇਕ ਭਾਵਭਿੰਨੀ ਰਚਨਾ ਹੁੰਦੀ ਹੈ, ਜਿਸ ਵਿਚ ਕਵੀ ਆਪਣੀ ਸਮਝ ਅਤੇ ਰੂਹਾਨੀਅਤ ਚਿੰਤਨ ਨੂੰ ਪੁਖਤਾ ਢੰਗਾਂ ਰਾਹੀਂ ਗਹਿਰ-ਗੰਭੀਰ ਰਚਨਾ ਦੇ ਤੌਰ 'ਤੇ ਪੇਸ਼ ਕਰਨ ਦਾ ਯਤਨ ਕਰਦਾ ਹੈ, ਜਿਸ

ਵਿਚ ਉਸ ਦਾ ਆਪਾ ਸਪੱਸ਼ਟ ਰੂਪ 'ਚ ਨਜ਼ਰੀਂ ਪੈਂਦਾ ਹੈ। ਸਮੇਂ-ਸਮੇਂ 'ਤੇ ਇਸ ਦੇ ਵਿਸ਼ਿਆਂ 'ਚ ਪਰਿਵਰਤਨ ਆਉਂਦਾ ਰਿਹਾ ਹੈ ਜਿਸ ਕਰਕੇ ਇਸ ਕਾਵਿ-ਰੂਪ ਦਾ ਕੋਈ ਨਿਸ਼ਚਿਤ ਵਿਸ਼ਾ ਨਹੀਂ। ਇਸ ਰਚਨਾ ਵਿਚ ਬਿਰਹਾ ਦੀ ਵੇਦਨਾ ਤੋਂ ਇਲਾਵਾ ਅਧਿਆਤਮਵਾਦੀ, ਸਮਾਜਿਕ, ਬਹਾਦਰੀ ਆਦਿਕ ਕਿੱਸੇ ਵੇਖਣ ਨੂੰ ਮਿਲਦੇ ਹਨ। ਪ੍ਰੋ. ਸਾਹਿਬ ਸਿੰਘ ਅਨੁਸਾਰ, "ਵਿਸ਼ੇ ਵਾਂਗ ਰੂਪਕ ਪੱਖ ਤੋਂ ਵੀ ਵੱਖ-ਵੱਖ ਵੰਨਗੀਆਂ ਬਾਰਹਮਾਹ ਦੀਆਂ ਵੇਖਣ ਵਿਚ ਆਈਆਂ ਹਨ। ਇਸ ਕਾਵਿ-ਰੂਪ ਲਈ ਕੋਈ ਨਿਸ਼ਚਿਤ 'ਛੰਦ' ਨਹੀਂ ਹੈ।"[੭] ਬਾਰਾਂਮਾਹ ਦਾ ਲੋਕ-ਸਾਹਿਤ ਤੋਂ ਇਲਾਵਾ ਭਗਤੀ ਸਾਹਿਤ 'ਤੇ ਪ੍ਰਭਾਵ ਕਾਫ਼ੀ ਚੋਖਾ ਵੇਖਣ ਨੂੰ ਮਿਲਦਾ ਹੈ ਜਿਸ ਕਰਕੇ ਦੱਖਣ ਭਾਰਤ ਦੀਆਂ ਰਚਨਾਵਾਂ ਵੇਖਣਯੋਗ ਹਨ। ਕ੍ਰਿਸ਼ਨ ਉਪਾਸ਼ਕ ਭਗਤ ਸੂਰਦਾਸ ਜੀ ਅਤੇ ਭਗਤਨੀ ਮੀਰਾ ਬਾਈ ਦੀਆਂ ਰਚਨਾਵਾਂ 'ਤੇ ਇਸ ਦੇ ਅੰਸ਼ ਵੇਖਣ ਨੂੰ ਮਿਲਦੇ ਹਨ।

## ੨. ਬਾਰਹਮਾਹ ਦੀ ਪ੍ਰੰਪਰਾ

ਵਿਸ਼ਵ ਦੇ ਦਰਸ਼ਨ ਸਾਹਿਤ ਵਿਚ ਇਹ ਗੱਲ ਪ੍ਰਵਾਨ ਹੈ ਕਿ ਹਰ ਇਕ ਰਚਨਾ ਅਤੇ ਘਟਨਾ ਦੇ ਹੋਂਦ 'ਚ ਆਉਣ ਤੋਂ ਪਹਿਲਾਂ ਕੋਈ ਸੰਭਾਵੀ ਕਾਰਨ ਜ਼ਰੂਰ ਹੁੰਦੇ ਹਨ। ਇਸ ਤਰ੍ਹਾਂ ਇਸ ਕਾਵਿ-ਰੂਪ ਦੀ ਆਮਦ ਬਾਰੇ ਸ. ਸ਼ਮਸ਼ੇਰ ਸਿੰਘ ਅਸ਼ੋਕ ਲਿਖਦੇ ਹਨ ਕਿ "ਮੁੱਢ ਇਨ੍ਹਾਂ ਬਾਰਾਂਮਾਹਿਆਂ ਦਾ ਇਸ ਤਰ੍ਹਾਂ ਹੋਇਆ ਕਿ ਕੋਈ ਮਹਾਨ ਯੋਗ ਵਿਅਕਤੀ, ਜੋਧਾ ਜਾਂ ਕਰਮਵੀਰ ਕਿਸੇ ਜ਼ਰੂਰੀ ਕੰਮ ਜਾਂ ਯੁੱਧ ਵਾਸਤੇ ਚੜ੍ਹਾਈ ਕਰਦਾ ਹੈ ਜਾਂ ਕਿਸੇ ਪ੍ਰੇਮਿਕਾ ਦਾ ਪ੍ਰੇਮੀ ਪ੍ਰਦੇਸ ਜਾਂਦਾ ਹੈ ਤਾਂ ਉਸ ਦੀ ਗੈਰ-ਹਾਜ਼ਰੀ ਵਿਚ ਉਸ ਦੇ ਪ੍ਰੇਮੀ ਜਾਂ ਪ੍ਰੇਮਿਕਾ ਨੂੰ ਜੋ ਬਿਰਹੁ ਵੇਦਨਾ ਹੁੰਦੀ ਹੈ ਅਤੇ ਫਿਰ ਉਹ ਵੇਦਨਾ ਅਨੇਕਾਂ ਜਤਨਾਂ ਦੇ ਬਾਵਜੂਦ ਪ੍ਰਤੀ-ਦਿਨ ਜਾਂ ਹਰੇਕ ਚੜ੍ਹਦੇ ਮਹੀਨੇ ਵਧਦੀ ਜਾਂਦੀ ਹੈ। ਉਸ ਦਾ ਵਰਣਨ ਬੜੇ ਦਿਲਖਿੱਚ ਢੰਗ ਨਾਲ ਕੀਤਾ ਜਾਂਦਾ ਹੈ।"[੮] ਜਿੰਨੇ ਵੀ ਬਾਰਾਂਮਾਹੇ ਹੁਣ ਤਕ ਮਿਲਦੇ ਹਨ, ਉਨ੍ਹਾਂ ਵਿਚ ਇਸ ਗੱਲ ਦੀ ਹਾਜ਼ਰੀ ਜ਼ਰੂਰ ਮਿਲਦੀ ਹੈ ਕਿ ਇਹ ਕਿਸੇ ਕਸਕ ਤੋਂ ਨਿਕਲੀ ਹੋਈ ਰਚਨਾ ਹੈ।

ਭਾਰਤੀ ਸਾਹਿਤ ਵਿਚ ਬਾਰਾਂਮਾਹ ਦੀ ਪ੍ਰੰਪਰਾ ਬਾਰੇ ਪ੍ਰੋ. ਪਿਆਰਾ ਸਿੰਘ ਪਦਮ ਦੱਸਦੇ ਹਨ ਕਿ "ਹਿੰਦੀ ਵਿਚ ਸਭ ਤੋਂ ਪੁਰਾਣਾ ਬਾਰਹਮਾਹ ਜਾਇਸੀ ਦੇ ਪਦਮਾਵਤ ਵਿਚ ਹੈ। ਉਨ੍ਹਾਂ ਅਨੁਸਾਰ ਸੁਤੰਤਰ ਰੂਪ ਵਿਚ ਸ਼ਾਇਦ ਅਕਬਰ ਦੇ ਦਰਬਾਰੀ ਕਵੀ ਗੰਗ ਭਟ ਨੇ ਸਭ ਤੋਂ ਪਹਿਲਾਂ ਬਾਰਹਮਾਹ ਲਿਖਿਆ ਸੀ।"[੯] ਇਸ ਬਾਰੇ ਭਾਵੇਂ ਨਿਸ਼ਚਿਤਤਾ ਤਾਂ ਨਹੀਂ ਪਰ ਇਸ ਗੱਲ ਵਿਚ ਕੋਈ ਦੋ ਰਾਵਾਂ ਨਹੀਂ ਹਨ ਕਿ "ਬਾਰਾਂਮਾਹ ਕਾਵਿ-ਰੀਤ ਬਹੁਤ ਪੁਰਾਣੀ ਹੈ, ਜਿਸ ਦੀਆਂ ਜੜ੍ਹਾਂ ਲੋਕ-ਸਾਹਿਤ ਵਿਚ ਹਨ।"[੧੦] ਭਾਰਤੀ ਸਾਹਿਤ ਤੋਂ ਬਿਨਾਂ ਜਦ ਪੰਜਾਬੀ ਸਾਹਿਤ ਵਿਚ ਬਾਰਾਂਮਾਹ ਪ੍ਰੰਪਰਾ ਦੀ ਗੱਲ ਤੁਰਦੀ ਹੈ ਤਾਂ ਇਹ ਮੰਨਿਆ ਜਾਂਦਾ ਹੈ ਕਿ ਇਹ ਰੂਪ ਕੋਈ ਹਜ਼ਾਰ ਸਾਲ ਪਹਿਲਾਂ ਪ੍ਰਗਟ ਹੋਇਆ। ਪੰਜਾਬੀ ਸਾਹਿਤ ਕੋਸ਼ ਅਨੁਸਾਰ, "ਪੰਜਾਬੀ ਵਿਚ ਬਾਰਾਂਮਾਹ ਦੀ ਕਾਵਿ-ਪ੍ਰੰਪਰਾ ਇਕ ਹਜ਼ਾਰ ਵਰ੍ਹਾ ਪੁਰਾਣੀ ਹੈ। ਭਾਵੇਂ ਸਾਨੂੰ ਇਤਨਾ ਪੁਰਾਣਾ

ਪੰਜਾਬੀ ਬਾਰਾਂਮਾਹ ਤਾਂ ਕੋਈ ਨਹੀਂ ਮਿਲਦਾ ਪਰੰਤੂ ਫ਼ਾਰਸੀ ਕਵੀ ਮਸਊਦ (੧੦੪੭-੧੧੨੨), ਜੋ ਕਿ ਮਹਿਮੂਦ ਗਜ਼ਨਵੀ ਦੇ ਪੋਤੇ, ਲਾਹੌਰ ਦੇ ਗਵਰਨਰ ਇਬ੍ਰਾਹੀਮ ਦਾ ਦਰਬਾਰੀ ਕਵੀ ਸੀ, ਨੇ ਅਮੀਰ ਖੁਸਰੋ ਦੇ ਕਥਨ ਅਨੁਸਾਰ ਅਰਬੀ, ਫ਼ਾਰਸੀ ਤੇ ਹਿੰਦਵੀ (ਪੰਜਾਬੀ) ਵਿਚ ਤਿੰਨ ਦੀਵਾਨ ਲਿਖੇ। ਇਨ੍ਹਾਂ ਵਿੱਚੋਂ ਦੋ ਪ੍ਰਾਪਤ ਨਹੀਂ, ਕੇਵਲ ਫ਼ਾਰਸੀ ਦੀਵਾਨ ਹੀ ਮਿਲਦਾ ਹੈ। ਇਸ ਕਵੀ ਨੇ ਮਹੀਨਿਆਂ ਦੇ ਆਧਾਰ 'ਤੇ ਇਕ ਕਸੀਦੇ ਦੀ ਕਿਸਮ ਦਾ ਬਾਰਾਂਮਾਹ ਲਿਖਿਆ, ਜਿਸ ਦਾ ਸਿਰਲੇਖ ਹੈ, ਮਾਹਗਾਏ ਫ਼ਾਰਸੀ।"[੧੧]

ਅੱਗੇ ਜਾ ਕੇ ਸਾਹਿਤ ਕੋਸ਼ ਇਸ ਗੱਲ ਨੂੰ ਪ੍ਰਮਾਣਿਕਤਾ ਦੇਣ ਦਾ ਯਤਨ ਕਰ ਰਿਹਾ ਹੈ ਕਿ "ਪੰਜਾਬ ਵਿਚ ਲਿਖਿਆ ਇਹ ਸਭ ਤੋਂ ਪੁਰਾਣਾ ਬਾਰਾਂਮਾਹ ਹੈ, ਸ਼ਾਇਦ ਭਾਰਤੀ ਸਾਹਿਤ ਵਿਚ ਵੀ ਐਸਾ ਹੀ ਹੋਵੇ।"[੧੨] ਇਸ ਤਰ੍ਹਾਂ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਇੰਨਾ ਪੁਰਾਣਾ ਪੰਜਾਬੀ 'ਚ ਬਾਰਾਂਮਾਹ ਨਾ ਹੋਣ ਦੇ ਬਾਵਜੂਦ ਇਸ ਦੀ ਪ੍ਰੰਪਰਾ ਨੂੰ ਹਜ਼ਾਰ ਸਾਲ ਪੁਰਾਣੀ ਮੰਨਿਆ ਜਾਂਦਾ ਹੈ। ਜ਼ਿਆਦਾਤਰ ਵਿਦਵਾਨ ਇਸ ਮਤ ਨਾਲ ਸਹਿਮਤ ਹਨ ਕਿ ਪੰਜਾਬ ਦੀ ਧਰਤੀ 'ਤੇ ਪਹਿਲਾ ਬਾਰਾਂਮਾਹ ਮਸਊਦ ਨੇ ਹੀ ਲਿਖਿਆ ਤੇ ਲੱਗਦਾ ਹੈ ਕਿ ਸਭ ਨੇ ਆਪਣੀ ਗੱਲ ਦਾ ਆਧਾਰ ਖੁਸਰੋ ਦੀ ਲਿਖਤ ਨੂੰ ਹੀ ਮੰਨਿਆ ਹੈ। ਉਂਞ ਤਾਂ ਜਦ ਤਕ ਮਸਊਦ ਜਾਂ ਕਿਸੇ ਹੋਰ ਕਵੀ ਦੁਆਰਾ ਰਚਿਤ ਪੰਜਾਬੀ 'ਚ ਬਾਰਾਂਮਾਹ ਨਹੀਂ ਮਿਲਦਾ ਤਦ ਤਕ ਇਸ ਦੀ ਪੰਜਾਬੀ ਦੇ ਸਾਹਿਤ 'ਚ ਪ੍ਰੰਪਰਾ ਦਾ ਅਰੰਭ ਸਮਾਂ ਨਿਸ਼ਚਿਤ ਕਰਨਾ ਸ਼ਾਇਦ ਸਹੀ ਨਹੀਂ ਹੋਵੇਗਾ ਪਰ ਖੁਸਰੋ ਜਿਹੇ ਵਿਦਵਾਨ ਦੀ ਲਿਖਤ ਨੂੰ ਨਜ਼ਰਅੰਦਾਜ਼ ਕਰਨਾ ਵੀ ਜਾਇਜ਼ ਨਹੀਂ। ਇਸ ਲਈ ਮਸਊਦ ਦੀ ਪੰਜਾਬੀ ਰਚਨਾ ਦੀ ਖੋਜ ਕਰਨੀ ਹੋਰ ਵਧੇਰੇ ਮਹੱਤਵਪੂਰਨ ਹੋ ਜਾਂਦੀ ਹੈ। ਡਾ. ਕੁਲਦੀਪ ਸਿੰਘ (ਧੀਰ) ਵੀ ਪੰਜਾਬ 'ਚ ਇਸ ਪ੍ਰੰਪਰਾ ਬਾਰੇ ਲਿਖਦੇ ਹਨ ਕਿ 'ਪੰਜਾਬ ਵਿਚ ਬਾਰਾਂਮਾਹ ਦੀ ਪ੍ਰੰਪਰਾ ਕਾਫੀ ਪੁਰਾਣੀ ਹੈ। ਗਿਆਰ੍ਹਵੀਂ ਸਦੀ ਦੇ ਮਸਊਦ ਸਾਅਦ ਸੁਲੇਮਾਨ ਲਾਹੌਰੀ ਦਾ ਫ਼ਾਰਸੀ ਬਾਰਾਂਮਾਹ ਇਸ ਦਾ ਪ੍ਰਮਾਣ ਹੈ। ਪੰਜਾਬੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਰਚਿਤ 'ਬਾਰਹਮਾਹ ਤੁਖਾਰੀ' ਇਸ ਕਾਵਿ-ਰੂਪ ਦੀ ਪਹਿਲੀ ਰਚਨਾ ਹੈ। ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਇਹ ਕਾਵਿ-ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਵਿਚ ਲੋਕ-ਸਾਹਿਤ ਵਿਚ ਆਪਣੀ ਵਿਸ਼ਿਸ਼ਟ ਥਾਂ ਬਣਾ ਚੁੱਕਾ ਸੀ।"[੧੩] ਇਸ ਤਰ੍ਹਾਂ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਪੰਜਾਬੀ ਵਿਚ ਪਹਿਲਾ ਬਾਰਾਂਮਾਹ ਲਿਖਣ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਸਨ । ਅੱਗੇ ਜਾ ਕੇ ਡਾ. ਕੁਲਦੀਪ ਸਿੰਘ ਲਿਖਦੇ ਹਨ ਕਿ "ਸ੍ਰੀ ਗੁਰੂ ਅਰਜਨ ਦੇਵ ਜੀ ਰਚਿਤ ਬਾਰਹ ਮਾਹਾ ਇਸੇ ਪ੍ਰੰਪਰਾ ਦੀ ਅਗਲੀ ਰਚਨਾ ਹੈ। ਇਹ ਉਪਦੇਸ਼-ਪ੍ਰਧਾਨ ਰਚਨਾ ਹੈ। ਸਰਲਤਾ ਅਤੇ ਰਵਾਨੀ ਇਸ ਦਾ ਵਿਸ਼ੇਸ਼ ਗੁਣ ਹੈ।"[੧੪]

ਬਾਰਾਂਮਾਹ ਦਾ ਸ਼ੁਰੂਆਤੀ ਦੌਰ ਤਾਂ ਕਾਫੀ ਵਿਸ਼ਿਆਂ ਤੇ ਰੂਪਾਂ ਨੂੰ ਨਾਲ ਲੈ ਕੇ ਚੱਲਿਆ, ਜਿਸ ਕਰਕੇ ਇਸ ਵਿਚ ਰਸ ਤੇ ਸ਼ੈਲੀ ਦੀ ਨਵੀਨਤਾ ਬਰਕਰਾਰ ਰਹੀ ਪਰ

ਹੌਲੀ-ਹੌਲੀ ਮੱਧ-ਕਾਲ ਦੌਰਾਨ ਇਹ ਕੇਵਲ ਇਕ ਰਵਾਇਤ ਜਿਹੀ ਬਣ ਕੇ ਰਹਿ ਗਿਆ। ਇਸ ਬਾਰੇ ਪ੍ਰੋ. ਸਾਹਿਬ ਸਿੰਘ ਦੱਸਦੇ ਹਨ ਕਿ "ਢੇਰ ਚਿਰ ਮਗਰੋਂ ਆਧੁਨਿਕ ਪੰਜਾਬੀ ਸਾਹਿਤਕਾਰਾਂ ਨੇ ਫਿਰ ਇਸ ਕਾਵਿ-ਰੂਪ ਦੀ ਸ਼ੈਲੀ ਨੂੰ ਅਪਣਾਇਆ। ਉਨ੍ਹਾਂ ਨੇ ਕੁਝ ਨਵੇਂ ਪ੍ਰਯੋਗਾਂ ਹੇਠ ਬਾਰਹਮਾਹ ਦੀ ਸਿਰਜਣਾ ਕੀਤੀ। ਇਨ੍ਹਾਂ ਨਵੀਨ ਸਾਹਿਤਕਾਰਾਂ ਵਿੱਚੋਂ ਭਾਈ ਵੀਰ ਸਿੰਘ, ਪ੍ਰੋ. ਮੋਹਨ ਸਿੰਘ ਅਤੇ ਅੰਮ੍ਰਿਤਾ ਪ੍ਰੀਤਮ ਦੇ ਰਚੇ ਬਾਰਹਮਾਹ ਵਿਸ਼ੇਸ਼ ਪ੍ਰਸਿੱਧੀ ਦੇ ਹੱਕਦਾਰ ਹਨ।"[੧੫] ਪੱਛਮੀ ਪੰਜਾਬ ਵਿਚ 'ਮੋਤੀ ਰਾਮ ਦਾ ਚਿੱਠਾ' ਮਸ਼ਹੂਰ ਰਿਹਾ ਹੈ, ਜੋ ਕਿ ਅੱਜ ਵੀ ਆਮ ਲੋਕਾਂ ਵਿਚ ਗਾਇਆ ਜਾਂਦਾ ਹੈ। ਇਸ ਚਿੱਠੇ ਵਿਚ ਕਵੀ ਆਪਣੀ ਸਾਰੀ ਗੱਲਬਾਤ ਬਾਰ੍ਹਾਂ ਮਹੀਨਿਆਂ ਨੂੰ ਆਧਾਰ ਬਣਾ ਕੇ ਹੀ ਕਰਦਾ ਹੈ ਜਿਸ ਤੋਂ ਸਪੱਸ਼ਟ ਹੁੰਦਾ ਹੈ ਕਿ ਪ੍ਰੰਪਰਾਵਾਦੀ ਇਸ ਕਾਵਿ-ਰੂਪ ਨੇ ਹੁਣ ਤਕ ਸਾਹਿਤ ਤੇ ਆਮ ਲੋਕਾਂ ਵਿਚ ਆਪਣਾ ਚੋਖਾ ਪ੍ਰਭਾਵ ਛੱਡਿਆ ਹੈ।

## ੩. ਸਭਿਆਚਾਰ ਅਤੇ ਬਾਰਹਮਾਹ ਦੀ ਆਪਸੀ ਸਾਂਝ

ਲੋਕ-ਸਾਹਿਤ ਦੀ ਹਰ ਇਕ ਵੰਨਗੀ ਦਾ ਸਭਿਆਚਾਰ ਨਾਲ ਰੂਹ ਅਤੇ ਸਰੀਰ ਵਾਲਾ ਰਿਸ਼ਤਾ ਹੁੰਦਾ ਹੈ। ਦੋਵੇਂ ਇਕ ਦੂਜੇ ਬਿਨਾਂ ਅਧੂਰੇ ਹੁੰਦੇ ਹਨ ਅਤੇ ਇਕ ਦਾ ਦੂਜੇ ਦੇ ਸਾਥ ਬਿਨਾਂ ਆਪਣੀ ਹੋਂਦ ਨੂੰ ਕਾਇਮ ਰੱਖਣਾ ਨਾ-ਮੁਮਕਿਨ ਹੁੰਦਾ ਹੈ। ਸਭਿਆਚਾਰ ਅਤੇ ਬਾਰਹਮਾਹ ਦੇ ਆਪਸੀ ਰਿਸ਼ਤੇ ਬਾਰੇ ਜਾਣਨ ਤੋਂ ਪਹਿਲਾਂ ਸਭਿਆਚਾਰ ਬਾਰੇ ਥੋੜ੍ਹੀ ਜਿਹੀ ਗੱਲ ਕਰ ਲੈਣੀ ਜ਼ਰੂਰੀ ਹੈ। ਬਾਰਹਮਾਹ ਬਾਰੇ ਪਹਿਲਾਂ ਅਸੀਂ ਗੱਲ ਕਰ ਚੁੱਕੇ ਹਾਂ। "ਭਾਰਤੀ ਸਭਿਆਚਾਰ ਬਹੁ-ਭਾਸ਼ੀ, ਬਹੁ-ਪ੍ਰਾਂਤੀ ਜਾਂ ਬਹੁ-ਕੌਮੀ ਸਭਿਆਚਾਰ ਹੈ ਜਾਂ ਇਉਂ ਕਹਿ ਲਈਏ ਇਹ ਵਿਚਿੱਤਰ ਸਭਿਆਚਾਰਾਂ ਦਾ ਇਕ ਸੰਵਾਦ ਜਾਂ ਇਕੱਠ ਹੈ।"[੧੬]

ਇਸ ਤਰ੍ਹਾਂ ਇਸ ਬਹੁ ਵਿੱਚੋਂ ਪੰਜਾਬੀ ਸਭਿਆਚਾਰ ਆਪਣੀ ਵਿਸ਼ੇਸ਼ ਤੇ ਆਜ਼ਾਦ ਹਸਤੀ ਵਿਚ ਵਿਚਰਦਾ ਹੋਇਆ ਵਿਲੱਖਣਤਾ ਦਾ ਇਕ ਮੰਜ਼ਰ ਹੈ ਜਿਸ ਬਾਰੇ ਡਾ. ਕੁਲਬੀਰ ਸਿੰਘ (ਕਾਂਗ) ਲਿਖਦੇ ਹਨ, "ਸਭਿਆਚਾਰ, ਸਦੀਆਂ ਦੀ ਸਭਿਅਤਾ ਦੇ ਮੰਥਨ ਤੋਂ ਬਾਅਦ ਪੈਦਾ ਹੋਇਆ ਨਵਨੀਤ (ਮੱਖਣ) ਹੈ। ਜਿਨ੍ਹਾਂ ਤੱਤਾਂ ਨੂੰ ਅਜੋਕੀ ਦੁਨੀਆਂ ਅਪਣਾ ਚੁੱਕੀ ਹੈ ਅਤੇ ਅਪਣਾ ਰਹੀ ਹੈ, ਇਹ ਪ੍ਰਕ੍ਰਮ ਪੰਜਾਬ ਨੇ ਈਸਵੀ ਸਦੀ ਤੋਂ ਕਈ ਹਜ਼ਾਰ ਵਰ੍ਹੇ ਪਹਿਲਾਂ ਪੂਰਾ ਕਰ ਕੇ ਇਕ ਵਿਸ਼ੇਸ਼ ਪ੍ਰਕਾਰ ਦੇ ਸਭਿਆਚਾਰ ਨੂੰ ਜਨਮ ਦਿੱਤਾ ਸੀ। ਯੂਰਪ ਅਮਰੀਕਾ ਦੇ ਦੇਸ਼, ਜਿਸ ਪ੍ਰਾਪਤੀ ਦਾ ਅਭਿਮਾਨ ਕਰ ਰਹੇ ਹਨ, ਉਹ ਸਭਿਅਤਾ ਵਧੇਰੇ ਹੈ, ਸਭਿਆਚਾਰ ਘੱਟ ਹੈ।"[੧੭] ਇਸ ਕਰਕੇ ਸਭਿਆਚਾਰ ਤੇ ਸਭਿਅਤਾ ਆਪਣੀ ਵਿਸ਼ੇਸ਼ ਹਸਤੀ ਨਾਲ ਵਿਚਰਦੇ ਹਨ ਜਿਨ੍ਹਾਂ ਵਿਚ ਡਾਢਾ ਅੰਤਰ ਜਾਪਦਾ ਹੈ। ਇਸ ਬਾਰੇ ਸ. ਹਰਿਸਿਮਰਨ ਸਿੰਘ ਕਹਿੰਦੇ ਹਨ ਕਿ "ਸਭਿਆਚਾਰ ਅਤੇ ਸਭਿਅਤਾ ਆਪਣੀ-ਆਪਣੀ ਥਾਂ ਉੱਤੇ ਆਜ਼ਾਦ ਹੋਂਦ ਰੱਖਦੇ ਹੋਏ ਇਕ ਦੂਜੇ ਦੇ ਪੂਰਕ ਸੰਕਲਪ ਅਤੇ ਅਮਲ ਹਨ ਜਿਨ੍ਹਾਂ ਨੂੰ

ਸਮਝਣਾ ਅਤੀ ਜ਼ਰੂਰੀ ਹੈ।"[18]

ਪੰਜਾਬੀ ਸਭਿਆਚਾਰ ਕਾਦਰ ਦੇ ਪਿਆਰੇ ਦਰਵੇਸ਼ਾਂ ਤੇ ਗੁਰੂਆਂ ਦੀ ਰੂਹਾਨੀ ਤਬੀਅਤ ਦੇ ਅਨੰਤ ਝਲਕਾਰਿਆਂ ਅਤੇ ਸ਼ਾਂਤ ਯੋਧਿਆਂ ਦੇ ਅਸਚਰਜ ਬਾਹੂ-ਬਲ ਦੇ ਅਸੀਮ ਰੰਗਾਂ ਨੂੰ ਆਪਣੇ ਕਲਾਵੇ ਵਿਚ ਸਮੇਟੀ ਬੈਠਾ ਹੈ ਜਿਸ ਵਿਚ ਸਮੁੰਦਰ ਦੇ ਕੁਬੇਰ ਭਾਂਤੀ ਇੰਨਾ ਖਜ਼ਾਨਾ ਖਿੱਲਰਿਆ ਹੈ, ਜੋ ਕਿ ਕਿਸੇ ਪੰਡ 'ਚ ਬੰਨ੍ਹਣਾ ਨਿਰੀ ਮੂਰਖਤਾਈ ਤੋਂ ਵਧੇਰੇ ਕੁਝ ਨਹੀਂ, ਜਿਸ ਵਿਚ ਸਾਹਿਤ ਇਕ ਸੱਜੀ ਬਾਂਹ ਦੇ ਅੰਗ ਵਾਂਗੂੰ ਬਣ ਕੇ ਵਿਚਰਦਾ ਹੈ। ਜਿੱਥੋਂ ਤਕ ਬਾਰਹਮਾਹ ਦਾ ਸਵਾਲ ਹੈ, ਉਹ ਕਾਫ਼ੀ ਮਹੱਤਵਪੂਰਨ ਹੈ। ਸਭਿਆਚਾਰ ਆਮ ਤੋਂ ਖਾਸ ਜਨ ਦੇ ਸਾਹ ਲੈਣ ਤੋਂ ਉਸ ਦੇ ਜੀਣ-ਥੀਣ ਦੇ ਸਾਰੇ ਕੰਮਾਂ ਨੂੰ ਗੋਦੀ ਚੁੱਕ ਘੁੰਮਦਾ ਹੈ ਅਤੇ ਬਾਰਹਮਾਹ ਝੋਲੀ 'ਚ ਪਾਏ ਨਿਆਣੇ ਨੂੰ ਹੁਲਾਰਾ ਦੇਣ ਵਾਂਗ ਵਿਚਰਦਾ ਨਜ਼ਰੀਂ ਪੈਂਦਾ ਹੈ। ਹਰ ਕਾਲ ਵਿਚ ਵਿਚਰਦਾ ਕਵੀ ਲੋਕ-ਸੁਭਾਵਾਂ ਤੇ ਲੋਕ-ਚੇਤਿਆਂ ਦੀ ਤਰਜਮਾਨੀ ਕਰਦਾ ਹੈ ਜਿਸ ਨੂੰ ਉਹ ਵੱਖ-ਵੱਖ ਕਾਵਿ-ਰੂਪਾਂ ਰਾਹੀਂ ਪੇਸ਼ ਕਰਨ ਦਾ ਯਤਨ ਕਰਦਾ ਹੈ ਪਰ ਫਿਰ ਵੀ ਖਾਸ ਕਾਵਿ-ਰੂਪ ਖਾਸ ਵਿਸ਼ਿਆਂ ਦੀ ਅਗਵਾਈ ਕਰਦੇ ਹਨ ਜਿਨ੍ਹਾਂ 'ਚੋਂ ਇਕ ਬਾਰਹਮਾਹ ਹੈ, ਜੋ ਕਿ ਸਭਿਆਚਾਰ 'ਚ ਖਿੱਲਰੇ ਬੇਸ਼ਕੀਮਤੀ ਮੋਤੀਆਂ ਨੂੰ ਕੁਦਰਤ ਦੇ ਨਜ਼ਾਰਿਆਂ ਦੀ ਗੋਂਦ 'ਚ ਗੁੰਦ ਕੇ ਖ਼ੂਬਸੂਰਤ ਫੁੱਲਾਂ ਦੀ ਮਾਲਾ ਦੀ ਤਰ੍ਹਾਂ ਪੇਸ਼ ਕਰਨ ਦਾ ਡਾਢਾ ਯਤਨ ਕਰਦਾ ਹੈ ਜਿਸ ਵਿਚ ਉਹ ਆਪਣੀ ਸਮਝ, ਅਨੁਭਵ ਅਤੇ ਆਪਾ ਭੇਟ ਕਰ ਦਿੰਦਾ ਹੈ। ਇਸੇ ਕਰਕੇ ਪ੍ਰੋ. ਪਿਆਰਾ ਸਿੰਘ ਪਦਮ ਕਹਿੰਦੇ ਹਨ ਕਿ "ਇਹ ਕਾਵਿ-ਰੂਪ ਵਿਸ਼ੇਸ਼ ਕਰਕੇ ਮਹੀਨਿਆਂ ਦੇ ਮੁਤਾਬਿਕ ਬਦਲਦੇ ਪ੍ਰਕਿਰਤੀ ਰੰਗਾਂ ਦੇ ਆਧਾਰ 'ਤੇ ਬਿਰਹੁੰ ਦੀਆਂ ਸੁਰਾਂ ਛੇੜਦਾ, ਅੰਤ ਮਿਲਾਪ ਦਾ ਨਗਮਾ ਗਾਉਂਦਾ ਹੈ। ਇਸ ਦਾ ਤਾਣਾ-ਪੇਟਾ ਵਧੇਰੇ ਬਿਰਹੁੰ ਵਿਯੋਗ ਦਾ ਹੁੰਦਾ ਹੈ, ਅੰਤ ਕੱਪੜਾ ਸੰਜੋਗ ਦਾ ਬੁਣਿਆ ਜਾਂਦਾ ਹੈ।"[19] ਇਸ ਤਰ੍ਹਾਂ ਕੁਦਰਤ ਦੇ ਸੁਰ ਵਿਚ ਸਭਿਆਚਾਰ ਅਤੇ ਬਾਰਾਂਮਾਹ ਦੀ ਆਪਸੀ ਸਾਂਝ ਡੂੰਘੇਰੀ ਤੇ ਪਕੇਰੀ ਹੋ ਨਿੱਬੜਦੀ ਹੈ।

## 4. 'ਬਾਰਹ ਮਾਹਾ ਮਾਂਝ' ਦਾ ਸਾਹਿਤਕ ਪੱਖ

"ਪੰਜਾਬੀ ਸਾਹਿਤ ਦੇ ਹਰੇ-ਭਰੇ ਬਾਗ ਵਿਚ ਬਾਰਾਂਮਾਹ ਇਕ ਅਜਿਹਾ ਬੂਟਾ ਹੈ ਜਿਹੜਾ ਆਦਿ-ਕਾਲ ਤੋਂ ਲੈ ਕੇ ਅੱਜ ਤਕ ਨਿਰੰਤਰ ਵਧ-ਫੁਲ ਰਿਹਾ ਹੈ।"[20] ਕੁਝ ਕਾਵਿ-ਰੂਪਾਂ ਦੀ ਖ਼ੁਸ਼ਕਿਸਮਤੀ ਹੁੰਦੀ ਹੈ ਕਿ ਉਨ੍ਹਾਂ ਨੂੰ ਆਮ ਸਾਹਿਤ ਤੋਂ ਲੈ ਕੇ ਅਧਿਆਤਮਕ ਸਾਹਿਤ ਵਿਚ ਵਿਸ਼ੇਸ਼ ਸਥਾਨ ਮਿਲ ਜਾਂਦਾ ਹੈ। ਅਜਿਹਾ ਹੀ ਬਾਰਾਂਮਾਹ ਨਾਲ ਹੋਇਆ ਹੈ। ਜਿੱਥੋਂ ਤਕ ਗੁਰਬਾਣੀ ਦਾ ਸੰਬੰਧ ਹੈ, ਗੁਰਬਾਣੀ ਗੂੜ੍ਹ ਰਹੱਸ ਦਾ ਵਿਸ਼ਾ ਹੈ। ਜਿਸ ਨੂੰ ਸਿਰਫ ਅਕਲ ਦੇ ਨਾਲ ਸਮਝਣਾ ਜ਼ਾਇਜ਼ ਨਹੀਂ ਕਿਉਂਕਿ ਉੱਚ ਰੂਹਾਂ ਦੁਆਰਾ ਆਤਮਿਕ ਮੰਡਲਾਂ ਦੇ ਸਿਖਰਾਂ 'ਤੇ ਜਾ ਕੇ ਲਿਖੀਆਂ ਗੱਲਾਂ ਨੂੰ ਸਹਿਜੇ ਸਮਝ ਲੈਣਾ ਸੌਖਾ ਨਹੀਂ। ਇਸੇ ਕਰਕੇ ਪ੍ਰੋ. ਪੂਰਨ ਸਿੰਘ ਆਪਣੀ ਅੰਗਰੇਜ਼ੀ ਦੀ ਇਕ ਕਵਿਤਾ ਵਿਚ ਲਿਖਦੇ ਹਨ, ਜਿਸ ਦਾ ਪੰਜਾਬੀ ਅਨੁਵਾਦ ਲਿਖ ਰਹੇ ਹਾਂ :

"ਗੁਰੂ ਦਾ ਮਾਰਗ ਪੰਛੀਆਂ ਦੇ ਮਾਰਗ ਸਮਾਨ ਹੈ। ਹਰ ਕਿਸੇ ਨੂੰ ਮਾਰਗ ਰਹਿਤ ਆਕਾਸ਼ ਵਿਚ ਆਪਣੇ ਖੰਭਾਂ ਅਨੁਸਾਰ ਆਪ ਉਡਾਰੀ ਮਾਰਨੀ ਪੈਂਦੀ ਹੈ।"[੨੧]

ਸੋ, ਇਹ ਉਡਾਰੀ ਬਿਨਾਂ ਅਨੁਭਵ ਖ਼ਤਰਨਾਕ ਵੀ ਹੋ ਸਕਦੀ ਹੈ। ਇਸ ਲਈ ਜ਼ਰੂਰੀ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ ਬਾਰਹ ਮਾਹਾ ਦੇ ਸਾਹਿਤਕ ਪੱਖ 'ਤੇ ਪੰਛੀ-ਝਾਤ ਮਾਰਨ ਤੋਂ ਪਹਿਲਾਂ ਨਿਰੋਲ ਬਾਰਹ ਮਾਹਾ ਦੇ ਸਾਹਿਤਕ ਪੱਖ 'ਤੇ ਇਕ ਉੱਡਦੀ ਨਜ਼ਰ ਮਾਰੀ ਜਾਵੇ। ਬਾਰਹ ਮਾਹਾ ਦੇ ਵਰਗੀਕਰਣ ਦੇ ਸੰਬੰਧ ਵਿਚ ਡਾ. ਅੰਮ੍ਰਿਤ ਲਾਲ ਪਾਲ ਕਹਿੰਦੇ ਹਨ ਕਿ "ਇਸ ਵਿਚ ਕੋਈ ਸੰਦੇਹ ਨਹੀਂ ਹੈ ਕਿ ਪੰਜਾਬੀ ਬਾਰਾਂਮਾਹ ਦਾ ਵਰਗੀਕਰਣ ਕਰਨਾ ਇਕ ਜਟਿਲ ਸਮੱਸਿਆ ਹੈ ਕਿਉਂਕਿ ਪੰਜਾਬੀ ਬਾਰਾਂਮਾਹ ਇਕ ਮਿਸ਼ਰਤ ਕਾਵਿ-ਰੂਪ ਹੈ। ਲਗਭਗ ਹਰ ਇਕ ਬਾਰਾਂਮਾਹ ਵਿਚ ਇਕ ਤੋਂ ਵੱਧ ਵਿਸ਼ੇ ਮਿਲ ਜਾਂਦੇ ਹਨ।"[੨੨] ਜਿੱਥੋਂ ਤਕ ਵਿਸ਼ੇ ਦੀ ਗੱਲ ਹੈ ਮੂਲ ਤੌਰ 'ਤੇ ਅਜਿਹਾ ਮੰਨਿਆ ਜਾਂਦਾ ਹੈ ਕਿ ਬਾਰਾਂਮਾਹ ਦਾ ਵਿਸ਼ਾ ਬਿਰਹਾ ਦੀ ਕਸਕ ਹੈ। "ਇਹ ਬਾਰਾਂਮਾਹ ਕਾਵਿ ਦੀ ਖ਼ੁਸ਼ਕਿਸਮਤੀ ਹੈ ਕਿ ਇਸ ਨੂੰ ਪ੍ਰੀਤ-ਵੇਦਨਾ ਯਾ ਬਿਰਹਾ ਜੇਹਾ ਵਿਸ਼ਾ ਮਿਲਿਆ, ਇਸੇ ਆਸਰੇ ਇਹ ਰੋਮਾਂਟਿਕ ਕਾਵਿ-ਧਾਰਾ ਵਿਚ ਇਕ ਵਿਸ਼ੇਸ਼ ਦਰਜਾ ਰੱਖਦਾ ਹੈ।"[੨੩]

ਰੋਮਾਂਸਵਾਦ ਵਿਚ ਵੀ ਬਿਰਹਾ ਹੀ ਭਾਰੂ ਹੈ, ਜਿਸ ਕਰਕੇ ਇਸ ਬਿਨਾਂ ਸਾਹਿਤਕ ਰਚਨਾ ਦੀ ਸਫ਼ਲਤਾ ਦੇ ਆਸਾਰ ਬਦਲ ਜਾਂਦੇ ਹਨ। ਕਵਿਤਾ ਦੇ ਕਾਵਿ-ਰੂਪਾਂ 'ਚ ਵਿਛੋੜੇ ਦੀ ਤੜਪ ਤੇ ਬਿਰਹਾ ਦੀ ਕਸਕ ਬਿਨਾਂ ਖਾਲੀਪਣ ਮਹਿਸੂਸ ਹੁੰਦਾ ਹੈ। "ਕਵਿਤਾ ਰਾਣੀ ਦੀ ਕੁਦਰਤ ਅਤੇ ਮੁਹੱਬਤ ਨਾਲ ਦੋਸਤੀ ਜੁਗਾਂ-ਜੁਗਾਂ ਦੀ ਹੈ। ਕਿਤੇ ਇਸ ਦਾ ਜੀਵਨ-ਆਧਾਰ ਪ੍ਰਕਿਰਤੀ-ਚਿਤਰਨ ਬਣਦਾ ਹੈ ਤੇ ਕਿਧਰੇ ਪ੍ਰੀਤ-ਚਿਤਰਨ। ਪ੍ਰੰਤੂ ਬਾਰਾਂਮਾਹ ਕਾਵਿ-ਰੂਪ ਐਸਾ ਹੈ ਜਿੱਥੇ ਕਵਿਤਾ ਨੂੰ ਕੁਦਰਤ ਤੇ ਮੁਹੱਬਤ ਦੀ ਦੇਵੀ ਦੋਵੇਂ ਕਲਿੰਗੜੀ ਪਾ ਕੇ ਮਿਲਦੀਆਂ ਹਨ ਤੇ ਅਜਿਹਾ ਰੋਮਾਂਸ ਭਰਿਆ ਸਹਿਗਾਨ ਛੇੜਦੀਆਂ ਹਨ ਜੋ ਬਾਰਾਂ ਮਹੀਨਿਆਂ ਦੇ ਪ੍ਰਕਿਰਤੀ ਰੰਗਾਂ ਦੇ ਆਧਾਰ 'ਤੇ ਬਿਰਹੁੰ ਦੀਆਂ ਸੁਰਾਂ ਛੇੜਦਾ ਹੋਇਆ ਮਿਲਾਪ ਦਾ ਨਗ਼ਮਾ ਗਾਉਂਦਾ ਹੈ।"[੨੪] ਬਿਰਹਾ ਦੇ ਪੈਦਾ ਹੋਣ ਦਾ ਕਾਰਨ ਕਿਸੇ ਆਪਣੇ ਤੋਂ ਵਿਛੋੜਾ ਹੈ, ਜਿਸ ਦੇ ਵਾਸਤੇ ਮਨ ਉੱਡਿਆ-ਉੱਡਿਆ ਰਹਿੰਦਾ ਹੈ। ਪਰ ਬਾਰਾਂਮਾਹ ਨਿਰਾ ਵਿਛੋੜੇ ਦਾ ਵਰਣਨ ਨਹੀਂ ਕਰਦਾ ਬਲਕਿ ਵਿਛੋੜੇ 'ਚ ਤੜਪਣ ਵਾਲੀ ਰੂਹ ਨੂੰ ਮਿਲਾਪ ਦੀ ਅਵਸਥਾ ਤਕ ਲੈ ਕੇ ਜਾਂਦਾ ਹੈ। "ਮਿਲਾਪ ਬਾਰਾਂਮਾਹ ਦਾ ਇਕ ਹੋਰ ਮਹੱਤਵਪੂਰਨ ਲੱਛਣ ਹੈ ਜਿਸ ਤੋਂ ਬਿਨਾਂ ਬਾਰਾਂਮਾਹ ਹੋਂਦ 'ਚ ਨਹੀਂ ਆ ਸਕਦਾ।"[੨੫] ਜਿਸ ਤਰ੍ਹਾਂ ਹਰ ਇਕ ਸ਼ੈਅ ਦੇ ਲੱਛਣ ਉਸ ਦੀ ਮਹੱਤਤਾ ਉਜਾਗਰ ਕਰਦੇ ਹਨ, ਉਸੇ ਤਰ੍ਹਾਂ ਹੀ ਕਾਵਿ-ਰੂਪ ਹਨ ਜਿਨ੍ਹਾਂ ਦੇ ਲੱਛਣਾਂ 'ਚ ਉਨ੍ਹਾਂ ਦਾ ਪ੍ਰਭਾਵ ਹੁੰਦਾ ਹੈ। ਡਾ. ਮਹਿੰਦਰ ਕੌਰ (ਗਿੱਲ) ਬਾਰਾਂਮਾਹ ਦਾ ਵਿਸ਼ਲੇਸ਼ਣ ਕਰਦੇ ਹੋਏ ਕਹਿੰਦੇ ਹਨ ਕਿ "ਬਾਰਾਂਮਾਹ

ਨੂੰ ਦੂਹਰੇ ਭਾਵ ਵਾਲੀ ਰਚਨਾ ਵੀ ਕਿਹਾ ਜਾ ਸਕਦਾ ਹੈ। ਬਾਰਾਂ ਮਹੀਨਿਆਂ ਦੇ ਬਾਹਰੀ ਵਾਤਾਵਰਣ ਨੂੰ ਇਕ ਰੂਪਕ ਦੇ ਤੌਰ ਉੱਤੇ ਵਰਤ ਕੇ ਸਾਧਕ ਦੇ ਅੰਤ੍ਰੀਵ ਮਨ ਵਿਚ ਝਾਤ ਪੁਆਈ ਗਈ ਹੈ।"[੨੬] ਅੱਗੇ ਜਾ ਕੇ ਉਹ ਵੰਨਗੀਆਂ ਬਾਰੇ ਲਿਖਦੇ ਹਨ ਕਿ "ਕਾਵਿ-ਵੰਨਗੀ ਦੇ ਤੌਰ 'ਤੇ ਬਾਰਾਂਮਾਹ ਪ੍ਰਗੀਤ ਕਰਕੇ ਸਵੀਕਾਰਿਆ ਗਿਆ ਹੈ। ਪ੍ਰਗੀਤ ਦੀ ਆਪਣੀ ਨਿੱਜੀ ਵਿਲੱਖਣਤਾ ਹੀ ਇਹ ਹੈ ਕਿ ਇਹ ਨਿੱਜ-ਪੀੜਾ ਤੋਂ ਅਰੰਭ ਹੋ ਕੇ ਨਿੱਜ-ਮੁਕਤ ਹੋ ਜਾਂਦਾ ਹੈ।"[੨੭]

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਗੁਰਮੁਖੀ (ਪੰਜਾਬੀ) 'ਚ ਦੂਸਰਾ ਬਾਰਹਮਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ ਮਿਲਦਾ ਹੈ। ਗੁਰਬਾਣੀ ਪੜ੍ਹਦਿਆਂ ਇਕ ਗੱਲ ਦਾ ਧਿਆਨ ਦੇਣਾ ਬਹੁਤ ਜ਼ਿਆਦਾ ਜ਼ਰੂਰੀ ਹੈ ਕਿ ਗੁਰਬਾਣੀ ਵਿਚਲੇ ਕਾਵਿ-ਰੂਪਾਂ ਨੂੰ ਗੁਰੂ ਸਾਹਿਬ ਨੇ ਗੁਰਮਤਿ ਦਰਸ਼ਨ ਅਤੇ ਸਿਧਾਂਤਾਂ ਦੇ ਅਨੁਰੂਪ ਵਰਤਿਆ ਹੈ ਜਿਸ ਬਾਰੇ ਡਾ. ਅੰਮ੍ਰਿਤਪਾਲ ਕੌਰ ਦਾ ਕਹਿਣਾ ਹੈ ਕਿ "ਗੁਰਬਾਣੀ ਵਿਚ ਲੋਕ-ਕਾਵਿ-ਰੂਪ/ਗਾਇਨ ਰੂਪ ਦੇ ਪ੍ਰਚਲਿਤ ਪ੍ਰਯੋਗ ਦਾ ਤਿਆਗ ਕਰ ਕੇ ਇਨ੍ਹਾਂ ਨੂੰ ਬਾਣੀ-ਪ੍ਰਬੰਧ ਦੇ ਅਨੁਸਾਰੀ ਬਣਾਇਆ ਗਿਆ ਹੈ। ਇਹ ਜਿੱਥੇ ਲੋਕ-ਮਾਨਸਿਕਤਾ ਨਾਲ ਜੁੜੇ ਹੋਏ ਹਨ ਉਥੇ ਗੁਰਬਾਣੀ ਦੇ ਸੰਦੇਸ਼ ਵਾਹਕ ਵੀ ਹਨ।"[੨੮] ਇਸ ਤਰ੍ਹਾਂ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਗੁਰੂ ਸਾਹਿਬ ਨੇ ਜਿੱਥੇ ਪੁਰਾਣੇ ਕਾਵਿ-ਰੂਪਾਂ ਨੂੰ ਨਵਾਂ ਵਿਸ਼ਾ, ਨਵੀਂ ਦਿਸ਼ਾ ਅਤੇ ਨਵੇਂ ਭਾਵ ਦਿੱਤੇ, ਉੱਥੇ ਬਹੁਤ ਸਾਰੇ ਨਵੇਂ ਕਾਵਿ-ਰੂਪ ਵੀ ਘੜੇ।

ਗੁਰੂ ਸਾਹਿਬ ਦੁਆਰਾ ਬਾਰਹਮਾਹ ਦੀ ਰਚਨਾ ਇਕ ਅਨਮੋਲ ਕਿਰਤ ਹੋ ਨਿੱਬੜੀ ਹੈ। ਵੱਡੀ ਗੱਲ ਗੁਰੂ ਸਾਹਿਬ ਨੇ ਬਾਰਹਮਾਹ ਦੀ ਰਚਨਾ ਮਾਝ ਜਿਹੇ ਰਾਗ ਵਿਚ ਕੀਤੀ। "ਇਸ ਰਾਗ ਨੂੰ ਦਰਦ ਅਤੇ ਵੇਦਨਾ ਦਾ ਰਾਗ ਮੰਨਿਆ ਜਾਂਦਾ ਹੈ। ਸਿਰੀਰਾਗੁ ਤੋਂ ਬਾਅਦ ਮਾਝ ਦੂਸਰਾ ਮੁੱਖ ਰਾਗ ਹੈ।"[੨੯] ਬਾਰਹ ਮਾਹਾ ਮਾਝ ਜਿੱਥੇ ਸਾਹਿਤ ਦੇ ਵਿਸ਼ੇਸ਼ ਗੁਣਾਂ ਨੂੰ ਗਲਵਕੜੀ ਪਾਈ ਬੈਠਾ ਹੈ, ਉੱਥੇ ਇਹ ਅਧਿਆਤਮਕਤਾ ਦੇ ਉੱਚੇ ਪਹਾੜਾਂ ਦੇ ਸਿਖਰ 'ਤੇ ਬੈਠਾ ਵਿਖਾਈ ਦਿੰਦਾ ਹੈ। "ਬਾਰਹ ਮਾਹਾ ਮਾਂਝ, ਦਰਸ਼ਨ ਅਤੇ ਕਾਵਿ, ਰਹੱਸ ਅਤੇ ਕੁਦਰਤ ਦਾ ਇਕ ਬਿਹਤਰੀਨ ਨਮੂਨਾ ਹੈ।"[੩੦] ਬਾਰਹ ਮਾਹਾ ਮਾਂਝ ਬੋਲੀ, ਸ਼ੈਲੀ, ਅਲੰਕਾਰ, ਰਸ, ਚਿੰਨ੍ਹ-ਵਿਧਾਨ ਅਤੇ ਬਿੰਬ-ਵਿਧਾਨ ਦੀ ਇਕ ਸੁਹਜ ਕ੍ਰਿਤ ਹੈ। ਬਾਰਹ ਮਾਹਾ ਮਾਂਝ ਕੁੱਲ ਚੌਦਾਂ ਪਦਿਆਂ ਦੀ ਬਾਣੀ ਹੈ। "ਇਸ ਦੇ ਪਹਿਲੇ ਅਤੇ ਤੇਰ੍ਹਵੇਂ ਪਦਿਆਂ ਦੀਆਂ ਦਸ-ਦਸ ਤੁਕਾਂ ਹਨ, ਚੌਦ੍ਹਵੇਂ ਪਦੇ ਦੀਆਂ ਅੱਠ ਤੁਕਾਂ ਹਨ ਅਤੇ ਬਾਕੀ ਸਾਰੇ ਨੌਂ-ਨੌਂ ਤੁਕਾਂ ਦੇ ਹਨ।"[੩੧] ਭਾਸ਼ਾ ਦੇ ਪੱਖੋਂ ਕਿਤੇ-ਕਿਤੇ ਇਹ ਗੱਲ ਵੇਖਣ ਨੂੰ ਮਿਲਦੀ ਹੈ ਕਿ ਗੂੜ੍ਹ ਗਿਆਨ ਦੀਆਂ ਗੱਲਾਂ ਕਰ ਕੇ ਕੁਝ ਸ਼ਬਦ ਆਮ ਸਮਝ ਤੋਂ ਉੱਚੇ ਹੋ ਜਾਂਦੇ ਹਨ ਜਿਸ ਕਰਕੇ 'ਇਸ ਦੀ ਭਾਸ਼ਾ ਸਾਧ-ਭਾਖਾਈ ਪ੍ਰਭਾਵ ਵਾਲੀ ਪੂਰਬੀ ਪੰਜਾਬੀ ਹੈ। ਅਰਬੀ-ਫ਼ਾਰਸੀ ਸ਼ਬਦਾਵਲੀ ਦੀ ਵਰਤੋਂ ਬਹੁਤ ਘੱਟ ਹੈ। ਚੰਗੇ ਕਰਮਾਂ ਲਈ ਪ੍ਰੇਰਨਾ ਦੇਣਾ ਇਸ ਬਾਣੀ ਦਾ ਮੂਲ ਆਸ਼ਾ ਹੈ।"[੩੨] ਸ੍ਰੀ ਗੁਰੂ ਅਰਜਨ ਦੇਵ ਜੀ ਆਮ ਪੱਧਰ ਤੋਂ ਭਲੀ-ਭਾਂਤ ਜਾਣੂ ਸਨ। ਇਸੇ ਕਰਕੇ ਉਨ੍ਹਾਂ ਨੇ ਜਿਹੜੀਆਂ ਬਾਣੀਆਂ

ਆਪਣੇ ਮੁਖਾਰਬਿੰਦ ਤੋਂ ਉਚਾਰਨ ਕੀਤੀਆਂ, ਉਹ ਅੱਜ ਲੋਕ-ਚੇਤਿਆਂ 'ਚ ਵਸ ਗਈਆਂ ਹਨ। ਇਸੇ ਕਰਕੇ "ਗੁਰੂ ਅਰਜਨ ਦੇਵ ਜੀ ਦੀਆਂ ਕਈ ਪੰਗਤੀਆਂ ਅਖੌਤਾਂ ਦਾ ਰੂਪ ਧਾਰਨ ਕਰ ਗਈਆਂ ਹਨ। ਜਿਵੇਂ 'ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ', 'ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ', 'ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ', 'ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ'।"[੩੩] ਧਰਮ ਜਿਹੇ ਗੂੜ੍ਹ-ਰਹੱਸ ਵਿਸ਼ੇ ਨੂੰ ਆਮ ਭਾਸ਼ਾ 'ਚ ਸਮਝਾਉਣਾ ਸੌਖਾ ਨਹੀਂ ਹੁੰਦਾ, ਇਸ ਲਈ ਕਿਤੇ ਧਰਮ ਗੁਰੂਆਂ ਨੂੰ ਕੁਝ ਸ਼ਬਦ ਜੋ ਕਿ ਆਮ ਤੌਰ 'ਤੇ ਨਹੀਂ ਵਰਤੇ ਜਾਂਦੇ ਵਰਤਣੇ ਪੈਂਦੇ ਹਨ। ਇਸੇ ਕਰਕੇ ਬਾਰਹ ਮਾਹਾ ਮਾਂਝ ਦੀ ਭਾਸ਼ਾ ਪ੍ਰਤੀ ਡਾ. ਗੁਰਸ਼ਰਨ ਕੌਰ (ਜੱਗੀ) ਕਹਿੰਦੇ ਹਨ ਕਿ "ਜੀਵਨ-ਦਰਸ਼ਨ ਨੂੰ ਉਘਾੜਨ ਕਾਰਣ ਭਾਸ਼ਾ ਜਨ ਸਾਧਾਰਨ ਤੋਂ ਥੋੜ੍ਹੀ ਉੱਚੀ ਹੋ ਗਈ ਹੈ। ਉਪਦੇਸ਼ ਦੀ ਪ੍ਰਧਾਨਤਾ ਹੋਣ ਕਾਰਣ ਚੰਗੇ ਕਰਮਾਂ ਉਤੇ ਬਲ ਦਿੱਤਾ ਗਿਆ ਹੈ। ਪੰਜਾਬੀ ਬਾਰਹਮਾਹ ਦੀ ਪਰੰਪਰਾ ਵਿਚ ਇਹ ਇਕ ਮਹੱਤਵਪੂਰਨ ਉਪਦੇਸ਼ਾਤਮਕ ਰਚਨਾ ਹੈ।"[੩੪]

ਬਾਰਹਮਾਹ ਨੂੰ ਆਮ ਤੌਰ 'ਤੇ ਭਾਰਤੀ ਸਾਹਿਤ ਵਿਚ ਪ੍ਰਚਲਿਤ ਖਟ-ਰਿਤੂ ਵਰਣਨ ਨੂੰ ਆਧਾਰ ਮੰਨਿਆ ਜਾਂਦਾ ਹੈ ਜਿਸ ਕਰਕੇ ਕਾਵਿ-ਰਚਨਾ ਦੇ ਵਿਸ਼ੇ ਵੱਲ ਧਿਆਨ ਦੇਣਾ ਜ਼ਰੂਰੀ ਬਣਦਾ ਹੈ। "ਭਾਵੇਂ ਛੇ ਰੁਤਾਂ ਵਾਂਗ ਹੀ ਬਾਰਾਂ ਮਹੀਨਿਆਂ ਦਾ ਅੱਡੋ-ਅੱਡ ਵਰਣਨ ਬਾਰਾਂਮਾਹ ਦਾ ਆਧਾਰ ਬਣਿਆ ਪਰ ਇਕ ਅੰਤਰ ਹੋਰ ਵਾਪਰਿਆ। ਉਹ ਸੀ ਵਿਸ਼ੇ ਪੱਖ ਦਾ। ਵਿਸ਼ੇ ਪੱਖੋਂ ਖਟ-ਰਿਤੂ ਵਰਣਨ ਵਿਚ ਖੁਸ਼ੀ/ਮੰਗਲ ਦੀ ਵਧੇਰੇ ਚਰਚਾ ਹੁੰਦੀ ਸੀ, ਜਦ ਕਿ ਬਾਰਾਂਮਾਹ ਵਿਚ ਬਿਰਹੋਂ ਦੀ। ਇਹ ਵੱਖਰੀ ਗੱਲ ਹੈ ਕਿ ਬਿਰਹੋਂ ਦੇ ਦੁੱਖਾਂ ਤੇ ਤੜਪ ਦਾ ੧੧ ਮਹੀਨੇ ਵਿਚ ਚਿਤਰਨ ਕਰਨ ਉਪਰੰਤ ਅੰਤਲੇ ਮਹੀਨੇ ਵਿਚ ਖੁਸ਼ੀਆਂ ਦਾ ਚੰਨ ਚੜ੍ਹਦਾ ਦਿਸਦਾ ਹੈ।"[੩੫] ਗੁਰਬਾਣੀ ਵਿਚ ਸਮੁੱਚੇ ਤੌਰ 'ਤੇ ਇਹੀ ਜ਼ੋਰ ਹੈ ਕਿ ਆਮ ਜਨ ਨੂੰ ਸੰਕੇਤਾਂ ਰਾਹੀਂ ਇਲਾਹੀ ਜੁਗਤ ਸਮਝਾਈ ਜਾਵੇ ਅਤੇ ਇਹੀ ਯਤਨ ਬਾਰਹ ਮਾਹਾ ਮਾਂਝ ਵਿਚ ਸਪੱਸ਼ਟ ਦਿਖਾਈ ਦਿੰਦਾ ਹੈ। ਇਸੇ ਕਰਕੇ ਡਾ. ਰਤਨ ਸਿੰਘ (ਜੱਗੀ) ਕਹਿੰਦੇ ਹਨ ਕਿ "ਮਾਝ ਰਾਗ ਵਿਚ ਦਰਜ ਚੌਦਾਂ ਪਦਿਆਂ ਦੀ ਇਸ ਰਚਨਾ ਵਿਚ ਗੁਰੂ ਅਰਜਨ ਦੇਵ ਜੀ ਨੇ ਕਿਰਤ-ਕਰਮਾਂ ਕਰਕੇ ਪਰਮਾਤਮਾ ਤੋਂ ਵਿਛੜੇ ਹੋਏ ਵਿਅਕਤੀ ਦੀ ਅਵਸਥਾ ੧੨ ਮਹੀਨਿਆਂ ਦੇ ਸੰਦਰਭ ਵਿਚ ਦੱਸੀ ਹੈ ਅਤੇ ਅੰਤਿਮ ਮਹੀਨੇ ਵਿਚ ਸੰਜੋਗ-ਸੁਖ ਦੀ ਅਵਸਥਾ ਵੱਲ ਸੰਕੇਤ ਕੀਤਾ ਹੈ।"[੩੬] ਇਸ ਤਰ੍ਹਾਂ ਸਮੁੱਚੇ ਰੂਪ ਵਿਚ ਬਾਰਹ ਮਾਹਾ ਮਾਂਝ ਸਾਹਿਤਕ ਪੱਖੋਂ ਵਿਸ਼ੇਸ਼ਤਾਈਆਂ ਨਾਲ ਬਹੁਤ ਭਰਪੂਰ ਹੈ ਅਤੇ ਆਪਣੇ ਨਿਸ਼ਾਨੇ ਦੀ ਪੂਰਤੀ ਵਾਸਤੇ ਪੂਰੀ ਤਰ੍ਹਾਂ ਪ੍ਰਭਾਵਸ਼ੀਲ ਹੈ।

## ੫. 'ਬਾਰਹ ਮਾਹਾ ਮਾਂਝ' ਸੰਦੇਸ਼ ਤੇ ਵਿਚਾਰ

ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ 'ਬਾਰਹ ਮਾਹਾ ਮਾਂਝ' ਦੀ ਰਚਨਾ ਕਰਮਕਾਂਡਾਂ ਅਤੇ ਅੰਧਵਿਸ਼ਵਾਸਾਂ 'ਚ ਫਸੀ 'ਹੈ ਹੈ' ਕਰਦੀ ਲੋਕਾਈ ਨੂੰ ਉਪਦੇਸ਼

ਕਰਨ ਹਿੱਤ ਲਿਖੀ ਗਈ। ਡਾ. ਗੁਰਮੁਖ ਸਿੰਘ ਦਾ ਕਹਿਣਾ ਹੈ ਕਿ "ਗੁਰੂ ਅਰਜਨ ਦੇਵ ਜੀ ਨੇ ਸਿੱਖਾਂ ਨੂੰ ਬ੍ਰਾਹਮਣੀ ਕਰਮਕਾਂਡ ਦੇ ਚੱਕਰ ਵਿੱਚੋਂ ਕੱਢਣ ਲਈ ਬਾਰਹ ਮਾਹਾ ਮਾਂਝ ਦੀ ਰਚਨਾ ਕੀਤੀ। ਇਸ ਲਈ ਉਨ੍ਹਾਂ ਦਾ ਬਲ ਉਪਦੇਸ਼ ਦ੍ਰਿੜ੍ਹ ਕਰਵਾਉਣ 'ਤੇ ਹੈ।"[੩੭] ਇਸੇ ਕਰਕੇ "ਪੰਜਾਬ ਕੀ, ਭਾਰਤ ਤੋਂ ਵੀ ਪਰ੍ਹੇ, ਸਾਰੇ ਸੰਸਾਰ ਦੇ ਗੁਰਦੁਆਰਿਆਂ ਵਿਚ, ਹਰ ਸੰਗਰਾਂਦ ਦੇ ਅਵਸਰ 'ਤੇ ਇਹੀ ਬਾਣੀ ਪੜ੍ਹੀ ਜਾਂਦੀ ਹੈ।"[੩੮]

'ਬਾਰਹ ਮਾਹਾ ਮਾਂਝ' ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਇਲਾਹੀ ਰੰਗਾਂ ਨੂੰ ਕੁਦਰਤ ਵਿਚ ਸਿਮਟੇ ਹੋਏ ਦਿਖਾਉਂਦੇ ਹਨ ਜਿਨ੍ਹਾਂ ਬਾਰੇ ਲੋਕ ਅਣਜਾਣ ਹੋਏ ਬੈਠੇ ਹਨ। ਗੁਰੂ ਸਾਹਿਬ ਨੇ ਮਹੀਨੇ ਵਾਰ ਮਹੀਨੇ ਵਿਚਲੇ ਦਿਨਾਂ 'ਤੇ ਕੁਦਰਤ ਦੇ ਪ੍ਰਭਾਵ ਨੂੰ ਪ੍ਰਭੂ-ਪ੍ਰਾਪਤੀ ਦੇ ਆਸ਼ੇ ਵਾਸਤੇ ਵਰਤਣ 'ਤੇ ਜ਼ੋਰ ਦਿੱਤਾ ਹੈ। ਭਾਵੇਂ ਸਮੁੱਚੀ ਗੁਰਬਾਣੀ ਦਾ ਮੂਲ ਆਸ਼ਾ ਇੱਕੋ ਹੀ ਹੈ ਪਰ ਇਹ ਕੋਸ਼ਿਸ਼ ਹੈ ਕਿ ਹਰ ਤਰ੍ਹਾਂ ਦੀ ਬੁੱਧੀ ਵਾਲੇ ਜੀਵ ਨੂੰ ਸਮਝਾਉਣ ਵਾਸਤੇ ਸਹਿਜ ਤੋਂ ਸਹਿਜ ਢੰਗ ਵਰਤੇ ਗਏ ਹਨ। 'ਪ੍ਰੇਮਾਤਮਕ ਅਤੇ ਉਪਦੇਸ਼ਾਤਮਕ ਗੁਰੂ ਨਾਨਕ ਸਾਹਿਬ ਰਚਿਤ ਤੁਖਾਰੀ ਬਾਰਹ ਮਾਹਾ ਜਿੱਥੇ ਅਧਿਆਤਮਕ ਪ੍ਰੇਮ, ਕਲਾਤਮਕ ਸੁਹਜ ਤੇ "ਪ੍ਰਕਿਰਤਕ ਸੁੰਦਰਤਾ ਦਾ ਸੰਗਮ ਹੈ, ਉਥੇ ਗੁਰੂ ਅਰਜਨ ਸਾਹਿਬ ਦੁਆਰਾ ਰਚਿਤ 'ਮਾਂਝ' ਬਾਰਹ ਮਾਹਾ ਉਪਦੇਸ਼ ਪ੍ਰਧਾਨ ਹੈ।"[੩੯] ਇਸ ਲਈ ਜੀਵ-ਆਤਮਾ ਲਈ ਜ਼ਰੂਰੀ ਹੈ ਕਿ ਗੁਰੂ ਦੇ ਉਪਦੇਸ਼ ਨੂੰ ਮੰਨੇ ਅਤੇ ਆਪਣੇ ਜੀਵਨ ਵਿਚਲੇ ਚੀਕ-ਚਿਹਾੜੇ ਨੂੰ ਦੂਰ ਕਰੇ। ਬਾਣੀ ਨੂੰ ਸਤਿ ਕਰ ਮੰਨੇ ਅਤੇ ਆਪਣਾ ਜੀਵਨ ਗੁਰਬਾਣੀ-ਅਨੁਸਾਰੀ ਬਣਾਵੇ। ਇਸੇ ਕਰਕੇ ਪੰਜਾਬ ਦੇ ਛੇਵੇਂ ਦਰਿਆ ਕਰਕੇ ਜਾਣੇ ਜਾਣ ਵਾਲੇ ਪ੍ਰੋ. ਪੂਰਨ ਸਿੰਘ ਇਲਾਹੀ ਰੰਗਾਂ ਵਿਚ ਭਿੱਜਦੇ ਹੋਏ ਹੀ ਕਹਿ ਰਹੇ ਹਨ ਕਿ "ਜਦ ਮਨ ਆਕਾਸ਼ ਵਿਚ ਉਡਾਰੀ ਵਿਚ ਹੋਵੇ ਸਾਨੂੰ ਹਰ ਲਾਈਨ ਅਤੇ ਸ਼ਬਦ ਨੂੰ ਘੜਨ ਵਾਲੇ ਸ਼ਹਿਨਸ਼ਾਹ ਦੇ ਪਵਿੱਤਰ ਹੱਥਾਂ ਨੂੰ ਚੁੰਮਣਾ ਚਾਹੀਦਾ ਹੈ। ਇਸ ਤਰ੍ਹਾਂ ਹੁਣ ਸਾਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵਿਸ਼ਵ-ਵਿਆਪੀ ਗੀਤ ਨਾਲ ਨਿੱਜੀ ਅਤੇ ਤੀਬਰ ਅਹਿਸਾਸ ਹੋਣਾ ਚਾਹੀਦਾ ਹੈ। ਗੁਰੂ ਸਾਹਿਬ ਇਥੇ ਕਿਸੇ ਕੌਮ ਜਾਂ ਸਲਤਨਤ ਦੇ ਜਾਂ ਜੰਗ ਦੇ ਰੁਦਨ ਜਾਂ ਜੇਤੂਆਂ ਦੇ ਚੀਕ-ਚਿਹਾੜੇ ਨੂੰ ਨਹੀ ਗਾ ਰਹੇ। ਇਹ ਉਹ ਸ਼ਬਦ ਹਨ, ਜੋ ਸਾਰੀ ਮਨੁੱਖਤਾ ਦੀਆਂ ਢਿੱਲੀਆਂ ਚੂਲਾਂ ਕੱਸ ਸਕਦੇ ਹਨ।"[੪੦]

ਪੰਜਾਬ ਦੀ ਧਰਤੀ ਦੀ ਖੁਸ਼ਕਿਸਮਤੀ ਹੈ ਕਿ ਉਸ ਨੂੰ ਐਸੇ ਦਰਵੇਸ਼ਾਂ ਅਤੇ ਇਲਾਹੀ ਆਤਮਾਵਾਂ ਦੀ ਚਰਨ-ਛੁਹ ਦਾ ਸੁਭਾਗ ਪ੍ਰਾਪਤ ਹੋਇਆ, ਜਿਹੜੇ ਕਿ ਸਾਰੀ ਉਮਰ ਵਿਸ਼ਵ-ਜਨ ਦੀ ਭਲਾਈ ਤੇ ਉਨ੍ਹਾਂ ਦੇ ਅੰਤਿਮ ਟੀਚੇ ਦੀ ਪ੍ਰਾਪਤੀ ਦੀ ਸਰਲਤਾ ਦਾ ਯਤਨ ਕਰਦੇ ਰਹੇ। ਇਸ ਗੱਲ ਵਿਚ ਕੋਈ ਸੰਦੇਹ ਨਹੀਂ ਕਿ ਜਿਹੜਾ ਧਰਮ ਅਤੇ ਫ਼ਲਸਫ਼ਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੈਦਾ ਹੋਇਆ, ਉਹ ਬੇਮਿਸਾਲ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਆਮ ਜਨ ਨੂੰ ਸਮਝਾਉਣ ਵਾਸਤੇ ਕਿ ਉਹ ਬਹਾਨੇਬਾਜ਼ੀ 'ਚ ਨਾ ਪੈ ਕੇ ਅਸਲ ਗੱਲ ਵੱਲ ਤੁਰਨ ਦਾ ਯਤਨ ਕਰੇ ਤਾਂ ਕਿ ਕਿਰਤ

ਕਰਮਾਂ ਕਰਕੇ ਇਲਾਹੀ ਜੋਤ ਨਾਲੋਂ ਟੁੱਟੇ ਹੋਏ 'ਤੇ ਕਿਤੇ ਅਕਾਲ-ਪੁਰਖ ਦੀ ਮਿਹਰ ਹੋ ਜਾਵੇ, ਜਿਸ ਸਦਕਾ ਉਸ ਦਾ ਆਉਣ-ਜਾਣ ਕੱਟਿਆ ਜਾਵੇ।

**ਪਉੜੀਆਂ ਵਿਚਲੇ ਕੁਝ ਭਾਵ**

ਗੁਰਬਾਣੀ ਵਿਚ ਇਹ ਗੱਲ ਧਿਆਨ ਦੇਣ ਯੋਗ ਹੈ ਕਿ ਕਿਸੇ ਵੀ ਵਿਸ਼ੇ ਦੌਰਾਨ ਪਹਿਲਾਂ ਮਸਲਾ ਉਠਾਇਆ ਜਾਂਦਾ ਹੈ, ਫਿਰ ਕਾਰਨ ਦੱਸੇ ਜਾਂਦੇ ਹਨ ਅਤੇ ਫਿਰ ਹੱਲ ਦੱਸਿਆ ਜਾਂਦਾ ਹੈ। ਇਸੇ ਹੀ ਤਰ੍ਹਾਂ ਦਾ ਕੁਝ ਬਾਰਹ ਮਾਹਾ 'ਚ ਵੇਖਣ ਨੂੰ ਮਿਲਦਾ ਹੈ। ਪਉੜੀ ਦੀ ਆਖ਼ਰੀ ਪੰਕਤੀ 'ਚ ਗੁਰੂ ਸਾਹਿਬ ਹੱਲ ਦੀ ਗੱਲ ਕਰਦੇ ਹਨ ਅਤੇ ਮੰਜ਼ਿਲ ਦੀ ਗੱਲ ਕਰਦੇ ਹਨ।

**ਪਉੜੀ ੧.** ਮਨੁੱਖੀ ਜੀਵ ਆਪਣੇ ਪਿਛਲੇ ਕਰਮਾਂ ਦੇ ਨਤੀਜਿਆਂ ਦੇ ਕਾਰਨ ਪ੍ਰਭੂ-ਪ੍ਰੀਤਮ ਦੀ ਯਾਦ ਨੂੰ ਵਿਸਾਰ ਦੇਂਦਾ ਹੈ ਅਤੇ ਸਾਰਾ ਜੀਵਨ ਵਿਕਾਰੀ ਲਪਟਾਂ 'ਚ ਸਾੜੀ ਜਾਂਦਾ ਹੈ। ਪ੍ਰਭੂ-ਪਤੀ ਦੀ ਹੋਂਦ ਬਿਨਾਂ ਜੀਵ-ਇਸਤਰੀ ਲਈ ਹਰ ਤਰ੍ਹਾਂ ਦੇ ਚਾਅ ਤੇ ਸ਼ੈਆਂ ਵਿਅਰਥ ਹਨ। ਗੁਰੂ ਸਾਹਿਬ ਬੇਨਤੀ ਕਰਦੇ ਹਨ ਕਿ ਹੇ ਵਾਹਿਗੁਰੂ! ਨਾਮ ਬਖਸ਼, ਇਸ ਬਿਨਾਂ ਮੇਰਾ ਕੋਈ ਟਿਕਾਣਾ ਨਹੀ :

*ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ॥*
*ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ॥* *(ਪੰਨਾ ੧੩੩)*

**ਪਉੜੀ ੨.** ਵਾਹਿਗੁਰੂ-ਸਿਮਰਨ ਅਨੰਦ ਤੇ ਖੇੜਾ ਬਖਸ਼ਦਾ ਹੈ ਜੋ ਕਿ ਸਿਰਫ਼ ਸਾਧੂ-ਸੰਤਾਂ ਦੀ ਸੰਗਤ ਸਦਕਾ ਹੀ ਮਿਲਦਾ ਹੈ ਅਤੇ ਇਹ ਜਨਮ ਸਿਮਰਨ ਬਿਨਾਂ ਵਿਅਰਥ ਹੈ। ਗੁਰੂ ਸਾਹਿਬ ਕਹਿ ਰਹੇ ਹਨ ਕਿ ਜਿਹੜਾ ਮੈਨੂੰ ਹਰਿ ਦਰਸ਼ਨ ਕਰਾ ਦੇਵੇ, ਮੈਂ ਉਸ ਦੇ ਪੈਰੀਂ ਢਹਿ ਪਵਾਂ :

*ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ॥* *(ਪੰਨਾ ੧੩੩)*

**ਪਉੜੀ ੩.** ਵਾਹਿਗੁਰੂ ਦੇ ਸਿਮਰਨ ਤੋਂ ਬਿਨਾਂ ਸਾਰੇ ਕੀਤੇ ਕੰਮ ਉਚੇਰੇ ਆਤਮਿਕ ਜੀਵਨ ਲਈ ਵਿਅਰਥ ਸਿੱਧ ਹੁੰਦੇ ਹਨ। ਹਰਿ ਦੀ ਯਾਦ ਬਿਨਾਂ ਸਭ ਬੇਕਾਰ ਹੈ। ਵੈਸਾਖ ਦਾ ਮਹੀਨਾ ਤਾਂ ਹੀ ਸੁਹਣਾ ਹੈ, ਜੇ ਕਿਤੇ ਸੰਤ ਰੂਪੀ ਵਾਹਿਗੁਰੂ ਦਾ ਮਿਲਾਪ ਹੋ ਜਾਵੇ:

*ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥* *(ਪੰਨਾ ੧੩੪)*

**ਪਉੜੀ ੪.** ਜਿਹੜੇ ਸਿਮਰਨ ਕਰਦੇ ਹਨ, ਉਨ੍ਹਾਂ ਨੂੰ ਜਮਾਂ ਦਾ ਡਰ ਨਹੀਂ ਰਹਿੰਦਾ। ਨਾਮ-ਸਿਮਰਨ ਦੀ ਕੀਤੀ ਕਮਾਈ ਨੂੰ ਕੋਈ ਖੋਹ ਨਹੀਂ ਸਕਦਾ। ਸਿਮਰਨ ਵਾਲਿਆਂ ਨੂੰ ਲੋਕ-ਪਰਲੋਕ ਵਿਚ ਸੁਖ ਮਿਲਦਾ ਹੈ। ਉਸ ਨੂੰ ਜੇਠ ਮਹੀਨਾ ਸੁੰਦਰ ਲੱਗਦਾ ਹੈ, ਜਿਸ ਦੇ ਮੱਥੇ ਦੇ ਭਾਗ ਜਾਗ ਜਾਵਣ ਅਤੇ ਉਸ ਨੂੰ ਹਰਿ ਦਾ ਦੀਦਾਰ ਹੁੰਦਾ ਹੈ:

*ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ॥* *(ਉਹੀ)*

**ਪਉੜੀ ੫.** ਜਿਸ ਦੇ ਮਨ 'ਚ ਹਰਿ ਪਿਆਰ ਨਹੀਂ, ਉਹ ਹਿਰਦੇ ਹਾੜ ਦੇ ਮਹੀਨੇ ਵਾਂਗ ਸੜਦੇ ਰਹਿੰਦੇ ਹਨ। ਜੋ ਪ੍ਰਭੂ ਦਾ ਆਸਰਾ ਛੱਡ ਕੇ ਬੰਦਿਆਂ 'ਤੇ ਆਸਰੇ ਰੱਖਦੇ

ਹਨ ਉਹ ਦੁਖੀ ਹੁੰਦੇ ਹਨ। ਜਿਨ੍ਹਾਂ ਦੇ ਮਨ ਵਿਚ ਹਰਿ ਵੱਸ ਜਾਂਦਾ ਹੈ, ਉਨ੍ਹਾਂ ਨੂੰ ਹਾੜ ਵਰਗਾ ਮਹੀਨਾ ਵੀ ਸੁਹਣਾ ਲੱਗਦਾ ਹੈ:

*ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥ (ਉਹੀ)*

**ਪਉੜੀ ੬.** ਪਰਮਾਤਮਾ ਦੇ ਨਾਮ-ਸਿਮਰਨ ਸਦਕਾ ਜੀਵ-ਇਸਤਰੀ ਸਾਵਣ ਦੇ ਮਹੀਨੇ ਵਿਚ ਬਨਸਪਤੀ ਦੀ ਤਰ੍ਹਾਂ ਹਰਿਆਵਲੀ ਹੋ ਜਾਂਦੀ ਹੈ। ਉਸ ਨੂੰ ਨਾਮ ਤੋਂ ਬਿਨਾਂ ਸਭ ਵਿਅਰਥ ਜਾਪਦਾ ਹੈ। ਜਿਹੜੀਆਂ ਸੁਹਾਗਣੀਆਂ (ਜੀਵ-ਇਸਤਰੀਆਂ) ਨੇ ਗਲ 'ਚ ਨਾਮ ਦਾ ਹਾਰ ਪਾਇਆ ਹੈ ਸਾਵਣ ਉਨ੍ਹਾਂ ਦੇ ਹਿਰਦਿਆਂ 'ਚ ਠੰਡ ਵਰਸਾਉਂਦਾ ਹੈ:

*ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ॥ (ਉਹੀ)*

**ਪਉੜੀ ੭.** ਮਨੁੱਖ ਨੂੰ ਆਪਣੇ ਕੀਤੇ ਕਰਮਾਂ ਦਾ ਫਲ ਭੁਗਤਣਾ ਪੈਂਦਾ ਹੈ। ਜੋ ਕਰੇਗਾ ਸੋ ਭਰੇਗਾ। ਸਾਰੀ ਉਮਰ ਸੰਸਾਰ ਦੀਆਂ ਗੱਲਾਂ 'ਚ ਖੁਆਰ ਹੁੰਦਾ ਅਤੇ ਫਿਰ ਪਛਤਾਉਂਦਾ ਹੈ। ਇਸ ਸਭ ਤੋਂ ਸਿਰਫ ਗੁਰੂ ਹੀ ਬਚਾ ਸਕਦਾ ਹੈ:

*ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ॥ (ਉਹੀ)*

**ਪਉੜੀ ੮.** ਵਾਹਿਗੁਰੂ ਦੇ ਨਾਮ ਅਤੇ ਉਸ ਦੀ ਯਾਦ ਤੋਂ ਬਿਨਾਂ ਸਭ ਵਿਅਰਥ ਹੈ। ਜਿਨ੍ਹਾਂ ਨੇ ਹਰਿ-ਨਾਮ ਦਾ ਸਵਾਦ ਇਕ ਵਾਰੀ ਚੱਖ ਲਿਆ ਹੈ, ਉਨ੍ਹਾਂ ਨੂੰ ਬਾਕੀ ਸਾਰੇ ਸਵਾਦ ਭੁੱਲ ਗਏ ਹਨ। ਸੰਤਾਂ ਦੀ ਸੰਗਤ ਸਦਕਾ ਹਰਿ ਪ੍ਰੇਮ ਰਸ ਹੋਰ ਜ਼ਿਆਦਾ ਵਧਦਾ ਹੈ। ਅੱਸੂ ਦੇ ਮਹੀਨੇ ਉਹ ਵਡਭਾਗਣਾਂ ਸੁਖੀ ਵੱਸਦੀਆਂ ਹਨ, ਜਿਨ੍ਹਾਂ 'ਤੇ ਵਾਹਿਗੁਰੂ ਦੀ ਮਿਹਰ ਹੋਵੇ:

*ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ॥ (ਪੰਨਾ ੧੩੫)*

**ਪਉੜੀ ੯.** ਮਾਇਆ ਦੇ ਰੰਗਾਂ 'ਚ ਡੁੱਬ ਕੇ ਮਨੁੱਖ ਜਦ ਹਰਿ ਨੂੰ ਵਿਸਾਰਦਾ ਹੈ ਤਾਂ ਫਿਰ ਦੁਖੀ ਹੁੰਦਾ ਹੈ। ਪ੍ਰਭੂ ਦੇ ਵਿਛੋੜੇ 'ਚ ਉਹ ਕਿਸੇ ਪਾਸੇ ਦਾ ਨਹੀਂ ਰਹਿੰਦਾ ਤੇ ਉਸ ਦੀ ਕੋਈ ਪੇਸ਼ ਨਹੀਂ ਜਾਂਦੀ। ਜੇਕਰ ਕਿਤੇ ਚੰਗੇ ਭਾਗੀਂ ਪ੍ਰਭੂ ਦੀ ਕਿਰਪਾ ਹੋ ਜਾਵੇ ਤਾਂ ਸਾਧ-ਸੰਗਤ ਸਦਕਾ ਸਭ ਚਿੰਤਾਵਾਂ ਦਾ ਨਾਸ ਹੋ ਜਾਂਦਾ ਹੈ:

*ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ॥ (ਪੰਨਾ ੧੩੫)*

**ਪਉੜੀ ੧੦.** ਮੱਘਰ ਦੇ ਮਹੀਨੇ ਵਿਚ ਵਾਹਿਗੁਰੂ ਦੀ ਯਾਦ ਵਿਚ ਰਮੀਆਂ ਸਰਬ ਸੁਖ ਪਾਉਂਦੀਆਂ ਹਨ ਅਤੇ ਜੋ ਪ੍ਰਭੂ-ਕੰਤ ਤੋਂ ਵਿੱਛੜੀਆਂ ਆਤਮਾਵਾਂ ਹਨ, ਉਨ੍ਹਾਂ ਨੂੰ ਛੁੱਟੜ ਹੋਣ ਦਾ ਸੰਤਾਪ ਭੋਗਣਾ ਪੈਂਦਾ ਹੈ। ਇਸ ਮਹੀਨੇ ਦੇ ਸਿਮਰਨ ਸਦਕਾ ਜਨਮ-ਮਰਨ ਮੁੱਕ ਜਾਂਦਾ ਹੈ:

*ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ॥ (ਪੰਨਾ ੧੩੫)*

**ਪਉੜੀ ੧੧.** ਜਿਸ ਜੀਵ-ਆਤਮਾ ਨੇ ਹਰਿ ਦੀ ਯਾਦ ਨੂੰ ਚਿੱਤ 'ਚ ਵਸਾ ਲਿਆ ਹੈ, ਉਸ ਨੂੰ ਪੋਹ ਮਹੀਨੇ ਦਾ ਕੱਕਰ ਪੋਂਹਦਾ ਵੀ ਨਹੀਂ। ਜਦੋਂ ਉਹ ਬੇਪਰਵਾਹ ਹਰਿ ਬਖਸ਼ਦਾ ਹੈ ਤਾਂ ਇਹ ਮਹੀਨਾ ਵੀ ਆਤਮਿਕ ਸ਼ਾਂਤੀ ਵਾਲਾ ਬਣ ਜਾਂਦਾ ਹੈ:

*ਪੋਖੁ ਸੁੋਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ॥ (ਪੰਨਾ ੧੩੫)*

**ਪਉੜੀ ੧੨.** ਪਰਮਾਤਮਾ ਦੀ ਸਿਫਤ-ਸਾਲਾਹ ਤੋਂ ਬਿਨਾਂ ਸਭ ਤੀਰਥ-ਇਸ਼ਨਾਨ ਵਿਅਰਥ ਹਨ। ਸਿਮਰਨ ਦੀ ਬਰਕਤ ਸਦਕਾ ਜੀਵ ਸਭ ਵਿਕਾਰਾਂ ਤੋਂ ਮੁਕਤ ਹੋ ਜਾਂਦਾ ਹੈ। ਜਿਨ੍ਹਾਂ 'ਤੇ ਵਾਹਿਗੁਰੂ ਦੀ ਕਿਰਪਾ ਹੋਵੇ ਤੇ ਉਨ੍ਹਾਂ ਨੂੰ ਗੁਰੂ ਮਿਲ ਜਾਵੇ, ਉਹੀ ਬੰਦੇ ਸੁੱਚੇ ਆਖੇ ਜਾ ਸਕਦੇ ਹਨ:

*ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ॥ (ਪੰਨਾ ੧੩੬)*

**ਪਉੜੀ ੧੩**. ਇਸ ਮਹੀਨੇ ਉਨ੍ਹਾਂ ਜੀਵ-ਇਸਤਰੀਆਂ ਦੇ ਹਿਰਦੇ ਵਿਚ ਹੀ ਅਨੰਦ ਤੇ ਖੇੜੇ ਦੀ ਅਵਸਥਾ ਪੈਦਾ ਹੋ ਸਕਦੀ ਹੈ, ਜਿਨ੍ਹਾਂ ਨੇ ਵਾਹਿਗੁਰੂ ਦੀ ਯਾਦ ਨੂੰ ਚਿੱਤ 'ਚ ਵਸਾਇਆ ਹੈ। ਉਹ ਲੋਕ-ਪਰਲੋਕ ਤੋਂ ਬਖਸ਼ੀਆਂ ਜਾਂਦੀਆਂ ਹਨ। ਇਸ ਲਈ ਉਸ ਦੀ ਸਿਫ਼ਤ-ਸਾਲਾਹ ਹੋਣੀ ਚਾਹੀਦੀ ਹੈ, ਜਿਸ ਨੂੰ ਰੱਤੀ ਭਰ ਵੀ ਲਾਲਚ ਨਹੀਂ ਹੈ:

*ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ॥ (ਪੰਨਾ ੧੩੬)*

**ਪਉੜੀ ੧੪.** ਜੋ ਜੀਵ ਵਾਹਿਗੂਰੂ ਦਾ ਨਾਮ ਜਪਦਾ ਹੈ, ਉਸ ਵਾਸਤੇ ਹਰ ਇਕ ਦਿਨ, ਮਹੀਨਾ ਸ਼ੁਭ ਹੈ। ਉਸ ਨੂੰ ਕਿਸੇ ਵੀ ਤਰ੍ਹਾਂ ਦਾ ਸ਼ੰਕਾ ਨਹੀਂ ਰਹਿੰਦਾ। ਗੁਰੂ ਸਾਹਿਬ ਕਹਿੰਦੇ ਹਨ ਕਿ ਜਿਸ 'ਤੇ ਉਸ ਦੀ ਕਿਰਪਾ ਹੋ ਜਾਵੇ ਉਸ ਵਾਸਤੇ ਸਾਰੇ ਦਿਨ, ਮਹੀਨੇ ਭਲੇ ਹੋ ਜਾਂਦੇ ਹਨ:

*ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥ (ਪੰਨਾ ੧੩੬)*

ਇਸ ਤਰ੍ਹਾਂ 'ਬਾਰਹ ਮਾਹਾ ਮਾਂਝ' ਦੀ ਸਮੁੱਚੀ ਕਿਰਤ ਇਕ ਅਧਿਆਤਮਕ ਉਪਦੇਸ਼ ਵਾਲੀ ਸਿਖਰੀ ਰਚਨਾ ਹੈ ਜਿਸ ਵਿਚ ਗੁਰੂ ਸਾਹਿਬ ਨੇ ਜੀਵਾਂ ਦੇ ਭਲੇ ਹਿੱਤ ਮਹੀਨਿਆਂ ਦੇ ਸੰਦਰਭ ਵਿਚ ਉਨ੍ਹਾਂ ਨੂੰ ਇਲਾਹੀ ਜੋਤ ਤੇ ਜੁਗਤ ਦੀਆਂ ਗੱਲਾਂ ਸਮਝਾਈਆਂ ਹਨ ਜੋ ਕਿ ਗੁਰੂ ਸਾਹਿਬ ਦੀ ਦੂਰ-ਅੰਦੇਸ਼ੀ ਅਤੇ ਉਨ੍ਹਾਂ ਦੇ ਰੂਹਾਨੀ ਤਜਰਬੇ ਦਾ ਪ੍ਰਤੱਖ ਪ੍ਰਮਾਣ ਹੈ।

## *ਹਵਾਲੇ ਤੇ ਟਿੱਪਣੀਆਂ -*

*੧. ਸ. ਤਾਰਨ ਸਿੰਘ, ਬਾਰਹਮਾਹ ਦਰਪਣ, ਪੰਨਾ ੧.*
*੨. ਸਿਰਦਾਰ ਕਪੂਰ ਸਿੰਘ, ਪੁੰਦ੍ਰੀਕ, ਪੰਨਾ ੨੧੧.*
*੩. ਸੰਪਾ. ਸ. ਕੇਸਰ ਸਿੰਘ ਕੇਸਰ, ਪੰਜਾਬੀ ਸਾਹਿਤ ਕੋਸ਼ (ਭਾਗ ਤੀਜਾ), ਪੰਜਾਬੀ ਯੂਨੀਵਰਸਿਟੀ ਪਟਿਆਲਾ, ਪੰਨਾ ੧੬੫.*
*੪. ਪ੍ਰੋ. ਸਾਹਿਬ ਸਿੰਘ ਅਤੇ ਪ੍ਰੋ. ਕੁਲਵੰਤ ਸਿੰਘ, ਬਾਰਹਮਾਹ ਤੁਖਾਰੀ ਤੇ ਮਾਝ (ਬਹੁਪੱਖੀ ਵਿਚਾਰ), ਪੰਨਾ ੮.*
*੫. ਡਾ. ਕੁਲਦੀਪ ਸਿੰਘ (ਧੀਰ), ਪੰਜਾਬੀ ਦੇ ਮੌਲਿਕ ਤੇ ਪਰੰਪਰਾਗਤ ਕਾਵਿ-ਰੂਪਾਕਾਰ, ਪੰਨਾ ੯੨.*
*੬. ਪ੍ਰਿੰ. ਪ੍ਰੀਤਮ ਸਿੰਘ, ਆਲੋਚਨਾ, ਜੂਨ ੧੯੫੫, ਪੰਨਾ ੭੭.*
*੭. ਪ੍ਰੋ. ਸਾਹਿਬ ਸਿੰਘ ਅਤੇ ਪ੍ਰੋ. ਕੁਲਵੰਤ ਸਿੰਘ, ਬਾਰਹਮਾਹ ਤੁਖਾਰੀ ਤੇ ਮਾਝ (ਬਹੁਪੱਖੀ ਵਿਚਾਰ), ਪੰਨਾ ੮.*
*੮. ਸ. ਸ਼ਮਸ਼ੇਰ ਸਿੰਘ ਅਸ਼ੋਕ, ਆਲੋਚਨਾ, ਮਈ ੧੯੫੯, ਪੰਨਾ ੧੪੩.*

੯. ਪ੍ਰੋ. ਪਿਆਰਾ ਸਿੰਘ ਪਦਮ, ਪੰਜਾਬੀ ਬਾਰਾਂਮਾਹੇ, ਪੰਨਾ ੩੮.
੧੦. ਉਹੀ, ਪੰਨਾ ੧੨.
੧੧. ਸੰਪਾ. ਸ. ਕੇਸਰ ਸਿੰਘ ਕੇਸਰ, ਪੰਜਾਬੀ ਸਾਹਿਤ ਕੋਸ਼ (ਭਾਗ ਤੀਜਾ), ਪੰਜਾਬੀ ਯੂਨੀਵਰਸਿਟੀ ਪਟਿਆਲਾ, ਪੰਨਾ ੧੬੬.
੧੨. ਉਹੀ।
੧੩. ਡਾ. ਕੁਲਦੀਪ ਸਿੰਘ (ਧੀਰ), ਪੰਜਾਬੀ ਦੇ ਮੌਲਿਕ ਤੇ ਪਰੰਪਰਾਗਤ ਕਾਵਿ-ਰੂਪਾਕਾਰ, ਪੰਨਾ ੯੨.
੧੪. ਉਹੀ, ਪੰਨਾ ੯੩.
੧੫. ਪ੍ਰੋ. ਸਾਹਿਬ ਸਿੰਘ ਅਤੇ ਪ੍ਰੋ. ਕੁਲਵੰਤ ਸਿੰਘ, ਬਾਰਹਮਾਹ ਤੁਖਾਰੀ ਤੇ ਮਾਝ (ਬਹੁਪੱਖੀ ਵਿਚਾਰ), ਪੰਨਾ ੧੧.
੧੬. ਡਾ. ਗੁਰਭਗਤ ਸਿੰਘ, ਕੌਮੀ ਆਜ਼ਾਦੀ ਵੱਲ ਪੰਜਾਬ ਅਤੇ ਪੰਜਾਬੀ ਸਭਿਆਚਾਰ ਦਾ ਭਵਿੱਖ, ਪੰਨਾ ੫੨.
੧੭. ਡਾ. ਕੁਲਬੀਰ ਸਿੰਘ (ਕਾਂਗ), ਪੰਜਾਬੀ ਸਾਹਿਤ ਚੇਤਨਾ, ਪੰਨਾ ੮੪.
੧੮. ਸ. ਹਰਿਸਿਮਰਨ ਸਿੰਘ, ਸਿੱਖ ਵਿਯਨ-੨੦੨੫, ਪੰਨਾ ੧੬੫.
੧੯. ਪ੍ਰੋ. ਪਿਆਰਾ ਸਿੰਘ ਪਦਮ, ਗੁਰੂ ਗ੍ਰੰਥ ਸੰਕੇਤ ਕੋਸ਼ , ਪੰਨਾ ੨੫੫-੫੬.
੨੦. ਡਾ. ਅੰਮ੍ਰਿਤਲਾਲ ਪਾਲ, ਗੁਰੂ ਅਰਜਨ ਦੇਵ ਜੀਵਨ ਤੇ ਬਾਣੀ, ਪੰਨਾ ੫੬ .
੨੧. ਪ੍ਰੋ. ਪੂਰਨ ਸਿੰਘ, ਚਰਨ ਛੁਹ, ਪੰਨਾ ੩੧.
੨੨. ਡਾ. ਅੰਮ੍ਰਿਤਲਾਲ ਪਾਲ ਤੇ ਡਾ. ਸ਼੍ਰੀਮਤੀ ਵਿਦਿਆਵਤੀ, ਗੁਰਮਤਿ ਕਾਵਿ, ਪੰਨਾ ੧੦.
੨੩. ਪ੍ਰੋ. ਪਿਆਰਾ ਸਿੰਘ ਪਦਮ, ਪੰਜਾਬੀ ਸਾਹਿਤ ਦੀ ਰੂਪ-ਰੇਖਾ, ਪੰਨਾ ੧੬੫.
੨੪. ਉਹੀ, ਪੰਨਾ ੧੭੭.
੨੫. ਡਾ. ਅੰਮ੍ਰਿਤਲਾਲ ਪਾਲ ਤੇ ਡਾ. ਸ਼੍ਰੀਮਤੀ ਵਿਦਿਆਵਤੀ, ਗੁਰਮਤਿ ਕਾਵਿ, ਪੰਨਾ ੩.
੨੬. ਡਾ. ਮਹਿੰਦਰ ਕੌਰ (ਗਿੱਲ), ਆਦਿ ਗ੍ਰੰਥ ਲੋਕ ਰੂਪ, ਪੰਨਾ ੧੨੨.
੨੭. ਉਹੀ।
੨੮. ਡਾ. ਅੰਮ੍ਰਿਤਪਾਲ ਕੌਰ, ਗੁਰਬਾਣੀ ਅਧਿਐਨ : ਨਵ ਪਰਿਪੇਖ, ਪੰਨਾ ੫੭.
੨੯. ਡਾ. ਕੁਲਦੀਪ ਸਿੰਘ (ਧੀਰ), ਪੰਜਾਬੀ ਦੇ ਮੌਲਿਕ ਤੇ ਪਰੰਪਰਾਗਤ ਕਾਵਿ-ਰੂਪਾਕਾਰ, ਪੰਨਾ ੯੬.
੩੦. ਡਾ. ਅੰਮ੍ਰਿਤਲਾਲ ਪਾਲ, ਗੁਰੂ ਅਰਜਨ ਦੇਵ ਜੀਵਨ ਤੇ ਬਾਣੀ, ਪੰਨਾ ੫੪.
੩੧. ਸ. ਰਤਨ ਸਿੰਘ ਜੱਗੀ, ਗੁਰੂ ਗ੍ਰੰਥ ਕੋਸ਼, ਪੰਨਾ ੨੫੬.
੩੨. ਉਹੀ, ਪੰਨਾ ੨੮੬.
੩੩. ਸ. ਗੁਰਮੁਖ ਸਿੰਘ, ਬਾਰਾਮਾਹ ਤੁਖਾਰੀ : ਪ੍ਰਵਚਨ ਤੇ ਪਾਠ ਵਿਚਾਰ, ਪੰਨਾ ੬੫.
੩੪. ਡਾ. ਗੁਰਸ਼ਰਨ ਕੌਰ ਜੱਗੀ, ਗੁਰੂ ਅਰਜਨ ਦੇਵ-ਜੀਵਨ ਤੇ ਰਚਨਾ, ਪੰਨਾ ੩੮.
੩੫. ਡਾ. ਕੁਲਦੀਪ ਸਿੰਘ (ਧੀਰ), ਪੰਜਾਬੀ ਦੇ ਮੌਲਿਕ ਤੇ ਪਰੰਪਰਾਗਤ ਕਾਵਿ-ਰੂਪਾਕਾਰ, ਪੰਨਾ ੯੨.
੩੬. ਸ. ਰਤਨ ਸਿੰਘ ਜੱਗੀ, ਗੁਰੂ ਗ੍ਰੰਥ ਕੋਸ਼, ਪੰਨਾ ੨੮੫.
੩੭. ਸ. ਗੁਰਮੁਖ ਸਿੰਘ, ਬਾਰਾਮਾਹ ਤੁਖਾਰੀ : ਪ੍ਰਵਚਨ ਤੇ ਪਾਠ ਵਿਚਾਰ, ਪੰਨਾ ੬੩.
੩੮. ਸ. ਗੁਰਚਰਨ ਸਿੰਘ (ਮੋਹੇ), ਬਾਰਾਮਾਹਾ ਮਾਝ ਸੰਦੇਸ਼, ਪੰਨਾ ੯.
੩੯. ਡਾ. ਅੰਮ੍ਰਿਤਲਾਲ ਪਾਲ, ਗੁਰੂ ਅਰਜਨ ਦੇਵ ਜੀਵਨ ਤੇ ਬਾਣੀ, ਪੰਨਾ ੫੪.
੪੦. ਪ੍ਰੋ. ਪੂਰਨ ਸਿੰਘ, ਜਿਨ ਕੇ ਚੋਲੇ ਰੱਤੜੇ, ਪੰਨਾ ੬੨.

# ਸੁਖਮਨੀ ਸਾਹਿਬ-ਦਾਰਸ਼ਨਿਕ ਦ੍ਰਿਸ਼ਟੀਕੋਣ

*-ਸ. ਸੁਖਦੇਵ ਸਿੰਘ ਸ਼ਾਂਤ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਹਾਨ ਸੰਪਾਦਕ, ਬਾਣੀ ਦੇ ਬੋਹਿਥ, ਸ਼ਾਂਤੀ ਦੇ ਪੁੰਜ ਅਤੇ ਸ਼ਹੀਦਾਂ ਦੇ ਸਿਰਤਾਜ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰਾਗ ਗਉੜੀ ਵਿਚ ਪੰਨਾ ੨੬੨ ਤੋਂ ੨੯੬ ਤਕ ਪਵਿੱਤਰ ਬਾਣੀ 'ਸੁਖਮਨੀ ਸਾਹਿਬ' ਅੰਕਿਤ ਕੀਤੀ ਹੈ। ਇਸ ਬਾਣੀ ਦੀਆਂ ਚੌਵੀ ਅਸਟਪਦੀਆਂ ਹਨ ਅਤੇ ਹਰ ਇਕ ਅਸਟਪਦੀ ਦੇ ਅਰੰਭ ਵਿਚ ਇਕ ਸਲੋਕ ਦਰਜ ਹੈ। ਇਸ ਤਰ੍ਹਾਂ ਇਸ ਬਾਣੀ ਵਿਚ ਚੌਵੀ ਸਲੋਕ ਵੀ ਸੁਸ਼ੋਭਿਤ ਹਨ। ਅੰਕਿਤ ਕੀਤੇ ਗਏ ਹਰ ਇਕ ਸਲੋਕ ਦੀ ਵਿਆਖਿਆ ਹੀ ਸੰਬੰਧਿਤ ਅਸਟਪਦੀ ਵਿਚ ਕੀਤੀ ਹੋਈ ਹੈ।

ਇਸ ਬਾਣੀ ਵਿਚ ਇਕ ਹੀ ਰਹਾਉ ਹੈ ਜੋ ਪਹਿਲੀ ਅਸਟਪਦੀ ਵਿਚ ਹੀ ਦਰਜ ਕੀਤਾ ਹੋਇਆ ਹੈ। ਰਹਾਉ ਦੀਆਂ ਤੁਕਾਂ ਵਿਚ ਕੇਂਦਰੀ-ਭਾਵ ਦਰਸਾਇਆ ਹੁੰਦਾ ਹੈ। ਪੰਨਾ ੨੬੨ 'ਤੇ ਰਹਾਉ ਦੀਆਂ ਪਾਵਨ ਤੁਕਾਂ ਇਸ ਪ੍ਰਕਾਰ ਹਨ:

*ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥*
*ਭਗਤ ਜਨਾ ਕੈ ਮਨਿ ਬਿਸ੍ਰਾਮ॥*

ਇਨ੍ਹਾਂ ਪਵਿੱਤਰ ਤੁਕਾਂ ਵਿਚ 'ਸੁਖਮਨੀ' ਦੀ ਪਰਿਭਾਸ਼ਾ ਦਿੱਤੀ ਗਈ ਹੈ। ਅੰਮ੍ਰਿਤ-ਰੂਪੀ ਪ੍ਰਭੂ ਦੇ ਨਾਮ ਦਾ ਸੁਖ ਦੇਣ ਵਾਲੀ ਮਣੀ ਹੀ ਸੁਖਮਨੀ ਹੈ। ਬਹੁਤ ਕੀਮਤੀ ਹੀਰੇ-ਜਵਾਹਰਾਤਾਂ ਵਿੱਚੋਂ ਸਭ ਤੋਂ ਵੱਧ ਕੀਮਤੀ ਜਾਂ ਜਿਸ ਦੀ ਕੀਮਤ ਪਾਈ ਨਾ ਜਾ ਸਕੇ ਉਹ ਮਣੀ ਹੁੰਦੀ ਹੈ। ਇਹ ਮਣੀ ਹੈ ਕਿੱਥੇ? ਇਸ ਦਾ ਗ੍ਰਹਿ-ਸਥਾਨ ਵੀ ਗੁਰੂ ਸਾਹਿਬ ਜੀ ਨੇ ਸਾਨੂੰ ਨਾਲ ਹੀ ਦੱਸ ਦਿੱਤਾ ਹੈ। ਕੋਈ ਗੱਲ ਗੁਪਤ ਨਹੀਂ ਰੱਖੀ ਗਈ। ਪਰਮਾਤਮਾ ਦੇ ਪਿਆਰੇ ਭਗਤ-ਜਨਾਂ ਦੇ ਮਨਾਂ ਵਿਚ ਇਸ ਮਣੀ ਦਾ ਵਾਸਾ ਹੁੰਦਾ ਹੈ।

ਸੁਖਮਨੀ ਸਾਹਿਬ ਦੀ ਪਰਿਭਾਸ਼ਾ ਤੋਂ ਸਪੱਸ਼ਟ ਹੈ ਕਿ ਇਸ ਬਾਣੀ ਦਾ ਸਮੁੱਚਾ ਦਾਰਸ਼ਨਿਕ ਦ੍ਰਿਸ਼ਟੀਕੋਣ ਕੇਂਦਰੀ ਧੁਰੇ ਪਰਮਾਤਮਾ ਦੇ ਦੁਆਲੇ ਹੀ ਘੁੰਮਦਾ ਹੈ। ਇਸ ਬਾਣੀ ਦੇ ਅਰੰਭ ਵਿਚ ਮੂਲ-ਮੰਤਰ ਦਾ ਸੰਖੇਪ ਰੂਪ 'ੴ ਸਤਿਗੁਰ ਪ੍ਰਸਾਦਿ' ਦਰਜ ਹੈ। ਪਹਿਲੀ ਅਸਟਪਦੀ ਨੂੰ ਅਰੰਭ ਕਰਨ ਤੋਂ ਪਹਿਲਾਂ ਇਹ ਸਲੋਕ ਦਰਜ ਹੈ:

*ਆਦਿ ਗੁਰਏ ਨਮਹ॥ ਜੁਗਾਦਿ ਗੁਰਏ ਨਮਹ॥*
*ਸਤਿਗੁਰਏ ਨਮਹ॥ ਸ੍ਰੀ ਗੁਰਦੇਵਏ ਨਮਹ॥* *(ਪੰਨਾ ੨੬੨)*

* # ੩੬-ਬੀ, ਰਤਨ ਨਗਰ, ਪਟਿਆਲਾ।

ਪਹਿਲਾਂ ਇਕ ਓਅੰਕਾਰ ਦੀ ਪ੍ਰਾਪਤੀ ਸੱਚੇ ਗੁਰੂ ਦੀ ਕਿਰਪਾ ਨਾਲ ਹੁੰਦੀ ਦੱਸ ਕੇ ਉਸ ਇੱਕੋ-ਇੱਕ ਪਰਮ-ਹਸਤੀ ਵਾਹਿਗੁਰੂ ਨੂੰ, ਜੋ ਆਦਿ ਜੁਗਾਦਿ ਤੋਂ ਹੈ ਨਮਸਕਾਰ ਕੀਤੀ ਗਈ ਹੈ। 'ਜਪੁ ਜੀ' ਦੇ ਅਰੰਭ ਵਿਚ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੂਲ-ਮੰਤਰ ਦਰਜ ਕਰਨ ਤੋਂ ਬਾਅਦ ਇਹ ਸਲੋਕ ਦਰਜ ਕੀਤਾ ਹੈ।

*ਆਦਿ ਸਚੁ ਜੁਗਾਦਿ ਸਚੁ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥* *(ਪੰਨਾ ੧)*

ਇਹੀ ਸਲੋਕ ਪੰਚਮ ਪਾਤਸ਼ਾਹ ਨੇ ਵੀ ਸੁਖਮਨੀ ਸਾਹਿਬ ਦੀ ਸਤਾਰ੍ਹਵੀਂ ਅਸਟਪਦੀ ਤੋਂ ਪਹਿਲਾਂ ਦਰਜ ਕੀਤਾ ਹੋਇਆ ਹੈ। ਉਥੇ ਇਹ ਸਲੋਕ ਪੰਨਾ ੨੮੫ 'ਤੇ ਦਰਜ ਹੈ।

ਮੂਲ-ਮੰਤਰ ਦਾ ਐਲਾਨ ਹੈ ਕਿ ਪਰਮਾਤਮਾ ਕੇਵਲ ਇੱਕ ਅਤੇ ਕੇਵਲ ਇੱਕ ਹੈ। ਉਹ ਓਅੰਕਾਰ ਵੀ ਹੈ, ਇਸ ਲਈ ਸਾਰਾ ਬ੍ਰਹਿਮੰਡ ਉਸ ਦਾ ਹੀ ਪਸਾਰਾ ਹੈ। ਇਸ ਤਰ੍ਹਾਂ ਉਹ ਸਰਬ-ਵਿਆਪਕ ਵੀ ਹੈ। ਉਹੀ ਇਸ ਬ੍ਰਹਿਮੰਡ ਦਾ ਕਰਤਾ ਅਤੇ ਹਰਤਾ ਹੈ। ਉਹੀ ਇਸ ਨੂੰ ਪਾਲਣ ਵਾਲਾ ਹੈ। ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ:

*ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ॥*
*ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ॥* *(ਪੰਨਾ ੨੭੬)*

ਗਿਆਰ੍ਹਵੀਂ ਅਸਟਪਦੀ ਤੋਂ ਪਹਿਲਾਂ ਦਰਜ ਉਪਰੋਕਤ ਸਲੋਕ ਵਿਚ ਗੁਰੂ ਸਾਹਿਬ ਜੀ ਨੇ ਸਾਨੂੰ ਦੱਸਿਆ ਹੈ ਕਿ ਦੂਸਰਾ ਕੋਈ ਨਹੀਂ ਹੈ, ਕਰਤਾ ਅਤੇ ਉਸ ਦੀ ਰਚਨਾ ਉਹ ਆਪ ਇੱਕੋ ਹੀ ਹੈ। ਪਾਣੀ ਵਿਚ, ਪ੍ਰਿਥਵੀ ਵਿਚ ਅਤੇ ਪ੍ਰਿਥਵੀ-ਆਕਾਸ਼ ਦੇ ਵਿਚਕਾਰ ਉਹੀ ਵਿਆਪਕ ਹੈ। ਪਰਮਾਤਮਾ ਦੀ ਸਰਬ-ਵਿਆਪਕਤਾ ਨੂੰ ਬਿਆਨ ਕਰਦੇ ਹੋਏ ਗੁਰੂ ਸਾਹਿਬ ਜੀ ਨੇ ਫ਼ੁਰਮਾਇਆ ਹੈ:

*- ਸਰਬ ਭੂਤ ਆਪਿ ਵਰਤਾਰਾ॥*
*ਸਰਬ ਨੈਨ ਆਪਿ ਪੇਖਨਹਾਰਾ॥*
*ਸਗਲ ਸਮਗ੍ਰੀ ਜਾ ਕਾ ਤਨਾ॥*
*ਆਪਨ ਜਸੁ ਆਪ ਹੀ ਸੁਨਾ॥* *(ਪੰਨਾ ੨੯੪)*
*- ਸਰਬ ਜੋਤਿ ਮਹਿ ਜਾ ਕੀ ਜੋਤਿ॥*
*ਧਾਰਿ ਰਹਿਓ ਸੁਆਮੀ ਓਤਿ ਪੋਤਿ॥* *(ਉਹੀ)*

ਸਾਰੇ ਸਰੀਰਾਂ ਵਿਚ ਉਹ ਆਪ ਹੀ ਵਿਆਪਕ ਹੈ। ਸਾਰੇ ਨੈਣਾਂ ਰਾਹੀਂ ਉਹ ਆਪ ਹੀ ਵੇਖਦਾ ਹੈ। ਬ੍ਰਹਿਮੰਡ ਦੀ ਸਾਰੀ ਸਮੱਗਰੀ ਉਸ ਦਾ ਹੀ ਸਰੀਰ ਹੈ। ਆਪਣੀ ਉਸਤਤਿ ਉਹ ਆਪ ਹੀ ਕਰਦਾ ਅਤੇ ਸੁਣਦਾ ਹੈ। ਸਾਰੇ ਜੀਵਾਂ ਵਿਚ ਉਸ ਦੀ ਹੀ ਜੋਤ ਵਿਆਪਕ ਹੈ। ਅਜਿਹੀ ਹਸਤੀ ਦਾ ਫਿਰ ਰੂਪ ਕੀ ਹੈ? ਕੀ ਇਹ ਦਿੱਸਦਾ ਬ੍ਰਹਿਮੰਡ ਹੀ ਉਹ ਆਪ ਹੈ। ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਪੰਚਮ ਪਾਤਸ਼ਾਹ

ਸੁਖਮਨੀ ਸਾਹਿਬ ਵਿਚ ਇਸ ਤਰ੍ਹਾਂ ਦਿੰਦੇ ਹਨ:

*ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ॥*
*ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ॥* (ਪੰਨਾ ੨੮੩)

ਸੋਲ੍ਹਵੀਂ ਅਸਟਪਦੀ ਦੇ ਇਸ ਅਰੰਭਕ ਸਲੋਕ ਰਾਹੀਂ ਗੁਰੂ ਸਾਹਿਬ ਜੀ ਦੱਸਦੇ ਹਨ ਕਿ ਪਰਮਾਤਮਾ ਰੂਪ, ਰੇਖ, ਰੰਗ ਅਤੇ ਤ੍ਰੈਗੁਣ ਤੋਂ ਰਹਿਤ ਅਤੇ ਵੱਖਰਾ ਹੈ। ਬ੍ਰਹਿਮੰਡ ਰੂਪ, ਰੇਖ, ਰੰਗ ਅਤੇ ਤ੍ਰੈਗੁਣ ਦੇ ਬੰਧਨ ਵਿਚ ਹੈ। ਪਰਮਾਤਮਾ ਕਿਸੇ ਬੰਧਨ ਵਿਚ ਨਹੀਂ ਹੈ। ਭਾਵੇਂ ਬ੍ਰਹਿਮੰਡ ਉਸ ਦਾ ਹੀ ਆਪਣਾ ਪਸਾਰਾ ਹੈ ਪਰ ਇਹ ਸਦੀਵੀ ਨਹੀਂ ਹੈ। ਇਹ ਇੱਕੋ ਜਿਹਾ ਨਹੀਂ ਰਹਿੰਦਾ। ਇਸ ਲਈ ਉਸ ਨੂੰ ਪਰਮਾਤਮਾ ਦਾ ਰੂਪ ਨਹੀਂ ਕਿਹਾ ਜਾ ਸਕਦਾ। ਕਿਉਂਕਿ ਪਰਮਾਤਮਾ ਦਾ ਮੂਲ ਗੁਣ ਸਦੀਵਤਾ ਹੈ ਅਤੇ ਹੋਰ ਕੋਈ ਦੂਜੀ ਚੀਜ਼ ਸਦੀਵੀ ਨਹੀਂ ਹੈ ਇਸ ਲਈ ਬ੍ਰਹਿਮੰਡ ਨੂੰ ਜਾਂ ਕੁਦਰਤ ਨੂੰ ਜਾਂ ਪ੍ਰਕਿਰਤੀ ਨੂੰ ਹੀ ਪਰਮਾਤਮਾ ਨਹੀਂ ਆਖਿਆ ਜਾ ਸਕਦਾ। ਬ੍ਰਹਿਮੰਡ ਤਾਂ ਉਸ ਦੇ ਹੁਕਮ ਅੰਦਰ ਉਪਜਦਾ ਅਤੇ ਖ਼ਤਮ ਹੁੰਦਾ ਹੈ। ਖ਼ਤਮ ਹੋ ਕੇ ਉਸ ਪਰਮਾਤਮਾ ਵਿਚ ਹੀ ਸਮਾ ਜਾਂਦਾ ਹੈ। ਪਵਿੱਤਰ ਫ਼ਰਮਾਨ ਹੈ:

*ਹੁਕਮੇ ਧਾਰਿ ਅਧਰ ਰਹਾਵੈ॥*
*ਹੁਕਮੇ ਉਪਜੈ ਹੁਕਮਿ ਸਮਾਵੈ॥* (ਪੰਨਾ ੨੭੭)

ਪਰਮਾਤਮਾ ਨੂੰ ਸਰਗੁਣ ਅਤੇ ਨਿਰਗੁਣ ਦੋਹਾਂ ਰੂਪਾਂ ਵਿਚ ਪ੍ਰਗਟਾਇਆ ਗਿਆ ਹੈ। 'ਜਾਪੁ ਸਾਹਿਬ' ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਰਮਾਤਮਾ ਨੂੰ 'ਸਰਬ ਰੂਪੇ' ਅਤੇ 'ਅਰੂਪੇ' ਆਖਿਆ ਹੈ। ਇਸ ਦਾ ਵੀ ਇਹੀ ਅਰਥ ਹੈ ਕਿ ਦਿੱਸਦੇ ਸਾਰੇ ਰੂਪ ਉਸ ਦੇ ਹੀ ਹਨ ਅਤੇ ਦਿੱਸਦੇ ਸਾਰੇ ਰੂਪ ਉਸ ਦੇ ਹੋਣ ਦੇ ਬਾਵਜੂਦ ਉਹ ਸਾਰੇ ਰੂਪਾਂ ਤੋਂ ਰਹਿਤ ਭਾਵ ਅਰੂਪੇ ਹੈ। ਇਹ ਇਕ ਡੂੰਘਾ ਦਾਰਸ਼ਨਿਕ ਤੱਤ ਹੈ ਕਿ ਜਿਸ ਨੂੰ ਸਾਰੇ ਰੂਪਾਂ ਵਾਲਾ ਕਿਹਾ ਜਾਵੇ ਉਸ ਨੂੰ ਫਿਰ ਕਿਸੇ ਇਕ ਰੂਪ ਵਾਲਾ ਨਹੀਂ ਕਿਹਾ ਜਾ ਸਕਦਾ। ਇੱਕੀਵੀਂ ਅਸਟਪਦੀ ਦੇ ਅਰੰਭਿਕ ਸਲੋਕ ਵਿਚ ਗੁਰੂ ਸਾਹਿਬ ਜੀ ਨੇ ਫ਼ੁਰਮਾਇਆ ਹੈ:

*ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥*
*ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥* (ਪੰਨਾ ੨੯੦)

ਸਰਗੁਣ ਅਤੇ ਨਿਰਗੁਣ ਦੋਵੇਂ ਰੂਪਾਂ ਵਿਚ ਇੱਕੋ ਹਸਤੀ ਦਾ ਹੋਣਾ ਆਪਣੇ ਆਪ ਵਿਚ ਇਕ ਅਚੰਭਾ ਹੈ। 'ਸਰਬ-ਰੂਪੇ' ਅਤੇ 'ਅਰੂਪੇ' ਦੋਹਾਂ ਸਚਾਈਆਂ ਦਾ ਮਿਲਾਣ ਕਰਨਾ ਮਨੁੱਖੀ ਬੁੱਧੀ ਲਈ ਬਹੁਤ ਹੀ ਕਠਿਨ ਕਾਰਜ ਹੈ। ਤਾਹੀਉਂ ਤਾਂ ਗੁਰੂ ਸਾਹਿਬ ਜੀ ਨੇ ਇਸ ਭੇਤ ਜਾਂ ਰਹੱਸ ਨੂੰ ਬੁੱਝਣ ਵਾਲੀ ਅਵਸਥਾ ਬਾਰੇ ਫ਼ੁਰਮਾਇਆ ਹੈ:

*ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ॥* (ਪੰਨਾ ੨੮੩)

ਜਿਸ ਮਨੁੱਖ ’ਤੇ ਉਹ ਪ੍ਰਸੰਨ ਹੋ ਜਾਵੇ, ਜਿਸ ’ਤੇ ਉਸ ਦੀ ਨਦਰ ਹੋ ਜਾਵੇ ਅਤੇ ਜਿਸ ’ਤੇ ਸੱਚੇ ਗੁਰੂ ਦੀ ਕਿਰਪਾ ਹੋ ਜਾਵੇ ਉਹ ਹੀ ਉਪਰੋਕਤ ਘੁੰਡੀ ਨੂੰ ਸਮਝ ਸਕਦਾ ਹੈ। ਇਹ ਉਸ ਦੀ ਕਲਾ ਹੈ ਅਤੇ ਇਸ ਕਲਾ ਨੇ ਹੀ ਸਾਰੇ ਜੱਗ ਨੂੰ ਆਪਣੇ ਵੱਲ ਕੀਲਿਆ ਹੋਇਆ ਹੈ। ਗੁਰੂ ਸਾਹਿਬ ਜੀ ਇਸ ਕਲਾ ਦਾ ਬਿਆਨ ਇਉਂ ਕਰਦੇ ਹਨ:

*ਨਿਰਗੁਨੁ ਆਪਿ ਸਰਗੁਨੁ ਭੀ ਓਹੀ॥*
*ਕਲਾ ਧਾਰਿ ਜਿਨਿ ਸਗਲੀ ਮੋਹੀ॥* *(ਪੰਨਾ ੨੮੭)*

‘ਸੁੰਨ ਸਮਾਧੀ’ ਦੀ ਅਵਸਥਾ ਵਿਚ ਇਹ ਬ੍ਰਹਿਮੰਡ ਨਹੀਂ ਸੀ। ਪਰ ਸੁੰਨ ਸਮਾਧੀ ਦੀ ਅਵਸਥਾ ਵਿਚ ਉਹ ਪਰਮਾਤਮਾ ਆਪ ਮੌਜੂਦ ਸੀ। ਇਸ ਅਵਸਥਾ ਨੂੰ ਵਿਸਥਾਰ ਵਿਚ ਬਿਆਨ ਕਰਦੇ ਹੋਏ ਪੰਚਮ ਪਾਤਸ਼ਾਹ ਨੇ ਇੱਕੀਵੀਂ ਅਸਟਪਦੀ ਵਿਚ ਦੱਸਿਆ ਹੈ ਕਿ ਜਦੋਂ ਇਹ ਦਿੱਸਦੀ ਸ੍ਰਿਸ਼ਟੀ ਨਹੀਂ ਸੀ ਤਾਂ ਫਿਰ ਪਾਪ-ਪੁੰਨ ਉਦੋਂ ਕਿਵੇਂ ਹੋ ਸਕਦਾ ਸੀ? ਇਸੇ ਤਰ੍ਹਾਂ ਜਦੋਂ ਸ੍ਰਿਸ਼ਟੀ ਹੈ ਹੀ ਨਹੀਂ ਸੀ ਅਤੇ ਉਹ ਕੇਵਲ ਪਰਮਾਤਮਾ ਹੀ ਸੀ ਤਾਂ ਫਿਰ ਕੋਈ ਕਿਸੇ ਨਾਲ ਵੈਰ-ਵਿਰੋਧ ਕਿਵੇਂ ਕਮਾਉਂਦਾ? ਇਸ ਅਵਸਥਾ ਵਿਚ ਖੁਸ਼ੀ-ਗਮੀ ਅਤੇ ਮੋਹ-ਭਰਮ ਵੀ ਨਹੀਂ ਹੋ ਸਕਦੇ ਸਨ। ਕਿਉਂਕਿ ਸ੍ਰਿਸ਼ਟੀ ਨਹੀਂ ਸੀ ਇਸ ਲਈ ਬੰਧਨ ਅਤੇ ਮੁਕਤੀ ਦਾ, ਨਰਕ ਅਤੇ ਸਵਰਗ ਦਾ, ਨਿਡਰਤਾ ਅਤੇ ਡਰ ਦਾ, ਜਨਮ ਅਤੇ ਮਰਨ ਦਾ, ਜਮ ਅਤੇ ਲੇਖੇ ਦਾ, ਮੈਲ ਅਤੇ ਸਫ਼ਾਈ ਦਾ, ਨਿਮਰਤਾ ਅਤੇ ਅਭਿਮਾਨ ਦਾ, ਭੁੱਖ ਅਤੇ ਤ੍ਰਿਪਤੀ ਦਾ, ਸਾਕਾਂ-ਸੰਬੰਧੀਆਂ ਦੇ ਹੋਣ ਦਾ, ਵੇਦ ਅਤੇ ਕਤੇਬ ਦਾ, ਸ਼ਗਨ ਅਤੇ ਅਪਸ਼ਗਨ ਦਾ, ਮਾਲਕ ਅਤੇ ਨੌਕਰ ਦਾ, ਚਿੰਤਾ ਅਤੇ ਬੇਫ਼ਿਕਰੀ ਦਾ, ਕਹਿਣ ਅਤੇ ਸੁਣਨ ਦਾ, ਦੁੱਖ ਅਤੇ ਸੁਖ ਦਾ, ਮਾਨ ਅਤੇ ਅਪਮਾਨ ਦਾ, ਮਾਇਆ ਅਤੇ ਇਸ ਤੋਂ ਨਿਰਲੇਪਤਾ ਦਾ ਪ੍ਰਸ਼ਨ ਹੀ ਪੈਦਾ ਨਹੀਂ ਹੁੰਦਾ ਸੀ। ਸ੍ਰਿਸ਼ਟੀ ਵਿਚ ਪਰਮਾਤਮਾ ਦੀ ਹੋਂਦ ਦਾ ਅਹਿਸਾਸ ਉਪਰੋਕਤ ਅਵਸਥਾ ਮਨ ਵਿਚ ਪੈਦਾ ਕਰ ਸਕਦਾ ਹੈ।

ਸ੍ਰਿਸ਼ਟੀ-ਰਚਨਾ ਪਰਮਾਤਮਾ ਦੀ ਖੇਡ ਹੈ। ਉਹ ਆਪਣੀ ਇੱਛਾ ਅਨੁਸਾਰ ਇਸ ਨੂੰ ਬਣਾਉਂਦਾ ਅਤੇ ਢਾਹੁੰਦਾ ਹੈ। ਕਦੋਂ, ਕਿਵੇਂ ਅਤੇ ਕਿਉਂ ਦੇ ਪ੍ਰਸ਼ਨਾਂ ਦਾ ਉੱਤਰ ਉਹ ਆਪ ਹੀ ਜਾਣਦਾ ਹੈ। ਜਪੁ ਜੀ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਸਬੰਧੀ ਫ਼ੁਰਮਾਇਆ ਹੈ:

*ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥*
*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥* *(ਪੰਨਾ ੪)*

ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰਿਸ਼ਟੀ-ਰਚਨਾ ਨੂੰ ਪਰਮਾਤਮਾ ਦੀ ਲੀਲ੍ਹਾ ਦੱਸਦੇ ਹੋਏ ਫ਼ੁਰਮਾਉਂਦੇ ਹਨ ਕਿ ਸਾਰੇ ਦੇਵੀ-ਦੇਵਤੇ ਇਸ ਰਹੱਸ ਨੂੰ ਜਾਣਨ ਦੇ ਕੰਮ ਵਿਚ ਹਾਰ ਚੁੱਕੇ ਹਨ। ਆਪ ਜੀ ਦਲੀਲ ਦਿੰਦੇ ਹਨ ਕਿ ਕੋਈ ਪੁੱਤਰ ਆਪਣੇ ਪਿਤਾ ਦੇ ਜਨਮ ਬਾਰੇ ਨਹੀਂ ਜਾਣ ਸਕਦਾ। ਪਿਤਾ ਪੁੱਤਰ ਦਾ ਜਨਮ ਜਾਣਦਾ ਹੈ। ਪਰਮਾਤਮਾ

ਸਾਡਾ ਪਿਤਾ ਹੈ ਅਤੇ ਅਸੀਂ ਸਾਰੇ ਜੀਵ ਉਸ ਦੇ ਪੁੱਤਰ ਹਾਂ ਫਿਰ ਅਸੀਂ ਉਸ ਪਰਮਾਤਮਾ ਦੇ ਦੁਆਰਾ ਰਚੀ ਸ੍ਰਿਸ਼ਟੀ ਦੇ ਜਨਮ ਨੂੰ ਵੀ ਕਿਵੇਂ ਜਾਣ ਸਕਦੇ ਹਾਂ? ਪਵਿੱਤਰ ਫ਼ਰਮਾਨ ਹੈ:

*ਜਾ ਕੀ ਲੀਲਾ ਕੀ ਮਿਤਿ ਨਾਹਿ॥ ਸਗਲ ਦੇਵ ਹਾਰੇ ਅਵਗਾਹਿ॥*
*ਪਿਤਾ ਕਾ ਜਨਮੁ ਕਿ ਜਾਨੈ ਪੂਤੁ॥ ਸਗਲ ਪਰੋਈ ਅਪੁਨੈ ਸੂਤਿ॥ (ਪੰਨਾ ੨੮੪)*

ਸ੍ਰਿਸ਼ਟੀ-ਰਚਨਾ ਦੀ ਕਿਰਿਆ ਨੂੰ ਵਿਸਥਾਰ ਵਿਚ ਦੱਸਦੇ ਹੋਏ ਗੁਰੂ ਸਾਹਿਬ ਜੀ ਨੇ ਸਾਨੂੰ ਸਮਝਾਇਆ ਹੈ ਕਿ ਸਾਰੇ ਜੀਵ-ਜੰਤੂ, ਸਾਰੇ ਖੰਡ-ਬ੍ਰਹਿਮੰਡ, ਸਾਰੀਆਂ ਸਿਮਰਤੀਆਂ ਅਤੇ ਵੇਦ-ਪੁਰਾਣ, ਸਾਰੇ ਗਿਆਨ-ਧਿਆਨ, ਸਾਰੇ ਆਕਾਸ਼-ਪਾਤਾਲ, ਸਾਰੇ ਆਕਾਰ, ਸਾਰੀਆਂ ਪੁਰੀਆਂ ਅਤੇ ਭਵਨ, ਗੱਲ ਕੀ ਸ੍ਰਿਸ਼ਟੀ ਦਾ ਸਾਰਾ ਕੁਝ 'ਨਾਮ ਕੇ ਧਾਰੇ' ਹੈ। ਪਰਮਾਤਮਾ ਤੋਂ ਹੀ ਇਹ ਸਾਰਾ ਕੁਝ ਹੋਂਦ ਵਿਚ ਆਇਆ ਹੈ। ਇਸ ਤਰ੍ਹਾਂ ਸਾਰੀ ਸ੍ਰਿਸ਼ਟੀ ਦਾ ਮੂਲ ਤੱਤ ਉਹ ਆਪ ਪਰਮਾਤਮਾ ਹੀ ਹੈ। ਪੰਜ ਤੱਤ ਉਸ ਇੱਕੋ ਤੱਤ ਦੀ ਉਪਜ ਹਨ।

ਸ੍ਰਿਸ਼ਟੀ ਨੂੰ ਰਚਣ ਸਮੇਂ ਪਰਮਾਤਮਾ ਨੇ ਕੀ ਢੰਗ ਅਪਣਾਇਆ ਹੈ, ਇਸ ਪ੍ਰਸ਼ਨ ਬਾਰੇ ਵੀ ਗੁਰੂ ਸਾਹਿਬ ਜੀ ਦੱਸਦੇ ਹਨ ਕਿ ਇਸ ਸਾਰੀ ਰਚਨਾ ਲਈ ਉਸ ਵਾਹਿਗੁਰੂ ਦਾ ਤਾਂ ਇਕ ਇਸ਼ਾਰਾ ਹੀ ਕਾਫ਼ੀ ਹੈ। ਇਸ ਇਸ਼ਾਰੇ ਪਿੱਛੇ ਕਿਹੜੀ ਕਲਾ ਹੈ ਅਤੇ ਕਿਹੜਾ ਮੰਤਰ ਹੈ, ਇਸ ਬਾਰੇ ਉਹ ਆਪ ਹੀ ਜਾਣਦਾ ਹੈ। ਹੋਰ ਕੋਈ ਇਸ ਢੰਗ ਨੂੰ ਨਹੀਂ ਜਾਣ ਸਕਦਾ। ਆਪ ਜੀ ਫ਼ੁਰਮਾਉਂਦੇ ਹਨ:

*ਹਰਨ ਭਰਨ ਜਾ ਕਾ ਨੇਤ੍ਰ ਫੋਰੁ॥*
*ਤਿਸ ਕਾ ਮੰਤ੍ਰੁ ਨ ਜਾਨੈ ਹੋਰੁ॥* *(ਪੰਨਾ ੨੮੪)*

ਸ੍ਰਿਸ਼ਟੀ ਦੀ ਰਚਨਾ ਪਰਮਾਤਮਾ ਦਾ ਹੁਕਮ, ਉਸ ਦੀ ਰਜ਼ਾ, ਉਸ ਦਾ ਭਾਣਾ, ਉਸ ਦੀ ਮਰਜ਼ੀ ਅਤੇ ਉਸ ਦੀ ਖੇਡ ਹੈ। ਜਦੋਂ ਮਰਜ਼ੀ ਉਹ ਇਸ ਦਾ ਵਿਸਥਾਰ ਕਰ ਦੇਵੇ ਅਤੇ ਜਦੋਂ ਮਰਜ਼ੀ ਇਸ ਨੂੰ ਸੰਕੋਚ ਕੇ ਆਪਣੇ ਵਿਚ ਸਮਾ ਲਵੇ। ਇਸ ਵਿਸਥਾਰ ਅਤੇ ਸੰਕੋਚਣ ਬਾਰੇ ਪਵਿੱਤਰ ਫ਼ਰਮਾਨ ਹਨ:

*- ਆਪਨ ਖੇਲੁ ਆਪਿ ਕਰਿ ਦੇਖੈ॥*
*ਖੇਲੁ ਸੰਕੋਚੈ ਤਉ ਨਾਨਕ ਏਕੈ॥* *(ਪੰਨਾ ੨੯੨)*

*- ਆਪਿ ਸਤਿ ਕੀਆ ਸਭੁ ਸਤਿ॥*
*ਤਿਸੁ ਪ੍ਰਭ ਤੇ ਸਗਲੀ ਉਤਪਤਿ॥*
*ਤਿਸੁ ਭਾਵੈ ਤਾ ਕਰੇ ਬਿਸਥਾਰੁ॥*
*ਤਿਸੁ ਭਾਵੈ ਤਾ ਏਕੰਕਾਰੁ॥* *(ਪੰਨਾ ੨੯੪)*

ਜਿਵੇਂ ਜਪੁ ਜੀ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਅਸੰਖ' ਦੀਆਂ ਪਉੜੀਆਂ ਰਾਹੀਂ ਸ੍ਰਿਸ਼ਟੀ ਦੀ ਬੇਅੰਤਤਾ ਅਤੇ ਵਿਭਿੰਨਤਾ ਦਾ ਵਰਣਨ ਕੀਤਾ ਹੈ ਉਵੇਂ

ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਦੀ ਦਸਵੀਂ ਅਸਟਪਦੀ ਵਿਚ 'ਕਈ ਕੋਟਿ' ਸ਼ਬਦਾਂ ਰਾਹੀਂ ਸ੍ਰਿਸ਼ਟੀ ਦੀ ਵੰਨ-ਸੁਵੰਨਤਾ ਦਾ ਵਿਸਥਾਰ ਵਿਚ ਜ਼ਿਕਰ ਕੀਤਾ ਹੈ। ਕਰੋੜਾਂ ਖਾਣੀਆਂ, ਖੰਡਾਂ, ਬ੍ਰਹਿਮੰਡਾਂ, ਅਕਾਸ਼ਾਂ, ਅਵਤਾਰਾਂ, ਪੰਖੀਆਂ, ਜੀਵਾਂ, ਪੱਥਰਾਂ, ਬਿਰਖਾਂ, ਹਵਾਵਾਂ, ਪਾਣੀਆਂ, ਬੈਸੰਤਰਾਂ, ਦੇਸਾਂ, ਭੂ-ਮੰਡਲਾਂ, ਸੂਰਜਾਂ, ਗ੍ਰਹਿਆਂ, ਸਿੱਧਾਂ, ਜਤੀਆਂ, ਜੋਗੀਆਂ, ਰਾਜਿਆਂ, ਭੋਗੀਆਂ, ਦੇਵਤਿਆਂ, ਦਾਨਵਾਂ, ਤਪੀਸਰਾਂ, ਤੀਰਥ-ਵਾਸੀਆਂ ਆਦਿ ਦਾ ਵਰਣਨ ਕਰ ਕੇ ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਦੀ ਰਚਨਾ ਦਾ ਅੰਤ ਨਹੀਂ ਪਾਇਆ ਜਾ ਸਕਦਾ:

*ਤਾ ਕਾ ਅੰਤੁ ਨ ਜਾਨੈ ਕੋਇ॥ ਆਪੇ ਆਪਿ ਨਾਨਕ ਪ੍ਰਭੁ ਸੋਇ॥ (ਪੰਨਾ ੨੭੬)*

ਜਿਸ ਕਰਤੇ ਦੀ ਰਚਨਾ ਹੀ ਏਨੀ ਬੇਅੰਤ ਅਤੇ ਵਚਿੱਤਰਤਾ ਵਾਲੀ ਹੈ ਉਹ ਆਪ ਤਾਂ ਅਸੀਮਤ ਹੋਵੇਗਾ ਹੀ। ਜਿਸ ਦੀ ਰਚਨਾ ਨੂੰ ਹੀ ਮਨੁੱਖ ਨਹੀਂ ਸਮਝ ਸਕਦਾ ਉਸ ਰਚਨਾ ਦੇ ਕਰਤੇ ਨੂੰ ਉਹ ਕਿਵੇਂ ਸਮਝ ਸਕਦਾ ਹੈ? ਪਰ ਗੁਰੂ ਸਾਹਿਬ ਜੀ ਇਸ ਪੱਖੋਂ ਮਨੁੱਖ ਨੂੰ ਨਿਰਾਸ਼ ਨਹੀਂ ਹੋਣ ਦਿੰਦੇ। ਜਿਸ 'ਤੇ ਪ੍ਰਭੂ ਦੀ ਕਿਰਪਾ ਹੋ ਜਾਵੇ ਅਤੇ ਜਿਸ 'ਤੇ ਸਤਿਗੁਰੂ ਦੀ ਨਦਰ ਹੋ ਜਾਵੇ ਉਹ ਇਸ ਸਾਰੀ ਕਲਾ ਨੂੰ ਬੁੱਝ ਲੈਂਦਾ ਹੈ। ਇਹ ਸਮਝ ਭਾਵ ਇਹ ਬ੍ਰਹਮ-ਗਿਆਨ ਕੇਵਲ ਅਤੇ ਕੇਵਲ ਕਿਰਪਾ ਰਾਹੀਂ ਹੀ ਪ੍ਰਾਪਤ ਹੋ ਸਕਦਾ ਹੈ। ਬ੍ਰਹਮ-ਗਿਆਨ ਹੀ ਤੱਤ-ਗਿਆਨ ਹੈ।

ਪਰਮਾਤਮਾ ਦੀ ਹਸਤੀ ਨੂੰ ਪ੍ਰਗਟਾਉਣ ਲਈ ਗੁਰੂ ਸਾਹਿਬ ਜੀ ਨੇ ਬਹੁਤ ਸਾਰੇ ਪ੍ਰਚਲਿਤ ਕਿਰਤਮ ਨਾਵਾਂ ਦੀ ਵਰਤੋਂ ਸੁਖਮਨੀ ਸਾਹਿਬ ਵਿਚ ਕੀਤੀ ਹੈ। ਕਰੋੜਾਂ ਕਵੀਆਂ ਨੇ ਹੁਣ ਤਕ ਅਨੇਕਾਂ ਨਾਵਾਂ ਨਾਲ ਅਤੇ ਅਨੇਕਾਂ ਢੰਗਾਂ ਨਾਲ ਪਰਮਾਤਮਾ ਦਾ ਬਿਆਨ ਕੀਤਾ ਹੈ। ਕਰੋੜਾਂ ਲੋਕਾਂ ਨੇ ਨਵੇਂ-ਨਵੇਂ ਨਾਵਾਂ ਨਾਲ ਪ੍ਰਭੂ ਨੂੰ ਧਿਆਇਆ ਹੈ। ਇਸ ਤੱਥ ਨੂੰ ਗੁਰੂ ਸਾਹਿਬ ਜੀ ਨੇ ਇਉਂ ਪ੍ਰਗਟਾਇਆ ਹੈ:

*ਕਈ ਕੋਟਿ ਕਬਿ ਕਾਬਿ ਬੀਚਾਰਹਿ॥*
*ਕਈ ਕੋਟਿ ਨਵਤਨ ਨਾਮ ਧਿਆਵਹਿ॥ (ਪੰਨਾ ੨੭੫)*

ਸੁਖਮਨੀ ਸਾਹਿਬ ਵਿਚ ਗੁਰੂ ਸਾਹਿਬ ਜੀ ਨੇ ਪਰਮਾਤਮਾ ਲਈ ਨਾਰਾਇਨ, ਠਾਕੁਰ, ਪ੍ਰਭੁ, ਪਾਰਬ੍ਰਹਮ, ਪਰਮੇਸੁਰ, ਗੋਬਿੰਦ, ਸਤਿਗੁਰ, ਗੁਰਦੇਵ, ਹਰਿ, ਰਾਮ, ਰਮਈਆ, ਸੁਆਮੀ, ਸਾਹਿਬ, ਪੂਰਨ ਪੁਰਖ, ਬਿਧਾਤਾ, ਨਾਥ, ਨਿਰੰਕਾਰ, ਗੋਪਾਲ, ਭਗਵੰਤ, ਕਰਤਾ, ਦਾਮੋਦਰ, ਦੀਨ ਦਇਆਲ ਆਦਿ ਨਾਮ ਵਰਤੇ ਹਨ। ਪਰਮਾਤਮਾ ਲਈ, ਉਸ ਦੇ ਨਾਮ ਦੀ ਮਹਿਮਾ ਲਈ ਗੁਰੂ ਸਾਹਿਬ ਜੀ ਨੇ ਮਿਥਿਹਾਸ ਵਿੱਚੋਂ ਵੀ ਕੁਝ ਅਲੰਕਾਰਾਂ ਦੀ ਵਰਤੋਂ ਕੀਤੀ ਹੈ। ਸਾਰੀਆਂ ਇੱਛਾਵਾਂ ਪੂਰੀਆਂ ਕਰ ਦੇਣ ਵਾਲੀ ਕਾਮਧੇਨ ਅਥਵਾ ਕਪਲਾ ਗਊ ਅਤੇ ਸਾਰੀਆਂ ਇੱਛਾਵਾਂ ਪੂਰੀਆਂ ਕਰ ਦੇਣ ਵਾਲਾ ਬਿਰਖ ਕਲਪਤਰ ਅਰਥਾਤ ਪਾਰਜਾਤ ਦੇ ਅਲੰਕਾਰਾਂ ਨੂੰ ਬੜੀ ਖ਼ੂਬਸੂਰਤੀ ਨਾਲ ਇਕੱਠਿਆਂ ਹੀ ਸੰਕੇਤਕ ਰੂਪ ਵਿਚ ਵਰਤ ਕੇ ਗੁਰੂ ਸਾਹਿਬ ਜੀ ਨੇ ਹਰਿ ਦੇ ਨਾਮ ਨੂੰ

ਹੀ ਸਾਰੀਆਂ ਇੱਛਾਵਾਂ ਪੂਰਨ ਕਰਨ ਵਾਲਾ ਦੱਸਿਆ ਹੈ। ਪਵਿੱਤਰ ਫ਼ਰਮਾਨ ਹੈ:

*ਪਾਰਜਾਤੁ ਇਹੁ ਹਰਿ ਕੋ ਨਾਮ॥ ਕਾਮਧੇਨ ਹਰਿ ਹਰਿ ਗੁਣ ਗਾਮ॥ (ਪੰਨਾ ੨੬੫)*

ਭਾਵ ਹਰਿ ਦਾ ਨਾਮ ਹੀ ਪਾਰਜਾਤ ਰੁੱਖ ਹੈ ਅਤੇ ਹਰਿ ਦੇ ਨਾਮ ਦਾ ਗੁਣ-ਗਾਇਨ ਕਰਨਾ ਹੀ ਕਪਲਾ ਗਊ ਦੀ ਪ੍ਰਾਪਤੀ ਹੈ। ਪ੍ਰਾਪਤੀ ਦੇ ਪੱਖ ਤੋਂ ਗੁਰੂ ਸਾਹਿਬ ਜੀ ਨੇ ਚਾਰ ਪਦਾਰਥ, ਨੌਂ ਨਿਧਾਂ, ਅਠ੍ਹਾਰਾਂ ਸਿੱਧਾਂ ਅਤੇ ਚਉਥੇ ਪਦ ਦੀ ਪ੍ਰਾਪਤੀ ਕੇਵਲ ਹਰਿ ਨਾਮ ਦੇ ਸਿਮਰਨ ਰਾਹੀਂ ਹੀ ਸੰਭਵ ਦੱਸੀ ਹੈ। ਨਾਮ ਦੀ ਮਹਿਮਾ ਏਨੀ ਉੱਚੀ ਹੈ ਕਿ ਰਾਮ ਦੇ ਨਾਮ ਤੋਂ ਹੀ ਵੇਦ, ਪੁਰਾਣ, ਸਿਮਰਤੀਆਂ ਅਤੇ ਸ਼ਾਸਤਰਾਂ ਦੀ ਰਚਨਾ ਹੋਈ ਹੈ। ਸੰਸਾਰ ਦੇ ਸਾਰੇ ਮਤਾਂ ਵਿਚ ਕੇਵਲ ਹਰਿ ਦੇ ਨਾਮ ਦੀ ਉੱਚੀ ਮਹਿਮਾ ਹੈ। ਨਾਮ ਦੀ ਮਹਿਮਾ ਨੂੰ ਬਿਆਨ ਕਰਦੇ ਹੋਏ ਗੁਰੂ ਸਾਹਿਬ ਜੀ ਦੇ ਪਵਿੱਤਰ ਫ਼ਰਮਾਨ ਹਨ:

– *ਸਗਲ ਮਤਾਂਤ ਕੇਵਲ ਹਰਿ ਨਾਮ॥*
*ਗੋਬਿੰਦ ਭਗਤ ਕੈ ਮਨਿ ਬਿਸ੍ਰਾਮ॥* *(ਪੰਨਾ ੨੯੬)*

– *ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਯ॥*
*ਕੀਨੇ ਰਾਮ ਨਾਮ ਇਕ ਆਖ੍ਯ॥* *(ਪੰਨਾ ੨੬੨)*

ਬ੍ਰਹਮ, ਬ੍ਰਹਿਮੰਡ ਅਤੇ ਸ੍ਰਿਸ਼ਟੀ-ਰਚਨਾ ਸੰਬੰਧੀ ਦਾਰਸ਼ਨਿਕ ਪ੍ਰਸ਼ਨਾਂ ਤੋਂ ਬਾਅਦ ਸ੍ਰਿਸ਼ਟੀ ਦੇ ਸਿਕਦਾਰ, ਸਾਰੀਆਂ ਜੂਨਾਂ ਦੇ ਸਰਦਾਰ ਅਤੇ ਪ੍ਰਾਣੀਆਂ ਵਿੱਚੋਂ ਸ੍ਰੇਸ਼ਟ ਪ੍ਰਾਣੀ ਮਨੁੱਖ ਦੀ ਗੱਲ ਤੁਰਦੀ ਹੈ। ਮਨੁੱਖ ਪਰਮਾਤਮਾ ਦੀ ਅੰਸ਼ ਹੈ। ਅੰਸ਼ ਆਪਣੇ ਸਮੁੱਚ ਤੋਂ ਦੂਰ ਤਾਂ ਨਹੀਂ ਪਰ ਹਉਮੈ ਅਤੇ ਮਾਇਆ ਦੇ ਭਰਮ ਜਾਲ ਕਰਕੇ ਉਸ ਤੋਂ ਵਿੱਛੜੀ ਹੋਈ ਹੈ। ਅਧਿਆਤਮਵਾਦੀ ਰਹੱਸਵਾਦ ਦਾ ਮੂਲ ਮੰਤਵ ਪਰਮਾਤਮਾ ਅਤੇ ਆਤਮਾ ਦਾ ਮਿਲਾਪ ਕਰਵਾਉਣਾ ਹੈ। ਇਸ ਮਿਲਾਪ ਲਈ ਬਿਰਹਾ ਅਤੇ ਮਿਲਾਪ ਹੋਣ 'ਤੇ ਸੁਖ ਜਾਂ ਅਨੰਦ ਦੀ ਪ੍ਰਾਪਤੀ ਅਧਿਆਤਮਵਾਦ ਦਾ ਪ੍ਰਮੁੱਖ ਵਿਸ਼ਾ ਹੈ। 'ਸੁਖਮਨੀ ਸਾਹਿਬ' ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ 'ਅਨੰਦੁ ਸਾਹਿਬ' ਵਾਂਙ ਸੁਖ, ਸਹਿਜ ਅਤੇ ਅਨੰਦ ਦੀ ਪ੍ਰਾਪਤੀ ਨਾਲ ਸੰਬੰਧ ਰੱਖਦੀ ਬਾਣੀ ਹੈ। ਇਸ ਦੇ ਸਿਰਲੇਖ ਤੋਂ ਵੀ ਪ੍ਰਗਟ ਹੈ ਅਤੇ ਇਸ ਬਾਣੀ ਦੇ ਇੱਕੋ-ਇੱਕ ਰਹਾਉ ਵਿਚਲੇ ਪਵਿੱਤਰ ਫ਼ਰਮਾਨ ਤੋਂ ਵੀ ਇਹ ਗੱਲ ਪ੍ਰਗਟ ਹੈ ਕਿ ਇਹ ਪਵਿੱਤਰ ਬਾਣੀ ਮਨੁੱਖ ਦੀ ਸੁਖ ਦੀ ਭਾਲ ਨੂੰ ਤ੍ਰਿਪਤ ਕਰਨ ਵਾਲੀ ਬਾਣੀ ਹੈ। ਮਹਾਤਮਾ ਬੁੱਧ ਜੀ ਨੇ ਸੰਸਾਰ ਦੇ ਦੁੱਖਾਂ ਤੋਂ ਛੁਟਕਾਰਾ ਪਾ ਕੇ ਜਿਸ ਅਵਸਥਾ ਦੀ ਪ੍ਰਾਪਤੀ ਦੱਸੀ ਉਹ ਸੀ 'ਨਿਰਵਾਣ'। 'ਮੁਕਤੀ' ਦਾ ਸੰਕਲਪ ਸਾਰੇ ਭਾਰਤੀ ਧਰਮਾਂ ਵਿਚ ਅਹਿਮ ਸਥਾਨ ਰੱਖਦਾ ਹੈ। ਮੁਕਤੀ ਕੀ ਹੈ? ਮੁਕਤੀ ਹੈ, ਦੁੱਖ ਤੋਂ ਆਜ਼ਾਦੀ। ਗੁਰਬਾਣੀ ਵਿਚ ਜਨਮ-ਮਰਨ ਦੇ ਚੱਕਰ ਨੂੰ ਭਾਵ ਆਵਾਗਉਣ ਨੂੰ ਸਭ ਤੋਂ ਵੱਡਾ ਦੁੱਖ ਮੰਨਿਆ ਗਿਆ ਹੈ। ਦੁਨਿਆਵੀ ਜੀਵਨ ਵਿਚ ਮਨ ਦੀ ਭਟਕਣਾ ਅਤੇ ਪਰਲੋਕ ਵਿਚ ਰੂਹ ਦੀ ਭਟਕਣਾ ਦੋਵੇਂ ਹੀ

ਦੁਖਦਾਈ ਹਨ। ਮਨੁੱਖ ਮਨ ਅਤੇ ਆਤਮਾ ਦੀ ਸ਼ਾਂਤੀ ਚਾਹੁੰਦਾ ਹੈ। ਇਹ ਵੱਖਰੀ ਗੱਲ ਹੈ ਕਿ ਕੀ ਉਹ ਇਸ ਸੁਖ ਅਤੇ ਸ਼ਾਂਤੀ ਦੀ ਪ੍ਰਾਪਤੀ ਲਈ ਸਹੀ ਮਾਰਗ ਚੁਣਦਾ ਹੈ ਜਾਂ ਨਹੀਂ। ਪਰਮਾਤਮਾ ਨੇ ਕਿਰਪਾ ਕਰ ਕੇ ਮਨੁੱਖ ਨੂੰ ਚੋਣ ਕਰਨ ਲਈ ਬੁੱਧੀ ਦਿੱਤੀ ਹੋਈ ਹੈ।

ਸੰਸਾਰ ਵਿਚ ਰਹਿੰਦਿਆਂ ਹੀ ਸੁਖ ਅਤੇ ਸ਼ਾਂਤੀ ਪ੍ਰਾਪਤ ਕਰਨਾ ਜੀਵਨ-ਮੁਕਤੀ ਹੈ। ਅਜਿਹੀ ਸੁਖ ਭਰੀ ਸ਼ਾਂਤੀ ਪ੍ਰਾਪਤ ਕਰਨ ਵਾਲਾ ਮਨੁੱਖ 'ਜੀਵਨ ਮੁਕਤ' ਕਹਾਉਂਦਾ ਹੈ। ਅਜਿਹੇ ਜੀਵਨ-ਮੁਕਤ ਮਨੁੱਖ ਦੀ ਪਰਿਭਾਸ਼ਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿਚ ਇਸ ਤਰ੍ਹਾਂ ਕੀਤੀ ਹੈ:

*ਓਹੁ ਧਨਵੰਤੁ ਕੁਲਵੰਤੁ ਪਤਿਵੰਤੁ॥*
*ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ॥* *(ਪੰਨਾ ੨੯੪)*

ਨੌਵੀਂ ਅਸਟਪਦੀ ਵਿਚ ਗੁਰੂ ਸਾਹਿਬ ਜੀ ਨੇ ਜੀਵਨ-ਮੁਕਤ ਮਨੁੱਖ ਦੇ ਗੁਣ ਦੱਸਦਿਆਂ ਫ਼ੁਰਮਾਇਆ ਹੈ ਕਿ ਅਜਿਹਾ ਮਨੁੱਖ ਪ੍ਰਭੂ ਦੇ ਹੁਕਮ ਨੂੰ ਹਿਰਦੇ ਵਿਚ ਵਸਾਉਂਦਾ ਹੈ। ਉਸ ਦੇ ਲਈ ਖੁਸ਼ੀ ਅਤੇ ਗ਼ਮੀ ਦੋਵੇਂ ਹੀ ਬਰਾਬਰ ਹੁੰਦੀਆਂ ਹਨ। ਉਹ ਸਦਾ ਅਨੰਦ ਵਿਚ ਰਹਿੰਦਾ ਹੈ ਕਿਉਂਕਿ ਪ੍ਰਭੂ ਤੋਂ ਕਦੇ ਵਿੱਛੜਦਾ ਹੀ ਨਹੀਂ। ਉਸ ਦੇ ਲਈ ਸੋਨਾ ਅਤੇ ਮਿੱਟੀ ਸਮਾਨ ਹੁੰਦੇ ਹਨ। ਅੰਮ੍ਰਿਤ ਅਤੇ ਬਿਖ, ਮਾਨ ਅਤੇ ਅਪਮਾਨ, ਰੰਕ ਅਤੇ ਰਾਜਾ ਉਸ ਦੇ ਲਈ ਬਰਾਬਰ ਹੁੰਦੇ ਹਨ। ਅਜਿਹਾ ਜੀਵਨ-ਮੁਕਤ ਜਿਸ ਦੇ ਹਿਰਦੇ ਵਿਚ ਹਰ ਸਮੇਂ ਪਰਮਾਤਮਾ ਦੀ ਯਾਦ ਵੱਸੀ ਰਹੇ ਸੰਸਾਰ ਵਿਚ ਵੀ ਸਤਿਕਾਰ ਦਾ ਪਾਤਰ ਬਣਦਾ ਹੈ ਜਾਂ ਇਉਂ ਕਹਿ ਲਵੋ ਕਿ ਉਹੀ ਮਨੁੱਖ ਧਨਵਾਨ ਹੁੰਦੇ ਹਨ, ਉਹੀ ਮਨੁੱਖ ਉੱਚੀ ਕੁਲ ਵਾਲੇ ਹੁੰਦੇ ਹਨ ਅਤੇ ਉਹੀ ਮਨੁੱਖ ਉੱਚੀ ਪਤ ਵਾਲੇ ਹੁੰਦੇ ਹਨ ਜਿਨ੍ਹਾਂ ਦੇ ਹਿਰਦਿਆਂ ਵਿਚ ਪ੍ਰਭੂ ਦੀ ਯਾਦ ਵੱਸਦੀ ਹੈ। ਮਾਇਆਧਾਰੀ ਅਤੇ ਪਰਮਾਤਮਾ ਨੂੰ ਯਾਦ ਨਾ ਕਰਨ ਵਾਲੇ ਧਨਵੰਤ ਨਹੀਂ ਹੁੰਦੇ, ਉਹ ਤਾਂ ਅਧਿਆਤਮਕ ਪੱਖੋਂ ਕੰਗਾਲ ਹੁੰਦੇ ਹਨ। ਸੰਸਾਰਕ ਪੱਖੋਂ ਭਾਵੇਂ ਕੋਈ ਮਨੁੱਖ ਉੱਚੀ ਕੁਲ ਦਾ ਹੋਵੇ ਪਰ ਜੇਕਰ ਉਸ ਦੇ ਹਿਰਦੇ ਵਿਚ ਪ੍ਰਭੂ ਦਾ ਵਾਸ ਨਹੀਂ ਤਾਂ ਉਹ ਕੁਲਵੰਤ ਨਹੀਂ ਕਿਹਾ ਜਾ ਸਕਦਾ। ਸੰਸਾਰਕ ਰੁਤਬੇ ਪੱਖੋਂ ਭਾਵੇਂ ਕੋਈ ਮਨੁੱਖ ਵੱਡਾ ਇੱਜ਼ਤਦਾਰ ਹੋਵੇ ਉਸ ਨੂੰ ਵੀ ਪਤਵੰਤ ਨਹੀਂ ਕਿਹਾ ਜਾ ਸਕਦਾ ਜੇਕਰ ਉਸ ਦੇ ਹਿਰਦੇ ਵਿਚ ਪ੍ਰਭੂ ਦੀ ਯਾਦ ਨਹੀਂ ਹੈ। ਗੁਰੂ ਸਾਹਿਬ ਜੀ ਨੇ ਬਾਰ੍ਹਵੀਂ ਅਸਟਪਦੀ ਦੇ ਅਰੰਭਕ ਸਲੋਕ ਵਿਚ ਫ਼ੁਰਮਾਇਆ ਹੈ:

*ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ॥*
*ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ॥* *(ਪੰਨਾ ੨੭੮)*

ਗ਼ਰੀਬ ਅਤੇ ਨਿਮਰਤਾ ਵਾਲੇ ਮਨੁੱਖ ਸੁਖੀ ਰਹਿੰਦੇ ਹਨ ਪਰ ਅਮੀਰ ਅਤੇ ਹੰਕਾਰ ਵਾਲੇ ਮਨੁੱਖ ਆਪਣੇ ਹੰਕਾਰ ਕਰਕੇ ਹੀ ਖ਼ਤਮ ਹੋ ਜਾਂਦੇ ਹਨ ਅਤੇ ਦੁਖੀ ਰਹਿੰਦੇ

ਹਨ। ਰੂਪ, ਧਨ, ਅਹੁਦਾ, ਅਕਲ ਆਦਿ ਸਦਾ ਰਹਿਣ ਵਾਲੇ ਨਹੀਂ ਹਨ। ਇਨ੍ਹਾਂ ਕਰਕੇ ਮਾਣ ਕਰਨਾ ਅਗਿਆਨਤਾ ਹੈ। ਇਥੋਂ ਤਕ ਕਿ ਆਪਣੇ ਆਪ ਨੂੰ ਭਲਾ ਕਹਿਣਾ ਜਾਂ ਚੰਗੇ ਕਰਮ ਕਰਨ ਵਾਲਾ ਕਹਿਣਾ ਵੀ ਠੀਕ ਨਹੀਂ ਹੈ। ਇਹ ਵੀ ਹੰਕਾਰ ਵਾਲੀ ਗੱਲ ਹੈ। ਗ਼ਰੀਬੀ ਨੂੰ ਗੁਰਬਾਣੀ ਵਿਚ ਨਿਮਰਤਾ ਦਾ ਰੂਪ ਮੰਨਦੇ ਹੋਏ ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ:

*ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥*
*ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥* *(ਪੰਨਾ ੨੭੮)*

ਗੁਰੂ ਸਾਹਿਬ ਜੀ ਦੱਸਦੇ ਹਨ ਕਿ ਜਿਸ ਦੇ ਅੰਦਰ ਰਾਜ ਦਾ ਅਭਿਮਾਨ ਹੈ, ਜੋ ਆਪਣੇ ਆਪ ਨੂੰ ਜੋਬਨਵੰਤ ਕਹਾਉਂਦਾ ਹੈ, ਜੋ ਆਪਣੇ ਆਪ ਨੂੰ ਕਰਮਵੰਤ ਕਹਾਉਂਦਾ ਹੈ, ਜੋ ਧਨ ਅਤੇ ਜ਼ਮੀਨ ਦਾ ਹੰਕਾਰ ਕਰਦਾ ਹੈ ਉਸ ਦਾ ਜੀਵਨ ਵਿਅਰਥ ਹੈ। ਤਪੱਸਿਆ ਕਰਕੇ, ਦਾਨ-ਪੁੰਨ ਕਰਕੇ ਹੰਕਾਰ ਕਰਨ ਵਾਲਾ ਜਨਮ-ਮਰਨ ਅਤੇ ਨਰਕ-ਸਵਰਗ ਦੇ ਨਾ ਮੁੱਕਣ ਵਾਲੇ ਚੱਕਰ ਵਿਚ ਪਿਆ ਰਹਿੰਦਾ ਹੈ। ਭਾਰਤੀ ਧਰਮਾਂ ਵਿਚ ਨਰਕ-ਸਵਰਗ ਅਤੇ ਸਾਮੀ ਧਰਮਾਂ ਵਿਚ ਦੋਜ਼ਖ-ਜੰਨਤ ਦਾ ਵਿਚਾਰ ਦੁੱਖ ਅਤੇ ਸੁਖ ਦੀਆਂ ਹਰਕਤਾਂ ਨੂੰ ਪ੍ਰਗਟਾਉਂਦੇ ਵਿਚਾਰ ਹਨ। ਸਵਰਗ ਸੁਖ ਦਾ ਪ੍ਰਤੀਕ ਹੈ ਅਤੇ ਨਰਕ ਦੁੱਖ ਦਾ। ਗੁਰੂ ਸਾਹਿਬ ਜੀ ਮਨੁੱਖ ਨੂੰ ਤ੍ਰੈਗੁਣਾਂ ਰਜ, ਤਮ ਅਤੇ ਸਤ ਤੋਂ ਉੱਪਰ ਉਠਾ ਕੇ ਅਤੇ ਨਰਕ, ਸਵਰਗ ਦੇ ਵਿਚਾਰਾਂ ਤੋਂ ਵੀ ਉੱਪਰ ਲਿਜਾ ਕੇ ਜੀਵਨ-ਮੁਕਤੀ ਦੇ ਰਾਹ ਤੋਰਨਾ ਚਾਹੁੰਦੇ ਹਨ। ਜੀਵਨ-ਮੁਕਤ ਹੋ ਚੁੱਕਿਆ ਮਨੁੱਖ ਪਰਲੋਕ ਵਿਚ ਤਾਂ ਆਪੇ ਹੀ ਸੁਹੇਲਾ ਹੋ ਜਾਂਦਾ ਹੈ। ਇਹੀ ਗੁਰਮਤਿ ਦੇ ਫ਼ਲਸਫ਼ੇ ਦੀ ਡੂੰਘਾਈ ਅਤੇ ਉਚਾਈ ਹੈ।

ਜੀਵਨ-ਮੁਕਤ ਪਦ ਦੇ ਧਾਰਨੀ ਮਨੁੱਖਾਂ ਨੂੰ ਸੁਖਮਨੀ ਸਾਹਿਬ ਵਿਚ ਸੰਤ, ਸਾਧ, ਭਗਤ, ਜਨ, ਗੁਰਮੁਖ, ਬ੍ਰਹਮ ਗਿਆਨੀ ਵਜੋਂ ਦਰਸਾਇਆ ਗਿਆ ਹੈ। ਇਨ੍ਹਾਂ ਸਾਰੇ ਪਦਾਂ ਵਾਲੇ ਜੀਵਨ ਵਿਚ ਉਹੀ ਗੁਣ ਦੱਸੇ ਗਏ ਹਨ ਜੋ ਜੀਵਨ-ਮੁਕਤ ਦੇ ਗੁਣ ਹਨ। ਇਨ੍ਹਾਂ ਸਾਰੇ ਪਦਾਂ ਵਾਲੇ ਜੀਵਨ ਵਿਚ ਪਰਮਾਤਮਾ ਨਾਲ ਅਭੇਦਤਾ ਸਭ ਤੋਂ ਪਹਿਲਾ ਅਤੇ ਬੁਨਿਆਦੀ ਗੁਣ ਹੈ। ਹਰਿ ਦੇ ਨਾਮ ਦਾ ਸਿਮਰਨ ਇਨ੍ਹਾਂ ਦੀ ਰਸਨਾ 'ਤੇ ਅਤੇ ਮਨ ਵਿਚ ਹਰ ਪਲ ਚੱਲਦਾ ਹੈ। ਇਸ ਦੇ ਨਾਲ ਹੀ ਇਹ ਨਿਰਮਲ ਕਰਮਾਂ ਦੇ ਧਾਰਨੀ ਹੁੰਦੇ ਹਨ। ਇਨ੍ਹਾਂ ਦੇ ਮੁੱਖ ਗੁਣਾਂ ਵਿਚ ਸਮ-ਦ੍ਰਿਸ਼ਟੀ, ਪਰਉਪਕਾਰ, ਨਿਮਰਤਾ, ਮਿੱਠਤ, ਸੱਚਾਈ, ਨਿਆਂ, ਸੇਵਾ ਆਦਿ ਸ਼ਾਮਲ ਹੁੰਦੇ ਹਨ। ਇਹ ਸੁਖਮਨੀ ਸਾਹਿਬ ਵਿਚ ਦਰਸਾਏ ਗਏ ਸ੍ਰੇਸ਼ਟ ਧਰਮ ਦੇ ਧਾਰਨੀ ਹੁੰਦੇ ਹਨ। ਇਹ ਸ੍ਰੇਸ਼ਟ ਧਰਮ ਹੈ:

*ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*
*(ਪੰਨਾ ੨੬੬)*

'ਬ੍ਰਹਮ ਗਿਆਨੀ' ਦੇ ਲੱਛਣ ਬਿਆਨ ਕਰਦਿਆਂ ਗੁਰੂ ਸਾਹਿਬ ਜੀ ਨੇ ਫ਼ੁਰਮਾਇਆ ਹੈ:

*ਮਨਿ ਸਾਚਾ ਮੁਖਿ ਸਾਚਾ ਸੋਇ॥ ਅਵਰੁ ਨ ਪੇਖੈ ਏਕਸੁ ਬਿਨੁ ਕੋਇ॥*
*ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥* *(ਪੰਨਾ ੨੭੨)*

ਮਨ ਵੀ ਸੱਚਾ ਹੋਵੇ ਤੇ ਮੁੱਖ ਵੀ ਸੱਚਾ ਹੋਵੇ। ਭਾਵ ਵਿਚਾਰ ਵੀ ਸੱਚੇ ਹੋਣ ਅਤੇ ਬੋਲ ਵੀ ਸੱਚੇ ਹੋਣ। ਇੱਕ ਪਰਮਾਤਮਾ ਤੋਂ ਬਿਨਾਂ ਕੋਈ ਦੂਸਰਾ ਨਜ਼ਰ ਹੀ ਨਾ ਆਉਂਦਾ ਹੋਵੇ। ਭਾਈ ਘਨੱਈਆ ਜੀ ਵਾਲੀ ਨਜ਼ਰ ਹੋਵੇ। ਦੁਸ਼ਮਣ-ਮਿੱਤਰ ਦਾ ਕੋਈ ਫ਼ਰਕ ਹੀ ਨਾ ਹੋਵੇ। ਸਾਰੀ ਦੁਨੀਆਂ ਅਕਾਲ ਪੁਰਖ ਦਾ ਹੀ ਰੂਪ ਨਜ਼ਰ ਆਵੇ। ਇਹ ਅਵਸਥਾ ਹੈ ਬ੍ਰਹਮ ਗਿਆਨੀ ਦੀ, ਸਾਧ ਦੀ, ਸੰਤ ਦੀ, ਭਗਤ ਦੀ, ਜਨ ਦੀ ਅਤੇ ਗੁਰਮੁਖ ਦੀ। ਅਸਲ ਗੱਲ ਇਹ ਹੈ ਕਿ ਸੱਚਾਈ, ਨਿਆਂ, ਸਮ-ਦ੍ਰਿਸ਼ਟੀ, ਪਰਉਪਕਾਰ, ਦਇਆ, ਮਿੱਠਤ ਆਦਿ ਸਾਰੇ ਗੁਣ ਪਰਮਾਤਮਾ ਦੇ ਗੁਣ ਹਨ। ਮਨੋਵਿਗਿਆਨਕ ਦ੍ਰਿਸ਼ਟੀਕੋਣ ਤੋਂ ਇਹ ਇਕ ਸਚਾਈ ਹੈ ਕਿ ਮਨੁੱਖ ਜਿਹੋ-ਜਿਹੀ ਯਾਦ ਆਪਣੇ ਮਨ ਵਿਚ ਵਸਾਉਂਦਾ ਹੈ, ਉਹ ਉਹੋ ਜਿਹਾ ਹੀ ਹੋ ਜਾਂਦਾ ਹੈ। ਨਿਰਭਉ ਪਰਮਾਤਮਾ ਨੂੰ ਯਾਦ ਕਰ ਕੇ, ਉਸ ਦੇ ਨਾਮ ਦਾ ਸਿਮਰਨ ਕਰ ਕੇ ਮਨੁੱਖ ਨਿਰਭੈ ਹੋ ਜਾਂਦਾ ਹੈ। ਨਿਰਵੈਰ ਪਰਮਾਤਮਾ ਨੂੰ ਯਾਦ ਕਰ ਕੇ ਅਤੇ ਉਸ ਦੇ ਰੰਗ ਵਿਚ ਰੰਗੇ ਜਾਣ ਕਰਕੇ ਮਨੁੱਖ ਨਿਰਵੈਰ ਹੋ ਜਾਂਦਾ ਹੈ। ਗੁਰੂ ਸਾਹਿਬ ਜੀ ਇਸੇ ਮਨੋਵਿਗਿਆਨਕ ਸੱਚਾਈ ਦਾ ਬਿਆਨ ਕਰਦੇ ਹੋਏ ਫ਼ੁਰਮਾਉਂਦੇ ਹਨ:

*ਨਿਰਭਉ ਜਪੈ ਸਗਲ ਭਉ ਮਿਟੈ॥ ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ॥* *(ਪੰਨਾ ੨੯੩)*

ਪਰਮਾਤਮਾ ਸੁਖਾਂ ਦਾ ਖ਼ਜ਼ਾਨਾ ਹੈ। ਇਸ ਲਈ ਉਸ ਦੇ ਨਾਮ-ਸਿਮਰਨ ਰਾਹੀਂ ਸਰਬ-ਸੁਖਾਂ ਦੀ ਪ੍ਰਾਪਤੀ ਹੁੰਦੀ ਹੈ। ਸਾਰੇ ਦੁੱਖ-ਕਲੇਸ਼ ਮਿਟ ਜਾਂਦੇ ਹਨ। ਸੁਖਮਈ ਹਸਤੀ ਨੂੰ ਸਿਮਰ ਕੇ ਇਹ ਸੁਭਾਵਿਕ ਹੀ ਹੈ ਕਿ ਸੁਖ ਪ੍ਰਾਪਤ ਹੋਵੇ। ਗੁਰੂ ਸਾਹਿਬ ਜੀ ਦਾ ਪਵਿੱਤਰ ਫ਼ਰਮਾਨ ਹੈ:

*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥*
*ਕਲਿ ਕਲੇਸ ਤਨ ਮਾਹਿ ਮਿਟਾਵਉ॥* *(ਪੰਨਾ ੨੬੨)*

ਜਿਸ ਹਸਤੀ ਦਾ ਸਿਮਰਨ ਕਰਨਾ ਹੈ ਜ਼ਰੂਰੀ ਹੈ ਕਿ ਉਸ 'ਤੇ ਅਟੱਲ ਵਿਸ਼ਵਾਸ ਹੋਵੇ। ਜੇਕਰ ਵਿਸ਼ਵਾਸ ਦੀ ਅਡੋਲਤਾ ਹੋਵੇ ਤਾਂ ਕੋਈ ਕਾਰਨ ਨਹੀਂ ਕਿ ਇਸ ਕਿਸਮ ਦਾ ਵਿਸ਼ਵਾਸ ਲੋਕ ਅਤੇ ਪਰਲੋਕ ਦੋਵੇਂ ਸੁਹੇਲੇ ਨਾ ਕਰ ਸਕੇ। ਵਿਸ਼ਵਾਸ ਤੋਂ ਬਿਨਾਂ ਸਿਮਰਨ ਹੋ ਹੀ ਨਹੀਂ ਸਕਦਾ। ਵਿਸ਼ਵਾਸ ਤੋਂ ਬਿਨਾਂ ਅਭੇਦਤਾ ਨਹੀਂ ਹੋ ਸਕਦੀ। ਧ੍ਰੂ ਭਗਤ ਅਤੇ ਪ੍ਰਹਿਲਾਦ ਭਗਤ ਦੇ ਅਟੱਲ ਵਿਸ਼ਵਾਸ ਨੇ ਉਨ੍ਹਾਂ ਨੂੰ ਵੱਡੀ ਤੋਂ ਵੱਡੀ ਮੁਸੀਬਤ ਸਮੇਂ ਵੀ ਡੋਲਣ ਨਹੀਂ ਦਿੱਤਾ। ਵਿਸ਼ਵਾਸ ਦੀ ਮਹੱਤਤਾ ਦਰਸਾਉਂਦੇ ਹੋਏ ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ:

*– ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥*
*ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥* *(ਪੰਨਾ ੨੮੫)*
*– ਜਾ ਕੈ ਮਨਿ ਗੁਰ ਕੀ ਪਰਤੀਤਿ॥*
*ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥* *(ਪੰਨਾ ੨੮੩)*
*– ਮਨ ਅੰਤਰਿ ਬਿਸ੍ਵਾਸੁ ਕਰਿ ਮਾਨਿਆ॥*
*ਕਰਨਹਾਰੁ ਨਾਨਕ ਇਕੁ ਜਾਨਿਆ॥* *(ਪੰਨਾ ੨੯੨)*

ਧਰਮ ਦੇ ਖੇਤਰ ਵਿਚ ਬਾਹਰੀ ਭੇਖ ਅਤੇ ਅਮਲੀ ਜੀਵਨ ਦੇ ਵਿਚਕਾਰ ਜੋ ਅੰਤਰ ਮਨੁੱਖਾਂ ਵਿਚ ਪਾਇਆ ਜਾਂਦਾ ਹੈ ਉਹ ਧਰਮ ਪ੍ਰਤੀ ਰੁਚੀ ਰੱਖਣ ਵਾਲੇ ਲੋਕਾਂ ਵਿਚ ਸ਼ੰਕਾਵਾਂ ਪੈਦਾ ਕਰਦਾ ਹੈ, ਧਰਮ ਪ੍ਰਤੀ ਵਿਸ਼ਵਾਸ ’ਤੇ ਚੋਟ ਮਾਰਦਾ ਹੈ। ਸੰਸਾਰ ਵਿਚ ਧਾਰਮਿਕ ਤੌਰ ’ਤੇ ਜਾਣੇ ਜਾਂਦੇ ਮਨੁੱਖਾਂ ਜਿਵੇਂ ਅਪਰਸ, ਬੈਸਨੋ, ਪੰਡਿਤ, ਭਗਉਤੀ ਆਦਿ ਦਾ ਅਮਲੀ ਜੀਵਨ ਕਈ ਵਾਰ ਧਰਮ ਪ੍ਰਤੀ ਬਹੁਤ ਭਰਮ-ਭੁਲੇਖੇ ਪੈਦਾ ਕਰਦਾ ਹੈ। ਕਾਰਨ ਇਹੀ ਹੁੰਦਾ ਹੈ ਕਿ ਰਹਿਤ ਅਤੇ ਜੀਵਨ ਦੇ ਅਮਲ ਵਿਚ ਭਾਰੀ ਅੰਤਰ ਪਾਇਆ ਜਾਂਦਾ ਹੈ। ਇਸ ਅਵਸਥਾ ਬਾਰੇ ਗੁਰੂ ਸਾਹਿਬ ਜੀ ਨੇ ਇਉਂ ਫ਼ੁਰਮਾਨ ਕੀਤਾ ਹੈ:

*ਰਹਤ ਅਵਰ ਕਛੁ ਅਵਰ ਕਮਾਵਤ॥ ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥*
*ਜਾਨਨਹਾਰ ਪ੍ਰਭੂ ਪਰਬੀਨ॥ ਬਾਹਰਿ ਭੇਖ ਨ ਕਾਹੂ ਭੀਨ॥*
*ਅਵਰ ਉਪਦੇਸੈ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ॥* *(ਪੰਨਾ ੨੬੯)*

ਬਾਹਰੀ ਭੇਖ ਹੋਰ ਹੋਵੇ ਅਤੇ ਮਨੁੱਖ ਜੀਵਨ ਵਿਚ ਅਮਲ ਹੋਰ ਕਰੇ ਇਹ ਤਾਂ ਉਸ ਤਰ੍ਹਾਂ ਹੈ ਜਿਵੇਂ ਸਿਰਫ਼ ਜ਼ਮ੍ਹਾਂ-ਜ਼ਬਾਨੀ ਪ੍ਰੀਤ ਜ਼ਾਹਰ ਕਰੇ, ਮਨ ਵਿਚ ਪ੍ਰੀਤ ਨਾ ਹੋਵੇ। ਦੂਜਿਆਂ ਨੂੰ ਚੰਗੇ ਕੰਮ ਕਰਨ ਲਈ ਉਪਦੇਸ਼ ਕਰੇ ਪਰ ਆਪ ਉਹ ਕੰਮ ਨਾ ਕਰੇ। ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਅਜਿਹੇ ਮਨੁੱਖ ਦੇ ਭੇਖ ਤੋਂ ਜਾਣੀ-ਜਾਣ ਪਰਮਾਤਮਾ ਕਦੇ ਵੀ ਨਹੀਂ ਭਿੱਜਦਾ। ਪਰਮਾਤਮਾ ਤੋਂ ਆਪਣੇ ਅੰਦਰ ਦਾ ਸੱਚ ਮਨੁੱਖ ਛੁਪਾ ਨਹੀਂ ਸਕਦਾ। ਪਰਮਾਤਮਾ ਦੀ ਨਜ਼ਰ ਵਿਚ ਪੰਡਿਤ ਅਤੇ ਭਗਉਤੀ ਇਸ ਤਰ੍ਹਾਂ ਦੇ ਹੋਣੇ ਚਾਹੀਦੇ ਹਨ:

*– ਸੋ ਪੰਡਿਤੁ ਜੋ ਮਨੁ ਪਰਬੋਧੈ॥ ਰਾਮ ਨਾਮੁ ਆਤਮ ਮਹਿ ਸੋਧੈ॥* *(ਪੰਨਾ ੨੭੪)*
*– ਭਗਉਤੀ ਭਗਵੰਤ ਭਗਤਿ ਕਾ ਰੰਗੁ॥* *(ਉਹੀ)*

ਕੁੱਲ ਮਿਲਾ ਕੇ ਸੁਖਮਨੀ ਸਾਹਿਬ ਦਾ ਸੰਦੇਸ਼ ਮਨੁੱਖ ਨੂੰ ਮਾਇਆ ਅਤੇ ਹਉਮੈ ਦੇ ਪ੍ਰਭਾਵ ਤੋਂ ਮੁਕਤ ਕਰ ਕੇ ਹਰਿ ਦੇ ਨਾਮ ਨਾਲ ਜੋੜਦਾ ਹੈ। ਮਨੁੱਖ ਦੇ ਮਨ ਨੂੰ ਇਸ ਬਾਣੀ ਰਾਹੀਂ ਨਿਸ਼ਚਿਤ ਰੂਪ ਵਿਚ ਸ਼ਾਂਤੀ ਮਿਲਦੀ ਹੈ। ਬੇਚੈਨੀ, ਪਰੇਸ਼ਾਨੀ, ਦੁੱਖ, ਕਲੇਸ਼ ਅਤੇ ਰੋਗ ਤੋਂ ਛੁਟਕਾਰਾ ਮਿਲਦਾ ਹੈ। ਸੱਚਮੁਚ ਹੀ ਇਸ ਵਿਚ ‘ਸਰਬ ਰੋਗ

**(ਬਾਕੀ ਸਫ਼ਾ ੧੩੦ ’ਤੇ)**

# ਅਜੋਕੇ ਮਾਨਵ ਜੀਵਨ ਦੇ ਵਿਗਾਸ ਦਾ ਸ੍ਰੋਤ ਸ੍ਰੀ ਸੁਖਮਨੀ ਸਾਹਿਬ

*-ਡਾ. ਜਸਬੀਰ ਸਿੰਘ ਸਾਬਰ**

ਪਦਾਰਥਿਕ-ਸੰਸਾਰ ਨਾਲ ਜੁੜੇ ਮਨੁੱਖ ਦਾ ਕੇਂਦਰ-ਬਿੰਦੂ ਹੁੰਦਾ ਹੈ ਪੰਜ ਭੂਤਕ ਮਾਨਵ ਸਰੀਰ ਦੀ ਖੁਸ਼ਹਾਲੀ ਅਤੇ ਪਰਮਾਰਥ ਨਾਲ ਜੁੜੇ ਮਹਾਂਪੁਰਸ਼ਾਂ ਦਾ ਸਰੋਕਾਰ ਹੁੰਦਾ ਹੈ ਮਾਨਵ-ਆਤਮਾ ਦਾ ਵਿਕਾਸ। ਇਹ ਤੱਥ ਨਿਰਵਿਵਾਦ ਹੈ ਕਿ ਆਤਮਿਕ-ਵਿਕਾਸ ਵਾਲੇ ਮਾਨਵ ਦਾ ਸਰੀਰਕ ਵਿਕਾਸ ਤਾਂ ਸੁਤੇਸਿੱਧ ਹੋ ਜਾਂਦਾ ਹੈ ਪਰ ਕੇਵਲ ਸਰੀਰਕ ਸੁਖਾਂ ਨਾਲ ਜੁੜਿਆ ਮਾਨਵ, ਆਤਮਿਕ ਵਿਕਾਸ ਨਹੀਂ ਕਰ ਸਕਦਾ। ਇਸ ਦਾ ਕਾਰਨ ਹੈ ਇਨ੍ਹਾਂ ਦੋਹਾਂ ਦੀ ਜੀਵਨ-ਸ਼ੈਲੀ ਅਤੇ ਮੰਤਵ ਵਿਚ ਵਿਭਿੰਨਤਾ। ਸੰਸਾਰੀ ਵਸਤਾਂ ਨਾਲ ਜੁੜੇ ਮਾਨਵ ਦੀ ਉਡਾਰੀ, ਪਦਾਰਥਕ ਸੁਖਾਂ ਦੀ ਪ੍ਰਾਪਤੀ ਤਕ ਸੀਮਤ ਹੁੰਦੀ ਹੈ ਜਦੋਂ ਕਿ ਨਿਰੰਕਾਰੀ-ਨੂਰ ਨਾਲ ਜੁੜੇ ਮਾਨਵ ਦੀ ਉਡਾਰੀ ਅਧਿਆਤਮਿਕ ਮੰਡਲ ਤਕ ਜਾ ਪੁੱਜਦੀ ਹੈ। ਅਧਿਆਤਮਿਕ ਗਿਆਨ ਤੋਂ ਵਿਹੂਣੇ ਮਾਨਵ ਦੀ ਸੋਚ, ਹਰਿ ਦਾ ਨਾਮ ਜਪਣ ਅਤੇ ਨਿਰਮਲ ਕਰਮ ਕਰਨ ਵਾਲੀ ਉਜਿਆਰੀ ਨਹੀਂ ਹੁੰਦੀ। ਉਹ ਤਾਂ ਹਉਮੈ ਭਰਪੂਰ ਮੈਂ ਵਿਚ ਘਿਰ ਕੇ ਗਰਭ ਜੋਨੀਆਂ ਵਿਚ ਭਰਮਦਾ ਰਹਿੰਦਾ ਹੈ। ਗੁਰਬਾਣੀ-ਉਪਦੇਸ਼ ਅਨੁਸਾਰ ਜਦੋਂ ਮਨੁੱਖ ਆਪਣੀ ਮਤ ਛੱਡ ਕੇ 'ਗੁਰ ਕੀ ਮਤਿ ਤੂੰ ਲੇਹਿ ਇਆਨੇ' ਵਾਲੇ ਮਾਰਗ ਦਾ ਪਾਂਧੀ ਬਣ ਜਾਂਦਾ ਹੈ ਤਾਂ ਉਸ ਦੇ ਜੀਵਨ ਵਿਚ ਉਨਤੀ ਦੀ ਰਾਸ ਦੇ ਅਗਣਤ ਰਾਹ ਆਪਣੇ ਆਪ ਖੁਲ੍ਹ ਜਾਂਦੇ ਹਨ। ਇਸ ਆਤਮਿਕ ਉਨਤੀ ਦਾ ਸਾਧਨ ਹੈ ਗੁਰੂ ਹੁਕਮਾਂ ਅਨੁਸਾਰ ਜੀਵਨ ਢਾਲਣਾ।

ਨਿਰਸੰਦੇਹ ਅਜੋਕੇ ਮਨੁੱਖ ਨੇ ਆਪਣੀ ਹਿੰਮਤ, ਦ੍ਰਿੜ੍ਹਤਾ ਅਤੇ ਵਿਸ਼ਵਾਸ ਨਾਲ ਵਿਸ਼ਵ-ਪੱਧਰ ਉੱਤੇ ਹੈਰਾਨੀਜਨਕ ਵਿਕਾਸ ਕੀਤਾ ਹੈ। ਨੀਲ ਗਗਨ ਦੀ ਛੱਤ ਹੇਠ ਖੁਲ੍ਹੇ ਮੈਦਾਨਾਂ ਵਿਚ ਰਹਿਣ ਵਾਲਾ ਅਤੇ ਕੰਦ ਮੂਲ ਖਾ ਕੇ ਜੀਵਨ-ਨਿਰਬਾਹ ਕਰਨ ਵਾਲਾ ਮਾਨਵ, ਅੱਜ ਏਅਰ-ਕੰਡੀਸ਼ਨ ਘਰਾਂ ਵਿਚ ਰਹਿਣ ਅਤੇ ਛੱਤੀ ਪ੍ਰਕਾਰ ਦੇ ਭੋਜਨ ਖਾਣ ਦੇ ਸਮਰੱਥ ਹੋ ਗਿਆ ਹੈ। ਵਿਸ਼ਵੀਕਰਨ ਦੀ ਲਹਿਰ ਅਧੀਨ ਨਿਤ ਨਵੀਆਂ ਵਿਗਿਆਨਕ ਖੋਜਾਂ ਅਤੇ ਪਦਾਰਥਕ ਸੁਖਾਂ ਨੇ ਮਾਨਵ-ਸੰਸਾਰ ਦਾ ਦ੍ਰਿਸ਼ ਹੀ ਬਦਲ ਦਿੱਤਾ ਹੈ। ਆਵਾਜਾਈ ਦੇ ਨਵੀਨ ਢੰਗ, ਕੰਪਿਊਟਰ ਅਤੇ ਸੰਚਾਰ-ਸਾਧਨਾਂ ਨੇ ਹਜ਼ਾਰਾਂ ਮੀਲਾਂ ਦੀ ਦੂਰੀ ਅਤੇ ਜਾਣਕਾਰੀ ਮਿੰਟਾਂ ਸਕਿੰਟਾਂ ਵਿਚ ਦੇਣੀ ਅਰੰਭ ਕਰ

** ਡਾਇਰੈਕਟਰ, ਪੱਤਰ ਵਿਹਾਰ ਕੋਰਸ, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ।*

ਦਿੱਤੀ ਹੈ। ਵਿਕਾਸਗਤੀ ਦੀ ਇਸ ਦੌੜ ਵਿਚ ਸਮੁੱਚਾ-ਵਿਸ਼ਵ ਇਕ ਘਰ ਵਾਂਗ ਤਾਂ ਬਣ ਗਿਆ ਹੈ ਪਰ ਘਰ ਬਿਖਰ ਗਿਆ ਹੈ। ਵਿਸ਼ਵੀਕਰਨ ਦੀ ਇਸ ਵਿਕਾਸ ਲਹਿਰ ਦਾ ਦੁਖਦਾਈ ਪਹਿਲੂ ਵੀ ਵਿਰਾਟ ਹੈ ਕਿਉਂਕਿ ਪਦਾਰਥਵਾਦ ਦੀ ਇਸ ਦੌੜ ਵਿਚ ਨਿਜਵਾਦ ਤੇ ਨਿਜਲਾਭ ਵੀ ਵੱਡੀ ਪੱਧਰ 'ਤੇ ਇਸ ਤਰ੍ਹਾਂ ਫੈਲ ਰਿਹਾ ਹੈ ਜਿਸ ਨਾਲ ਮਾਨਵੀ-ਰਿਸ਼ਤੇ ਟੁੱਟ ਰਹੇ ਹਨ। ਸਰੀਰਕ ਸੁਖਾਂ ਦੇ ਵਿਕਾਸ ਦਾ ਗ੍ਰਾਫ ਜ਼ਰੂਰ ਉਪਰ ਜਾ ਰਿਹਾ ਹੈ ਪਰ ਮਾਨਵ-ਆਤਮਾ ਦੇ ਵਿਕਾਸ਼ ਦਾ ਗ੍ਰਾਫ ਦਿਨ-ਬ-ਦਿਨ ਹੇਠਾਂ ਸਰਕ ਰਿਹਾ ਹੈ। ਮਾਰੂ ਹਥਿਆਰਾਂ ਨੂੰ ਭੰਡਾਰ ਕਰਨ ਦੀ ਹੋੜ ਪ੍ਰਚੰਡ ਹੋ ਰਹੀ ਹੈ, ਆਪਾ-ਧਾਪੀ, ਰਿਸ਼ਵਤਖੋਰੀ, ਲੋਭ-ਲਾਲਚ, ਬੇਇਨਸਾਫ਼ੀ, ਫਿਰਕੂ ਦੰਗੇ, ਆਤੰਕਵਾਦ, ਹਿੰਸਾ, ਜ਼ਬਰ-ਜਿਨਾਹ ਆਦਿ ਦੀਆਂ ਘਟਨਾਵਾਂ ਨਿਤ-ਨਿਤ ਵਧ ਰਹੀਆਂ ਹਨ ਜਿਸ ਦੇ ਫਲਸਰੂਪ ਮਾਨਵੀ-ਸਾਂਝ, ਮਾਨਵੀ-ਰਿਸ਼ਤੇ, ਮਾਨਵ-ਪ੍ਰੇਮ ਅਤੇ ਇਕ ਦੂਜੇ ਦਾ ਦੁਖ ਦਰਦ ਸਮਝਣ ਤੇ ਵੰਡਣ ਦੀ ਪਰਉਪਕਾਰੀ ਭਾਵਨਾ ਸਮਾਪਤ ਹੁੰਦੀ ਜਾ ਰਹੀ ਹੈ ਅਜਿਹੀ ਸਥਿਤੀ ਦੇ ਸਨਮੁਖ ਹੀ ਅੱਜ ਵਿਸ਼ਵ ਦੀ ਹਰ ਸੰਸਥਾ ਤੇ ਸਿਸਟਮ ਚਿੰਤਾਤੁਰ ਹੈ ਕਿ ਮਾਨਵ-ਸੰਸਾਰ ਦੀ ਇਸ ਅਸੰਤੁਲਤ (unbalanced) ਅਵਸਥਾ ਨੂੰ ਕਿਸ ਜੁਗਤ ਨਾਲ ਸੰਤੁਲਤ ਕੀਤਾ ਜਾਵੇ ਤਾਂ ਜੋ ਮਾਨਵ-ਚੇਤਨਾ ਵਿਚ ੴ ਦੀ ਰਚੀ ਰਚਨਾ ਦੇ ਮਨੁੱਖ ਦੀ ਮਨੁੱਖ ਨਾਲ ਸਾਂਝ ਬਣਾ ਕੇ ਇਕ ਦੂਜੇ ਦਾ ਦੁਖ ਦਰਦ ਵੰਡਾਉਣ ਲਈ ਭਾਵਨਾ, ਮਾਨਵ-ਚੇਤਨਾ ਵਿਚ ਦ੍ਰਿੜ੍ਹ ਕਰਦਿਆਂ, ਮਿਲੇ ਸੁਆਸਾਂ ਦੀ ਪੂੰਜੀ ਵਾਲੀ ਸੰਸਾਰ-ਯਾਤਰਾ, ਸਫ਼ਲ ਕਰ ਕੇ ਪ੍ਰਭੂ-ਚਰਨਾਂ ਵਿਚ ਬਿਰਾਜਮਾਨ ਹੋਇਆ ਜਾਏ।

ਇਸ ਪ੍ਰਸੰਗ ਵਿਚ ਸ੍ਰੀ ਸੁਖਮਨੀ ਸਾਹਿਬ ਦੀ ਬਾਣੀ ਵਿਚ ਦਰਸਾਇਆ ਗਿਆ ਗਾਡੀ ਰਾਹ, ਅਜੋਕੇ ਮਾਨਵ-ਜੀਵਨ ਦੇ ਵਿਗਾਸ ਲਈ ਸੰਪੂਰਨ ਜੀਵਨ-ਜੁਗਤ ਦੇ ਰੋਲ-ਮਾਡਲ ਵਜੋਂ ਸਾਰਥਿਕ ਭੂਮਿਕਾ ਨਿਭਾਅ ਸਕਦਾ ਹੈ ਜੇਕਰ ਇਸ ਬਾਣੀ ਦੀ ਮੂਲ ਭਾਵਨਾ ਨੂੰ ਇਕ-ਮਨ ਇਕ-ਚਿਤ ਹੋ ਕੇ ਠੀਕ ਪ੍ਰਸੰਗ ਵਿਚ ਸਮਝਿਆ ਤੇ ਸਮਝਾਇਆ ਜਾਵੇ।

ਅਜੋਕੇ ਮਾਨਵ ਦੀ ਤਰਾਸਦੀ ਹੈ ਕਿ ਉਹ ਆਧੁਨਿਕ ਬਣਨ ਅਤੇ ਦਿੱਸਣ ਦੀ ਕਸਵੱਟੀ ਸਮਝੀ ਬੈਠਾ ਹੈ—ਅਧਿਆਤਮਿਕ ਪਰੰਪਰਾਵਾਂ ਦੀ ਅਣਦੇਖੀ ਕਰਨਾ। ਆਧੁਨਿਕ ਹੋਣਾ ਕੋਈ ਮਾੜੀ ਗੱਲ ਨਹੀਂ ਪਰ ਆਧੁਨਿਕ ਹੋਣ ਦਾ ਮਤਲਬ ਆਪਣੇ ਵਿਰਸੇ ਨਾਲੋਂ ਟੁੱਟਣਾ ਕਦਾਚਿਤ ਨਹੀਂ ਸਗੋਂ ਬੁਨਿਆਦੀ ਢਾਂਚੇ ਤੇ ਨਿਯਮਾਂ ਨੂੰ ਆਧੁਨਿਕ ਸੂਚਨਾ ਤੇ ਸੰਚਾਰ-ਪ੍ਰਣਾਲੀ ਦੇ ਮਾਧਿਅਮ ਰਾਹੀਂ ਨਵੀਆਂ ਪ੍ਰਸਥਿਤੀਆਂ ਦਾ ਹਾਣੀ ਬਣਾ ਕੇ ਸਮਝਣਾ ਤੇ ਸਮਝਾਉਣਾ ਅਸਲੀ ਆਧੁਨਿਕਤਾ ਹੈ। ਸੁਖਮਨੀ ਸਾਹਿਬ ਦੇ ਉਪਦੇਸ਼ ਵੀ ਏਸੇ ਸੰਦਰਭ ਵਿਚ ਸਮਝਣ ਦੀ ਲੋੜ ਹੈ।

ਗੰਭੀਰਤਾ ਨਾਲ ਵਿਚਾਰਦਿਆਂ ਸੁਖਮਨੀ ਸਾਹਿਬ ਦੇ ਮਾਨਵ-ਹਿਤੂ ਸੰਦੇਸ਼

ਇਹ ਤੱਥ ਸਾਡੇ ਸਨਮੁਖ ਰਖਦੇ ਹਨ ਕਿ ਆਧੁਨਿਕ ਦ੍ਰਿਸ਼ਟੀਕੋਣ ਤੋਂ ਇਹ 'ਧੁਰ ਕੀ ਬਾਣੀ' ਆਧੁਨਿਕ ਪਰੰਪਰਾ ਨਾਲੋਂ ਟੁਟਦੀ ਨਹੀਂ ਬਲਕਿ ਉਸ ਦੇ ਹਾਣ ਦੀ ਹੋ ਕੇ ਤੁਰਦੀ ਹੈ। ਇਸ ਦਾ ਗ੍ਰਹਿ-ਸੁਰ ਮਨੁੱਖ ਨੂੰ ਉਸ ਪਰੰਪਰਾ ਨਾਲੋਂ ਤਾਂ ਤੋੜਦਾ ਹੈ ਜੋ ਅੰਧ ਵਿਸ਼ਵਾਸ ਦੇ ਅੰਤਰਗਤ ਜੀਵਨ-ਬਸਰ ਕਰਨ ਦੇ ਰਾਹ 'ਤੇ ਤੋਰਨ ਦਾ ਕਾਰਜ ਕਰਦੀ ਹੈ ਪਰ ਉਸ ਪਰੰਪਰਾ ਨਾਲ ਜੋੜਦਾ ਹੈ ਜਿਸ ਦੇ ਅੰਤਰਗਤ ਮਨੁੱਖ ਮਾਣ, ਸਨਮਾਨ ਵਾਲਾ ਅੰਤ੍ਰੀਵੀ ਸੁਖਦਾਇਕ ਜੀਵਨ ਜਿਉਂਦਾ ਹੈ। ਇਸ ਤੱਥ ਦੀ ਪੁਸ਼ਟੀ ਕਰਦੀ ਹੈ ਇਸ ਬਾਣੀ ਵਿਚ ਸਚਿਆਰ-ਪਦ ਦੇ ਧਾਰਨੀ ਬਣਨ ਲਈ ਸਾਧ, ਸੰਤ, ਪੰਡਿਤ, ਬ੍ਰਹਮ ਗਿਆਨੀ, ਸੰਤ, ਰਾਮਦਾਸ, ਅਪਰਸ, ਬੈਸਨੋ, ਭਗਉਤੀ ਆਦਿ ਲਈ ਨਿਰਧਾਰਤ ਕੀਤੀ ਜੀਵਨ-ਸ਼ੈਲੀ।

ਗੁਰਮਤਿ-ਸਾਹਿਤ ਖੇਤਰ ਵਿਚ ਸੁਖਮਨੀ ਸਾਹਿਬ ਦੀ ਸੋਭਾ ਇਸ ਕਰਕੇ ਹੈ ਕਿ ਇਸ ਬਾਣੀ ਵਿਚ ਮਾਨਵ-ਜੀਵਨ ਦਾ ਵਿਨਾਸ਼ ਕਰਨ ਵਾਲੇ ਹਰ ਪਹਿਲੂ ਦੀ ਨਿਸ਼ਾਨਦੇਹੀ ਕਰਦਿਆਂ ਉਸ ਤੋਂ ਸਾਵਧਾਨ ਕਰ ਕੇ ਉਸ ਦਾ ਬਦਲ ਅਜਿਹਾ ਸੁਝਾਇਆ ਹੈ ਜਿਸ 'ਤੇ ਅਮਲ ਕਰਨਾ ਸਰਲ, ਸੰਭਵ ਅਤੇ ਭਰੋਸੇਯੋਗ ਹੈ।

ਸ੍ਰੀ ਸੁਖਮਨੀ ਸਾਹਿਬ ਦੀਆਂ ੨੪ ਅਸਟਪਦੀਆਂ ਵਿੱਚੋਂ ਕੇਵਲ ਪਹਿਲੀ ਅਸਟਪਦੀ ਵਿਚ ਹੀ ਹੇਠ ਲਿਖੀਆਂ ਦੋ ਤੁਕਾਂ ਦਾ ਰਹਾਉ ਹੈ:

*ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥ ਭਗਤ ਜਨਾ ਕੈ ਮਨਿ ਬਿਸ੍ਰਾਮ॥ਰਹਾਉ॥*

*(ਪੰਨਾ ੨੬੨)*

ਰਹਾਉ ਵਾਲੀਆਂ ਇਨ੍ਹਾਂ ਪੰਗਤੀਆਂ ਵਿਚ ਕੁਝ ਮਹੱਤਵਪੂਰਨ ਸੰਕੇਤ ਹਨ। ਸੁਖ, ਮਨੀ, ਅੰਮ੍ਰਿਤ, ਪ੍ਰਭ, ਨਾਮ, ਭਗਤ, ਜਨ ਅਤੇ ਮਨ। ਇਹ ਅਜਿਹੇ ਸੰਕੇਤ-ਸੂਚਕ ਹਨ ਜਿਨ੍ਹਾਂ ਦੇ ਆਲੇ-ਦੁਆਲੇ ਸੁਖਮਨੀ ਸਾਹਿਬ ਦੀ ਸਮੁੱਚੀ ਵਿਚਾਰ-ਚਰਚਾ ਚਲਦੀ ਹੈ।

ਸਮੁੱਚੇ ਮਾਨਵ-ਸੰਸਾਰ ਵਿਚ ਅਜਿਹਾ ਕੋਈ ਵਿਅਕਤੀ ਨਹੀਂ ਦਿੱਸਦਾ ਜੋ ਇਸ ਪ੍ਰਾਪਤ 'ਮਾਨੁਖ ਦੇਹੁਰੀਆ' ਨੂੰ ਪੂਰਨ ਸੁਖੀ ਨਾ ਬਣਾਉਣਾ ਚਾਹੁੰਦਾ ਹੋਵੇ, ਹਰ ਕੋਈ ਆਪਣੇ ਕਾਰਜ ਆਇਆ ਸਗਲਾ ਰਾਸ ਦਾ ਇਛੁਕ ਹੈ। ਹਰ ਕੋਈ ਅਗਲੀ ਦੁਨੀਆਂ ਵਿਚ ਵੀ ਖੁਸ਼ਹਾਲ ਬਣਨ ਦੇ ਹੀਲੇ ਕਰਦਾ ਹੈ। ਹੁਣ ਵਾਲੇ ਅਤੇ ਆਉਣ ਵਾਲੇ ਜੀਵਨ ਵਿਚ ਸਦਾ ਸੁਖੀ ਰਹਿਣ ਦੀ ਲਾਲਸਾ ਹਰ ਮਾਨਵ-ਹਿਰਦੇ ਵਿਚ ਪ੍ਰਚੰਡ ਹੁੰਦੀ ਹੈ। ਇਸ ਮੰਤਵ-ਪੂਰਤੀ ਲਈ ਮਨਮੁਖ, ਪਦਾਰਥਕ-ਸਾਧਨ ਜੁਟਾਉਂਦੇ ਹਨ, ਪਰ ਗੁਰਮੁਖ, ਸੁਖਮਨੀ ਸਾਹਿਬ ਦੇ ਦਰਸਾਏ ਮਾਰਗ 'ਮਨੁ ਬੇਚੈ ਸਤਿਗੁਰ ਕੈ ਪਾਸਿ॥' 'ਤੇ ਚਲਦਿਆਂ ਆਪਣੇ ਕਾਰਜ ਰਾਸ ਕਰਦੇ ਹਨ। ਸੁਖਾਂ ਦੀ ਪ੍ਰਾਪਤੀ ਤਾਂ ਹੀ ਸੰਭਵ ਹੋ ਸਕਦੀ ਹੈ ਜੇਕਰ ਦੁਖਾਂ ਤੋਂ ਛੁਟਕਾਰਾ ਮਿਲ ਜਾਵੇ। ਦੁਖਾਂ ਤੋਂ ਬੰਦ-ਖਲਾਸੀ ਦਾ ਸਾਧਨ ਪ੍ਰਦਾਨ ਕਰਦੀ ਹੈ ਸੁਖਮਨੀ ਸਾਹਿਬ ਦੀ ਰਹਾਉ ਵਿਚ ਦਰਸਾਈ

ਗਈ ਜੀਵਨ-ਜੁਗਤ। ਇਹ ਜੁਗਤ ਹੈ ਮਣੀ ਰੂਪ ਪ੍ਰਭੂ ਦੇ ਨਾਮ ਦਾ ਸਿਮਰਨ। ਸੁਆਲ ਪੈਦਾ ਹੁੰਦਾ ਹੈ ਕਿ ਪ੍ਰਭੂ ਦਾ ਨਾਮ ਸਿਮਰਨ ਕਿਸ ਜੁਗਤ-ਅਧੀਨ ਕੀਤਾ ਜਾਏ ਤਾਂ ਜੋ ਆਪ ਸੁਪ੍ਰਸੰਨ ਹੋਇਆ ਜਾਏ ਅਤੇ ਸੁਖਾਂ ਦਾ ਖਜ਼ਾਨਾ ਪ੍ਰਾਪਤ ਹੋਵੇ।

ਪ੍ਰਭੂ-ਸਿਮਰਨ ਦੀ ਇਹੋ ਜੁਗਤ ਸਮਰੱਥ ਹੈ ਮਾਨਵ-ਜੀਵਨ ਵਿੱਚੋਂ ਕਲ-ਕਲੇਸ਼ ਮਿਟਾਉਣ ਲਈ। ਇਸ ਜੁਗਤ ਨੂੰ ਅਪਨਾਉਣ ਵਾਲਾ ਮਾਨਵ ਗਰਭਿ ਜੋਨੀ ਵਿਚ ਨਹੀਂ ਪੈਂਦਾ, ਜਮਦੂਤਾਂ ਦਾ ਡਰ ਉਸ ਦੇ ਨੇੜੇ ਨਹੀਂ ਫਟਕਦਾ, ਕਾਲ ਉਸ ਤੋਂ ਪਰੇ ਰਹਿੰਦਾ ਹੈ, ਦੁਸ਼ਮਨ ਸਾਰੇ ਟਲ ਜਾਂਦੇ ਹਨ ਭਾਵ ਮਿੱਤਰ ਬਣ ਜਾਂਦੇ ਹਨ, ਉਸ ਨੂੰ ਕੋਈ ਵਿਘਨ ਨਹੀਂ ਲਗਦਾ, ਨਾ ਹੀ ਕਿਸੇ ਪ੍ਰਕਾਰ ਦਾ ਡਰ, ਦੁਖ, ਸੰਤਾਪ ਹੀ ਲਗਦਾ ਹੈ ਆਦਿ। ਇਸ ਪ੍ਰਭੂ-ਸਿਮਰਨ ਦਾ ਢੁਕਵਾਂ ਸਥਾਨ ਹੈ ਸਾਧਸੰਗਤਿ ।

ਇਸ ਬਾਣੀ ਦੀਆਂ ੨੪ ਅਸਟਪਦੀਆਂ ਪਰਤ-ਦਰ-ਪਰਤ ਮਨੁੱਖ ਨੂੰ ਸੁਜੱਗ ਜੀਵਨ ਬਸਰ ਕਰਨ ਦਾ ਪੰਧ ਇਸ ਤਰ੍ਹਾਂ ਦਰਸਾਉਂਦੀਆਂ ਹਨ ਜਿਸ ਨਾਲ ਉਸ ਦੇ ਮਨ-ਮੰਦਰ ਵਿਚ ਸਤਿ ਦੇ ਦਰਸ਼ਨ ਕਰਨ, ਸਤਿ ਨਾਲ ਜੁੜਨ ਅਤੇ ਸਤਿ ਸਰੂਪ ਦੀ ਨੇੜਤਾ ਪ੍ਰਾਪਤੀ ਅਤੇ ਇੱਛਾ ਨਿਰੰਤਰ ਪ੍ਰਚੰਡ ਹੁੰਦੀ ਰਹਿੰਦੀ ਹੈ। ਏਸੇ ਕਾਰਨ ਪ੍ਰਚੰਡ ਇੱਛਾ ਮਨੁੱਖਾ-ਜੀਵਨ ਨੂੰ ਬੁਲੰਦੀਆਂ 'ਤੇ ਪਹੁੰਚਾਉਣਾ, ਸੁਖਮਨੀ ਸਾਹਿਬ ਦਾ ਮੀਰੀ ਗੁਣ ਹੈ:

*ਸਭ ਤੇ ਊਚ ਤਾ ਕੀ ਸੋਭਾ ਬਨੀ॥ ਨਾਨਕ ਇਹ ਗੁਣਿ ਨਾਮੁ ਸੁਖਮਨੀ॥*

*(ਪੰਨਾ ੨੯੬)*

ਸੁਖਮਨੀ ਸਾਹਿਬ ਦੀਆਂ ੨੪ ਅਸਟਪਦੀਆਂ ਦੇ ਭਾਵ-ਸੰਚਾਰ ਬਾਰੇ ਸੰਖੇਪ ਚਰਚਾ ਕਰਨੀ ਏਥੇ ਤਰਕ ਸੰਗਤ ਲੱਗਦੀ ਹੈ।

ਪਹਿਲੀ ਅਸਟਪਦੀ ਵਿਚ ਮਨੁੱਖ, ਸਿਮਰਨ ਅਤੇ ਪਰਮਾਤਮਾ ਦੇ ਅੰਤਰ ਸੰਬੰਧਾਂ ਬਾਰੇ ਵਿਚਾਰ ਪ੍ਰਸਤੁਤ ਕੀਤੇ ਗਏ ਹਨ। ਏਥੇ ਸੁਖ ਦੇ ਸੰਕਲਪ ਨੂੰ ਮਨੁੱਖ ਦੀਆਂ ਪ੍ਰਾਪਤੀਆਂ ਅਤੇ ਅਪ੍ਰਾਪਤੀਆਂ ਦੇ ਸਨਮੁਖ ਉਹ ਸਾਰੇ ਪਹਿਲੂ, ਜਿਨ੍ਹਾਂ ਦਾ ਸਮਾਜਿਕ ਪੱਧਰ 'ਤੇ ਮਨੁੱਖ ਦੇ ਸਰੀਰ, ਮਾਨਸਿਕਤਾ ਅਤੇ ਆਰਥਿਕ ਸਰੋਕਾਰਾਂ ਨਾਲ ਸੰਬੰਧ ਜੁੜਦਾ ਹੈ ਉਸ ਦੇ ਅੰਤਰਗਤ ਇਸ ਦੇ ਹਾਂ-ਪੱਖੀ ਅਤੇ ਨਾਂਹ-ਪੱਖੀ ਸਿੱਟਿਆਂ ਨੂੰ ਵਿਚਾਰਿਆ ਤੇ ਉਭਾਰਿਆ ਗਿਆ ਹੈ। ਜਿੱਥੇ ਦੁਖ, ਸੰਤਾਪ, ਜਨਮ, ਮਰਨ, ਜਮਦੂਤ, ਦੁਸ਼ਮਨ, ਮੁਸ਼ਕਲ, ਪਾਪ, ਪੁੰਨ ਅਤੇ ਤ੍ਰਿਸ਼ਨਾਵਾਂ ਦੇ ਅਹਿਸਾਸ ਡਰ ਦਾ ਮਹੌਲ ਪੈਦਾ ਕਰਦੇ ਹਨ ਓਥੇ ਰਿਧੀਆਂ, ਸਿਧੀਆਂ, ਗਿਆਨ, ਧਿਆਨ, ਇਸ਼ਨਾਨ, ਧਨਵੰਤੇ, ਪਤਵੰਤੇ, ਪਰਵਾਨ ਜਨ, ਪੁਰਖ ਪਰਧਾਨ, ਬੇਮੁਹਤਾਜੇ, ਰਾਜੇ, ਸਦਾ ਸੁਖਵਾਸੀ, ਅਬਿਨਾਸੀ, ਪਰਉਪਕਾਰੀ, ਸੁਨੱਖੇ ਮੁਖ ਵਾਲੇ, ਆਪਾ ਜਿੱਤਣ ਵਾਲੇ, ਸੁਧ ਜ਼ਿੰਦਗੀ ਗੁਜ਼ਾਰਦਿਆਂ ਕਦੇ ਨਾ ਝੁਰਨ ਵਾਲੇ ਆਦਿ ਮਨੁੱਖ, ਕਮਲ ਫੁੱਲ ਵਾਂਗ ਖਿੜੇ ਰਹਿੰਦਿਆਂ ਸਦਾ ਸੁਖਦਾਈ ਜੀਵਨ ਬਸਰ ਕਰਦੇ ਹਨ। ਅਜਿਹੇ ਸੁਖਾਂ

ਦੀ ਪ੍ਰਾਪਤੀ ਦਾ ਆਧਾਰ ਹੈ—ਨਾਮ-ਸਿਮਰਨ। ਜਿਸ ਨੂੰ ਸਿਮਰਨਾ ਹੈ ਉਹ ਇਕ ਬਿਸੰਭਰ (ਜਗਤ-ਪਾਲਕ) ਹੈ ਨਾ ਕਿ ਪੰਜ-ਭੂਤਕ ਸਰੀਰ ਵਾਲਾ ਕੋਈ ਭੇਖੀ। ਇਸ ਬਿਸੰਭਰ ਰੂਪ ਦੇ ਉਪਦੇਸ਼ ਦਾ ਕਿਨਕਾ ਮਾਤਰ ਜੀਅ ਵਿਚ ਵਸਾਉਣ ਦੀ ਮਹਿਮਾ ਵਰਣਨ ਨਹੀਂ ਹੋ ਸਕਦੀ।

ਦੂਜੀ ਅਸਟਪਦੀ ਵਿਚ ਪਹਿਲੀ ਅਸਟਪਦੀ ਦੇ ਸੁਖ-ਸੰਕਲਪ ਦੇ ਅੰਤਰਗਤ ਹੀ ਮਨੁੱਖ ਦੀ ਸੁਖ-ਵਿਹੂਣੀ ਅਤੇ ਸੁਖ-ਲੋਚਾ ਦੀ ਮਾਨਸਿਕਤਾ ਨੂੰ ਵਿਚਾਰ ਅਧੀਨ ਰੱਖਿਆ ਗਿਆ ਹੈ। ਏਸੇ ਲਈ ਏਥੇ ਮਨੁੱਖ ਦਾ ਬਿੰਬ ਦੀਨ, ਹੀਨ, ਲੋੜਵੰਦ ਆਦਿ ਪੇਸ਼ ਕੀਤਾ ਗਿਆ ਹੈ ਅਤੇ ਪਰਮਾਤਮਾ ਦਾ ਅਕਸ ਦੁਖ ਭੰਜਨ ਅਤੇ ਨਾਥ ਵਾਲਾ। ਸੱਚੀ ਗੱਲ ਏਹੋ ਹੈ ਕਿ ਮਨੁੱਖ ਨੂੰ ਸੁਖ ਲੋੜੀਂਦੇ ਹਨ ਅਤੇ ਇਹ ਲੋੜਾਂ ਪੂਰੀਆਂ ਕਰ ਸਕਦਾ ਹੈ ਕੇਵਲ ਪਰਮਾਤਮਾ। ਪਰਮਾਤਮਾ ਤੋਂ ਸੁਖ-ਸੰਪਤਿ ਪ੍ਰਾਪਤ ਕਰਨ ਦਾ ਇੱਕੋ ਇਕ ਸਬਲ ਤੇ ਸਫਲ ਸਾਧਨ ਹੈ ਹਰਿ-ਸਿਮਰਨ।

ਤੀਜੀ ਅਸਟਪਦੀ ਵਿਚ ਹਰਿ ਨਾਮ ਦੇ ਸਿਮਰਨ ਨੂੰ ਹਰ ਪ੍ਰਕਾਰ ਦੇ ਸ਼ਾਸਤਰਾਂ, ਸਿਮ੍ਰਤੀਆਂ ਅਤੇ ਕਰਮਕਾਂਡੀ ਪੂਜਾ ਵਿਧੀਆਂ ਦੇ ਮੁਕਾਬਲੇ 'ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ' ਆਖਦਿਆਂ ਵਡਿਆਇਆ ਗਿਆ ਹੈ। ਸਮੁੱਚੇ ਸ਼ਾਸਤਰਾਂ ਤੇ ਸਿਮ੍ਰਤੀਆਂ ਦਾ ਵਖਿਆਨ ਦੁਨੀਆਂ ਦਾ ਤਿਆਗ ਕਰ ਕੇ ਜੰਗਲਾਂ ਵਿਚ ਘੁੰਮਣ ਵਾਲਾ ਭਾਂਜਵਾਦੀ ਜੀਵਨ, ਧਾਰਮਿਕ ਕਰਮ-ਕਾਂਡ, ਗਿਆਨ-ਧਿਆਨ ਦੀਆਂ ਸਾਰੀਆਂ ਵਿਧੀਆਂ, ਜਪ-ਤਪ, ਜੋਗ, ਗਿਆਨ, ਅਭਿਆਸ, ਕਰਮ, ਧਰਮ, ਪੁੰਨ-ਦਾਨ, ਹਵਨ, ਵਰਤ, ਤਪੱਸਿਆ, ਨਿਉਲੀ ਕਰਮ, ਜੈਨ ਮਾਰਗ, ਸੰਜਮ ਆਦਿ ਦੇ ਸਾਧਨ ਨਾ ਤਾਂ ਰਾਮ ਨਾਮ ਬੀਚਾਰੁ ਦੇ ਤੁਲ ਹਨ ਅਤੇ ਨਾ ਹੀ ਇਹ ਸਭ ਕੁਝ ਹਰਿ ਦੇ ਨਾਮ ਦੇ ਸਮਸਰਿ ਹੋ ਸਕਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਹਰਿ ਨਾਮ ਦੀ ਮਹਿਮਾ ਏਥੋਂ ਤਕ ਦੱਸਦੇ ਹਨ ਕਿ:

*ਹਰਿ ਕੇ ਨਾਮ ਕੀ ਮਹਿਮਾ ਊਚ॥ ਨਾਨਕ ਨਾਮਿ ਉਧਰੇ ਪਤਿਤ ਬਹੁ ਮੂਚ॥*

*(ਪੰਨਾ ੨੬੫)*

ਏਸੇ ਲਈ ਆਪ ਜੀ ਮਨੁੱਖ ਨੂੰ ਉਪਦੇਸ਼ ਦਿੰਦੇ ਹਨ ਕਿ ਕੇਵਲ 'ਹਰਿ ਕਾ ਨਾਮੁ ਜਪਤ ਦੁਖੁ ਜਾਇ॥' ਏਸੇ ਅਸਟਪਦੀ ਵਿਚ ਗੁਰੂ ਸਾਹਿਬ ਨੇ ਸਾਧ-ਜਨਾਂ ਦੀ ਭਰਪੂਰ ਪ੍ਰਸੰਸਾ ਕਰਦਿਆਂ ਮਨੁੱਖ ਨੂੰ ਚਾਰ ਪਦਾਰਥਾਂ ਦੀ ਪ੍ਰਾਪਤੀ ਲਈ ਸਾਧ ਜਨਾਂ ਦੀ ਹੀ ਸੇਵਾ ਕਰਨ ਦੀ ਜੁਗਤ ਦੱਸੀ ਹੈ:

*ਚਾਰਿ ਪਦਾਰਥ ਜੇ ਕੋ ਮਾਗੈ॥ ਸਾਧ ਜਨਾ ਕੀ ਸੇਵਾ ਲਾਗੈ॥ (ਪੰਨਾ ੨੬੬)*

ਦਰਅਸਲ ਸਾਧੂ, ਸੰਨਿਆਸੀ, ਮਹਾਤਮਾ, ਪ੍ਰਭੂ-ਭਗਤ ਉਹ ਪੁਰਖ ਹੁੰਦਾ ਹੈ ਜੋ ਆਪਣੀ ਕਠਨ-ਸਾਧਨਾ ਨਾਲ 'ਮਨ ਜੀਤੈ ਜਗੁ ਜੀਤ' ਵਾਲੀ ਅਵਸਥਾ ਗ੍ਰਹਿਣ ਕਰ ਲੈਂਦਾ ਹੈ। ਸੱਚ ਦੀ ਭਾਲ ਕਰਦਿਆਂ ਉਸ ਦੀ ਪ੍ਰਾਪਤੀ ਕਰਨ ਨਾਲ ਉਹ ਆਮ

ਸੰਸਾਰੀਆਂ ਵਾਂਗ ਜਗਤ ਤਮਾਸ਼ਾ ਤਾਂ ਜ਼ਰੂਰ ਵੇਖਦਾ ਹੈ ਅਤੇ ਸੰਸਾਰੀ ਪਦਾਰਥਾਂ ਨੂੰ ਭੋਗਦਾ ਵੀ ਹੈ ਪਰ ਇਸ ਦੇ ਬਾਵਜੂਦ ਉਸ ਦੀ ਮਾਨਸਿਕਤਾ ਅਤੇ ਦ੍ਰਿਸ਼ਟੀ 'ਸਭ ਕੈ ਮਧਿ ਅਲਿਪਤੋ ਰਹੈ' ਵਾਲੀ ਨਿਰੰਤਰ ਬਣੀ ਰਹਿੰਦੀ ਹੈ। ਉਹ ਭਾਂਜਵਾਦੀ ਜੀਵਨ ਨਾਲੋਂ 'ਅੰਜਨੁ ਮਾਹਿ ਨਿਰੰਜਨ' ਹੋ ਕੇ ਸੰਸਾਰੀ ਬੰਧਨਾਂ ਤੋਂ ਮੁਕਤ, ਪ੍ਰਭੂ ਦੀ ਸਿਫ਼ਤ ਸਲਾਹ ਕਰਦਿਆਂ, ਪਰਉਪਕਾਰੀ ਭਾਵਨਾ ਅਧੀਨ ਆਤਮ-ਗਿਆਨ ਦੇ ਕੜਛੇ ਭਰ ਭਰ ਵੰਡਦਾ ਹੈ। ਅਜਿਹੇ ਸਾਧ-ਜਨਾਂ ਦੀ ਜੀਵਨ-ਗਾਥਾ, ਅਚਰਜ ਹੁੰਦੀ ਹੈ ਜਿਨ੍ਹਾਂ ਦੀ ਮਹਿਮਾ ਬੇਦ ਵੀ ਨਹੀਂ ਜਾਣਦੇ ਅਤੇ ਪ੍ਰਾਣੀ ਤਾਂ ਇਸ ਕਾਰਜ ਦੇ ਯੋਗ ਹੋ ਹੀ ਨਹੀਂ ਸਕਦਾ। ਏਸੇ ਲਈ ਗੁਰੂ ਜੀ ਫੁਰਮਾਉਂਦੇ ਹਨ:

*ਤੁਮ੍ਰੀ ਉਸਤਤਿ ਤੁਮ ਤੇ ਹੋਇ॥ ਨਾਨਕ ਅਵਰੁ ਨ ਜਾਨਸਿ ਕੋਇ॥ (ਉਹੀ)*

ਏਸੇ ਅਸਟਪਦੀ ਦੇ ਅੰਤ ਵਿਚ ਗੁਰੂ ਸਾਹਿਬ ਨੇ ਮਨੁੱਖ ਨੂੰ ਭ੍ਰਾਂਤੀਆਂ ਦੇ ਜੰਗਲ ਵਿੱਚੋਂ ਕੱਢ ਕੇ ਜੋ ਸੁਚੱਜੀ ਜੀਵਨ-ਜਾਚ ਦੱਸੀ ਹੈ ਉਹ ਬਹੁਤ ਮੁਲਵਾਨ ਹੈ ਅਤੇ ਅੱਜ ਦੇ ਮਾਨਵ ਲਈ ਦਿਸ਼ਾ-ਨਿਰਦੇਸ਼ ਹੈ। ਅੱਜ ਥਾਂ-ਥਾਂ 'ਤੇ ਧਰਮ ਦੇ ਨਾਮ 'ਤੇ ਝਗੜੇ ਹੋ ਰਹੇ ਹਨ। ਹਰ ਕੋਈ ਆਪੋ ਆਪਣੇ ਧਰਮ ਨੂੰ ਸਰਬੋਤਮ ਸਥਾਪਤ ਕਰਨ, ਆਪੋ ਆਪਣੇ ਧਰਮ ਵਿਧਾਨ, ਪੂਜਾ ਵਿਧੀਆਂ ਨੂੰ ਉੱਤਮ, ਆਪਣੇ ਢੰਗਾਂ ਨਾਲ ਕੀਤੇ ਜਾਂਦੇ ਉਪਰਾਲੇ ਚੰਗੇ ਅਤੇ ਆਪੋ ਆਪਣੇ ਧਰਮ ਅਸਥਾਨ ਨੂੰ ਉੱਤਮ ਸਥਾਨ ਦਰਸਾਉਣ ਲਈ ਖ਼ੂਨ-ਖਰਾਬੇ ਤਕ ਦੀ ਪਹੁੰਚ ਵਿਧੀ ਅਪਨਾ ਰਹੇ ਹਨ। ਇਸ ਪ੍ਰਸੰਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਇਹ ਸੁਖਮਨੀ ਸਾਹਿਬ ਦੀ ਬਾਣੀ ਸਪੱਸ਼ਟ ਕਰਦੀ ਹੈ ਕਿ ਸਾਰਿਆਂ ਧਰਮਾਂ ਵਿੱਚੋਂ ਸ੍ਰੇਸ਼ਟ ਧਰਮ ਤਾਂ ਉਹੋ ਹੈ ਜੋ ਹਰਿ-ਸਿਮਰਨ ਅਤੇ ਨਿਰਮਲ ਕਰਮ ਕਰਨ ਦੀ ਪ੍ਰੇਰਨਾ ਕਰਦਾ ਹੈ। ਸਾਰੀਆਂ ਕਿਰਿਆਵਾਂ ਵਿੱਚੋਂ ਕੇਵਲ ਉਹੋ ਉੱਤਮ ਕਿਰਿਆ ਹੈ ਜਿਸ ਨਾਲ ਦੁਰਮਤਿ ਦੀ ਮੈਲ ਦਾ ਨਾਸ ਹੋਵੇ। ਹਰਿ ਨਾਮ ਜਪਣ ਵਾਲਾ ਉੱਦਮ ਹੀ ਸਭ ਨਾਲੋਂ ਭਲਾ ਅਤੇ ਉਹੋ ਬਾਣੀ ਹੀ ਅੰਮ੍ਰਿਤ ਹੈ ਜੋ ਹਰੀ ਦਾ ਜਸ ਕਰਦੀ ਹੈ। ਉਹੋ ਜਗ੍ਹਾ-ਸਥਾਨ ਹੀ ਉੱਤਮ ਹੁੰਦਾ ਹੈ ਜਿਥੇ ਹਰਿ ਨਾਮ ਦਾ ਵਾਸ ਹੋਵੇ। ਇਹ ਅਜਿਹਾ ਸੂਤਰ ਹੈ ਜਿਸ ਦਾ ਅਨੁਸਰਣ ਕਰ ਕੇ ਅਜੋਕਾ ਮਾਨਵ, ਨਿਤ ਦਿਹਾੜੇ ਹੁੰਦੇ ਧਾਰਮਿਕ ਝਗੜਿਆਂ ਦਾ ਸਮਾਧਾਨ ਕਰ ਸਕਦਾ ਹੈ।

ਚੌਥੀ ਅਸਟਪਦੀ ਵਿਚ ਪ੍ਰਭੂ ਦੀ ਹਸਤੀ ਅਤੇ ਉਸ ਪ੍ਰਤੀ ਮਾਨਵ-ਦ੍ਰਿਸ਼ਟੀਕੋਣ ਨੂੰ ਪ੍ਰਸਤੁਤ ਕੀਤਾ ਗਿਆ ਹੈ। ਇਕ ਪਾਸੇ ਕਰਤਾ ਪੁਰਖ ਹੈ ਅਤੇ ਦੂਜੇ ਪਾਸੇ ਉਸ ਦੀ ਰਚਨਾ ਦਾ ਅੰਗ ਪੁਰਖ। ਹੈਰਾਨੀ ਹੁੰਦੀ ਹੈ ਕਿ ਕਰਤਾ ਪੁਰਖ, ਆਪਣੇ ਸਿਰਜੇ ਪੁਰਖ ਦੇ ਦੁੱਖ, ਸੁਖ, ਲੋੜਾਂ, ਥੁੜਾਂ ਬਾਰੇ ਉਸ ਦੇ ਗਰਭ ਵਿਚਲੇ ਸਮੇਂ ਤੋਂ ਹੀ ਚਿੰਤਤ ਹੁੰਦਾ ਹੈ ਪਰ ਪੁਰਖ ਨੂੰ ਉਸ ਦੇ ਉਪਕਾਰ ਚਿਤ ਚੇਤੇ ਵੀ ਨਹੀਂ ਰਹਿੰਦੇ ਅਤੇ ਉਹ 'ਤਿਸਹਿ ਤਿਆਗਿ ਅਵਰ ਸੰਗਿ ਰਚਨਾ' ਵਾਲੀ ਜੀਵਨ-ਸ਼ੈਲੀ ਅਪਨਾ ਲੈਂਦਾ ਹੈ। ਇਸ ਲਈ ਗੁਰੂ ਜੀ ਮਨੁੱਖ ਨੂੰ ਸਾਵਧਾਨ ਕਰਦੇ ਹਨ ਕਿ ਹੇ ਮਾਨਵ :

*ਆਦਿ ਅੰਤਿ ਜੋ ਰਾਖਨਹਾਰੁ॥ ਤਿਸ ਸਿਉ ਪ੍ਰੀਤਿ ਨ ਕਰੈ ਗਵਾਰੁ॥*
*ਜਾ ਕੀ ਸੇਵਾ ਨਵ ਨਿਧਿ ਪਾਵੈ॥ ਤਾ ਸਿਉ ਮੂੜਾ ਮਨੁ ਨਹੀ ਲਾਵੈ॥*

*(ਪੰਨਾ ੨੬੭)*

ਗੁਰੂ ਸਾਹਿਬ ਚਿੰਤਾ ਪ੍ਰਗਟ ਕਰਦੇ ਹਨ ਕਿ ਮਨੁੱਖ ਇਤਨਾ ਮੂਰਖ ਬਣ ਜਾਂਦਾ ਹੈ ਕਿ ਉਸ ਨੂੰ ਰਤਨਾਂ ਤੇ ਕੌਡੀਆਂ, ਸੱਚ-ਝੂਠ, ਸਥਿਰ ਤੇ ਅਸਥਿਰ ਆਦਿ ਦੀ ਪਹਿਚਾਨ ਅਤੇ ਤਰਕ ਭੁਲ ਜਾਂਦੀ ਹੈ:

*ਰਤਨੁ ਤਿਆਗਿ ਕਉਡੀ ਸੰਗਿ ਰਚੈ॥ ਸਾਚੁ ਛੋਡਿ ਝੂਠ ਸੰਗਿ ਮਚੈ॥*
*ਜੋ ਛਡਨਾ ਸੁ ਅਸਥਿਰੁ ਕਰਿ ਮਾਨੈ॥ ਜੋ ਹੋਵਨੁ ਸੋ ਦੂਰਿ ਪਰਾਨੈ॥* *(ਉਹੀ)*

ਏਹੋ ਕਾਰਨ ਹੈ ਮਾਨਸ ਜਾਤਿ ਹੁੰਦਿਆਂ ਹੋਇਆਂ ਵੀ ਉਸ ਦੀ ਕਰਤੂਤਿ ਪਸ਼ੂਆਂ ਵਰਗੀ ਰਹਿੰਦੀ ਹੈ:

*ਬਾਹਰਿ ਭੇਖ ਅੰਤਰਿ ਮਲੁ ਮਾਇਆ॥ ਛਪਸਿ ਨਾਹਿ ਕਛੁ ਕਰੈ ਛਪਾਇਆ॥*
*ਬਾਹਰਿ ਗਿਆਨ ਧਿਆਨ ਇਸਨਾਨ॥ ਅੰਤਰਿ ਬਿਆਪੈ ਲੋਭੁ ਸੁਆਨੁ॥*
*ਅੰਤਰਿ ਅਗਨਿ ਬਾਹਰਿ ਤਨੁ ਸੁਆਹ॥ ਗਲਿ ਪਾਥਰ ਕੈਸੇ ਤਰੈ ਅਥਾਹ॥*

*(ਉਹੀ)*

ਭਾਰਤੀ-ਪਰੰਪਰਾ ਅਨੁਸਾਰ ਮਾਨਵ-ਜੂਨ ਦੀ ਪ੍ਰਾਪਤੀ ੮੪ ਲੱਖ ਜੂਨਾਂ ਭੋਗਣ ਉਪਰੰਤ ਪ੍ਰਾਪਤ ਹੁੰਦੀ ਹੈ। ਚੰਗੇ-ਮੰਦੇ ਦਾ ਅਹਿਸਾਸ ਜਾਂ ਭੂਤ ਵਿਚ ਕੀਤੇ ਕਾਰਜਾਂ ਦੀ ਸੋਝੀ ਅਤੇ ਭਵਿੱਖ ਵਿਚ ਵਾਪਰ ਸਕਣ ਵਾਲੀ ਘਟਨਾ ਦੀ ਸੋਝੀ ਦੀ ਸਮਰੱਥਾ ਪ੍ਰਭੂ ਨੇ ਕੇਵਲ ਮਨੁੱਖ ਨੂੰ ਹੀ ਬਖਸ਼ੀ ਹੈ । ਪਰ ਜੇਕਰ ਇਸ ਪ੍ਰਭੂ ਦਾਤ ਦਾ ਸਦ ਉਪਯੋਗ ਇਹ ਮਾਨਸ ਨਾ ਕਰੇ ਤਾਂ ਫਿਰ 'ਕਰਤੂਤਿ ਪਸੂ' ਕੀ ਹੀ ਰਹਿੰਦੀ ਹੈ ਭਾਵੇਂ ਮਾਨਸ ਜਾਤਿ ਪ੍ਰਾਪਤ ਹੋਈ ਹੁੰਦੀ ਹੈ।

ਏਸੇ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਪ੍ਰਭੂ ਨੂੰ ਸੰਬੋਧਨ ਹੋ ਕੇ ਅਰਦਾਸ ਕਰਦੇ ਹਨ ਕਿ ਇਸ ਭੁੱਲਣਹਾਰ ਮਨੁੱਖ ਨੂੰ ਬਖਸ਼ ਲੈ ਅਤੇ ਇਹ ਤੇਰੀ ਕਿਰਪਾ ਨਾਲ ਹੀ ਸੁਖ ਸੰਪਤੀ ਪ੍ਰਾਪਤ ਕਰ ਸਕਦਾ ਹੈ।

ਪੰਜਵੀਂ ਅਸਟਪਦੀ ਵਿਚ ਪ੍ਰਭੂ ਨੂੰ ਦਾਤਾਂ ਦੇਣ ਵਾਲਾ ਅਤੇ ਮਨੁੱਖ ਨੂੰ ਦਾਤਾ ਲੈਣ ਵਾਲਾ ਚਿਤਰਿਆ ਗਿਆ ਹੈ। ਪਰ ਜਦੋਂ ਮਨੁੱਖ 'ਦੇਨਹਾਰੁ ਪ੍ਰਭ ਛੋਡਿ ਕੈ ਲਾਗਹਿ ਆਨ ਸੁਆਇ' ਵਾਲੀ ਜੀਵਨ-ਸ਼ੈਲੀ ਅਪਨਾ ਲੈਂਦਾ ਹੈ ਤਾਂ ਫਿਰ ਇਸ ਦੀ ਦਸ਼ਾ 'ਨਾਨਕ ਕਹੂ ਨ ਸੀਝਈ ਬਿਨੁ ਨਾਵੈ ਪਤਿ ਜਾਇ' ਵਾਲੀ ਦੇ ਅੰਤਰਗਤ ਅਸਫਲ ਅਤੇ ਬੇਇੱਜ਼ਤੀ ਭਰਪੂਰ ਬਣ ਜਾਂਦੀ ਹੈ। ਇਸ ਅਸਟਪਦੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪ੍ਰਭੂ ਦਾ ਬਿੰਬ ਇਕ ਸ਼ਾਹ ਵਰਗਾ ਚਿਤਰਿਆ ਹੈ। ਜਿਸ ਤਰ੍ਹਾਂ ਸ਼ਾਹ ਆਪਣੀਆਂ ਸ਼ਰਤਾਂ ਤੇ ਆਪਣੇ ਗਾਹਕਾਂ ਨੂੰ ਵਸਤਾਂ ਦਿੰਦਾ ਹੈ ਅਤੇ ਫਿਰ ਵਾਪਸ ਲੈ ਲੈਂਦਾ ਹੈ ਏਸੇ ਤਰ੍ਹਾਂ ਦਾ ਹੀ ਰਿਸ਼ਤਾ ਇਸ ਅਸਟਪਦੀ ਵਿਚ ਪ੍ਰਭੂ ਤੇ ਮਨੁੱਖ ਦਾ

ਦੱਸਿਆ ਗਿਆ ਹੈ। ਪ੍ਰਭੂ, ਮਨੁੱਖ ਨੂੰ ਬੇਅੰਤ ਵਸਤਾਂ ਦਿੰਦਾ ਹੈ ਜਿਨ੍ਹਾਂ ਨੂੰ ਪ੍ਰਾਪਤ ਕਰਨ ਉਪਰੰਤ ਮਨੁੱਖ ਭੁੱਲ ਜਾਂਦਾ ਹੈ ਕਿ ਸੰਬੰਧਤ ਵਸਤਾਂ ਦਾ ਅਸਲ ਮਾਲਕ ਤਾਂ ਪ੍ਰਭੂ ਹੈ ਪਰ ਮਾਇਆ ਦੇ ਪ੍ਰਭਾਵ ਅਧੀਨ ਮਨੁੱਖ ਉਸ ਵਸਤੂ ਦਾ ਖੁਦ ਮਾਲਕ ਬਣ ਬੈਠਦਾ ਹੈ। ਜਿਸ ਸਮੇਂ ਪ੍ਰਭੂ ਆਪਣੀ ਵਸਤੂ ਵਾਪਸ ਲੈ ਲੈਂਦਾ ਹੇ ਤਾਂ ਮਨੁੱਖ ਰੁਦਨ ਕਰਦਾ ਹੈ ਅਤੇ ਉਲਟਾ ਪ੍ਰਭੂ ਨੂੰ ਦੋਸ਼ੀ ਗਰਦਾਨਦਾ ਹੈ। ਇਸ ਅਵਸਥਾ ਨੂੰ ਸੁਖਮਨੀ ਸਾਹਿਬ ਵਿਚ ਇਸ ਤਰ੍ਹਾਂ ਚਿਤਰਿਆ ਹੈ:

*ਅਪੁਨੀ ਅਮਾਨ ਕਛੁ ਬਹੁਰਿ ਸਾਹੁ ਲੇਇ॥ ਅਗਿਆਨੀ ਮਨਿ ਰੋਸੁ ਕਰੇਇ॥*
*ਅਪਨੀ ਪਰਤੀਤਿ ਆਪ ਹੀ ਖੋਵੈ॥ ਬਹੁਰਿ ਉਸ ਕਾ ਬਿਸ੍ਵਾਸੁ ਨ ਹੋਵੈ॥*
*(ਪੰਨਾ ੨੬੮)*

ਇਸ ਲਈ ਗੁਰੂ ਸਾਹਿਬ ਮਨੁੱਖ ਨੂੰ ਸਮਝਾਉਂਦੇ ਹਨ ਕਿ :

*ਜਿਸ ਕੀ ਬਸਤੁ ਤਿਸੁ ਆਗੈ ਰਾਖੈ॥ ਪ੍ਰਭ ਕੀ ਆਗਿਆ ਮਾਨੈ ਮਾਥੈ॥ (ਉਹੀ)*

ਗੁਰੂ ਸਾਹਿਬ ਨੂੰ ਹੈਰਾਨੀ ਹੁੰਦੀ ਹੈ ਉਨ੍ਹਾਂ ਮਨੁੱਖਾਂ ਤੇ ਜੋ ਹੋਰਨਾਂ ਨੂੰ ਤਾਂ ਉਪਦੇਸ਼ ਕਰਦੇ ਹਨ ਪਰ ਆਪ ਉਨ੍ਹਾਂ ਉਪਦੇਸ਼ਾਂ ਨੂੰ ਆਪਣੇ ਜੀਵਨ ਦਾ ਅੰਗ ਨਹੀਂ ਬਣਾਉਂਦੇ:

*ਅਵਰ ਉਪਦੇਸੈ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ॥*
*ਜਿਸ ਕੈ ਅੰਤਰਿ ਬਸੈ ਨਿਰੰਕਾਰੁ॥ ਤਿਸ ਕੀ ਸੀਖ ਤਰੈ ਸੰਸਾਰੁ॥ (ਪੰਨਾ ੨੬੯)*

ਇਸ ਲਈ ਜ਼ਰੂਰੀ ਹੈ ਕਿ ਜੋ ਕੁਝ ਅਸੀਂ ਦੂਸਰਿਆਂ ਨੂੰ ਉਪਦੇਸ਼ ਕਰਦੇ ਹਾਂ ਉਸ 'ਤੇ ਖੁਦ ਪਹਿਲੋਂ ਆਪ ਅਮਲ ਕਰਨ ਦੀ ਲੋੜ ਹੁੰਦੀ ਹੈ। ਗੁਰੂ ਸਾਹਿਬ ਦਾ ਇਹ ਸੰਕੇਤ ਕਥਨੀ ਤੇ ਕਰਨੀ ਵਿਚ ਇਕਸੁਰਤਾ ਪੈਦਾ ਕਰਨ ਵੱਲ ਹੈ।

ਏਸੇ ਅਸਟਪਦੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਜਿੱਥੇ ਤਨੁ, ਧਨੁ, ਕੁਟੰਬ, ਮਮਤਾ, ਹਉਮੈ, ਰਾਜ, ਜੋਬਨ, ਮਾਲ, ਰੱਥ, ਹਾਥੀ, ਘੋੜੇ ਆਦਿ ਨੂੰ ਮਿਥਿਆ ਕਰਾਰ ਦਿੰਦੇ ਹਨ ਉਥੇ ਭਾਰਤੀ ਪਰੰਪਰਾ ਵਿਚ ਪ੍ਰਦਰਸ਼ਤ ਮਿਥਿਆ ਦੇ ਇਸ ਸੰਕਲਪ ਨੂੰ ਨਵੇਂ ਅਰਥ ਪ੍ਰਦਾਨ ਵੀ ਕਰਦੇ ਹਨ। ਗੁਰੂ ਸਾਹਿਬ ਅਨੁਸਾਰ ਵਸਤੂ-ਸੰਸਾਰ ਦੀ ਹਰੇਕ ਪਦਾਰਥਕ ਵਸਤੂ ਮਿਥਿਆ ਨਹੀਂ ਹੋ ਸਕਦੀ। ਇਹ ਨਿਰਣਾ ਤਾਂ ਮਨੁੱਖੀ ਕਾਰਜ-ਸ਼ੈਲੀ 'ਤੇ ਨਿਰਭਰ ਕਰਦਾ ਹੈ ਕਿ ਕਿਹੜੀ ਵਸਤ ਮਿਥਿਆ ਹੈ ਅਤੇ ਕਿਹੜੀ ਨਹੀਂ। ਮਾਨਵੀ-ਸੋਚ ਤੇ ਕਰਮ ਹੀ ਸੰਸਾਰੀ ਕੀਮਤਾਂ ਦਾ ਗਲਤ ਤੇ ਠੀਕ ਰੰਗ ਵਿਚ ਪ੍ਰਚਲਨ ਕਰਦੇ ਹਨ।

ਛੇਵੀਂ ਅਸਟਪਦੀ ਦਾ ਸੰਬੰਧ ਪ੍ਰਭੂ-ਮਿਹਰ ਅਥਵਾ ਕਿਰਪਾ-ਦ੍ਰਿਸ਼ਟੀ ਨਾਲ ਹੈ। ਗੁਰੂ ਸਾਹਿਬ ਦੱਸਦੇ ਹਨ ਕਿ ਮਨੁੱਖੀ ਸਰੀਰ ਦੇ ਸਾਰੇ ਨਿਰੋਏ ਅੰਗ ਤਨ ਤੇ ਮਨ ਨੂੰ ਸੁਖ ਦੇਣ ਦੇ ਹਰ ਪ੍ਰਕਾਰ ਦੇ ਸਾਧਨ, ਪ੍ਰਭੂ-ਕਿਰਪਾ ਦਾ ਸਿੱਟਾ ਹੁੰਦਾ ਹੈ। ਪ੍ਰਭੂ-ਕਿਰਪਾ ਦੀ ਅਣਹੋਂਦ ਨਾਲ ਕੁਝ ਵੀ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਇਸ ਪ੍ਰਭੂ-ਕਿਰਪਾ ਦੀ ਪ੍ਰਾਪਤੀ ਦਾ ਸਾਧਨ ਹੈ ਨਾਮ-ਸਿਮਰਨ। ਇਸ ਅਸਟਪਦੀ ਵਿਚ ਪ੍ਰਭੂ-

ਕਿਰਪਾ ਦੇ ਸਾਧਨ ਤੇ ਫਲ ਦੀ ਚਰਚਾ ਕਰਦਿਆਂ ਅਖੀਰ 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਸਿੱਟਾ ਏਹੋ ਕੱਢਦੇ ਹਨ ਕਿ ਕੇਵਲ ਓਹੋ ਮਨੁੱਖ ਚੇਤਨਾ ਤੇ ਗਿਆਨ ਪ੍ਰਾਪਤ ਕਰਨ ਦੇ ਸਮਰੱਥ ਹੋ ਸਕਦਾ ਹੈ ਜਿਸ ਉਪਰ ਗੁਰੂ ਦੀ ਦਇਆ ਦ੍ਰਿਸ਼ਟੀ ਹੋਵੇ ਕਿਉਂਕਿ ਮਾਨਸ-ਜਾਤਿ ਦੇ ਹੱਥ-ਵੱਸ ਕੁਝ ਨਹੀਂ ਹੈ:

*ਸਰਬ ਨਿਧਾਨ ਪ੍ਰਭ ਤੇਰੀ ਮਇਆ॥ ਆਪਹੁ ਕਛੂ ਨ ਕਿਨਹੂ ਲਇਆ॥*
*ਜਿਤੁ ਜਿਤੁ ਲਾਵਹੁ ਤਿਤੁ ਲਗਹਿ ਹਰਿ ਨਾਥ॥ ਨਾਨਕ ਇਨ ਕੈ ਕਛੂ ਨ ਹਾਥ॥*
*(ਪੰਨਾ ੨੭੧)*

ਸਤਵੀਂ ਅਸਟਪਦੀ ਵਿਚ ਸਾਧ-ਜਨਾਂ ਦੀ ਅਚਰਜ ਕਥਾ ਦਾ ਵਰਣਨ ਅਜਿਹਾ ਕੀਤਾ ਗਿਆ ਹੈ ਜਿਸ ਅਨੁਸਾਰ ਉਹ 'ਅਗਮ ਅਗਾਧ ਪਾਰਬ੍ਰਹਮ ਸੋਇ' ਦਾ ਸਿਮਰਨ ਕਰਦਿਆਂ ਮੁਕਤ ਹੋ ਗਿਆ ਹੈ। ਗੁਰੂ ਸਾਹਿਬ ਨੂੰ ਇਸ ਸਾਧ ਤੇ ਪ੍ਰਭੂ ਵਿਚਕਾਰ ਕੋਈ ਭੇਦ ਨਜ਼ਰ ਨਹੀਂ ਆਉਂਦਾ। ਉਹ ਇਹ ਵੀ ਆਖਦੇ ਹਨ ਕਿ ਇਸ ਸਾਧ ਦੀ ਸੋਭਾ ਕੇਵਲ ਪਰਮੇਸ਼ਰ ਆਪ ਹੀ ਕਰ ਸਕਦਾ ਹੈ। ਗੁਰੂ ਜੀ ਇਸ ਅਸਟਪਦੀ ਦੇ ਪਹਿਲੇ ਛੇ ਪਹਿਰਿਆਂ ਵਿਚ ਸਾਧਾਂ ਦੀ ਸੰਗਤ ਤੋਂ ਹੋ ਸਕਦੀਆਂ ਪ੍ਰਾਪਤੀਆਂ ਦਾ ਜ਼ਿਕਰ ਕਰਦੇ ਹਨ। ਸਤਵੇਂ ਪਹਿਰੇ ਵਿਚ ਸਾਧ ਦੀ ਸੰਗਤ ਵਿਚ ਰਹਿ ਕੇ ਪ੍ਰਭੂ ਦਾ ਨਾਮ ਗਾਉਣ ਤੇ ਸੁਣਨ ਦੀ ਪ੍ਰੇਰਨਾ ਹੈ। ਅਠਵੇਂ ਪਹਿਰੇ ਵਿਚ ਸਪੱਸ਼ਟ ਕੀਤਾ ਗਿਆ ਹੈ ਅਸਲੀ ਤੇ ਸੱਚੇ ਸਾਧ ਦੀ ਮਹਿਮਾ ਬੇਦ ਵੀ ਨਹੀਂ ਜਾਣਦੇ:

*ਸਾਧ ਕੀ ਮਹਿਮਾ ਬੇਦ ਨ ਜਾਨਹਿ॥ ਜੇਤਾ ਸੁਨਹਿ ਤੇਤਾ ਬਖਿਆਨਹਿ॥*
*ਸਾਧ ਕੀ ਉਪਮਾ ਤਿਹੁ ਗੁਣ ਤੇ ਦੂਰਿ॥ ਸਾਧ ਕੀ ਉਪਮਾ ਰਹੀ ਭਰਪੂਰਿ॥*
*ਸਾਧ ਕੀ ਸੋਭਾ ਕਾ ਨਾਹੀ ਅੰਤ॥ ਸਾਧ ਕੀ ਸੋਭਾ ਸਦਾ ਬੇਅੰਤ॥*
*(ਪੰਨਾ ੨੭੨)*

ਸੁਖਮਨੀ ਸਾਹਿਬ ਵਿਚ ਦਰਸਾਇਆ ਗਿਆ ਸਾਧ ਦਾ ਇਹ ਰੂਪ ਅਜੋਕੇ ਭੇਖਧਾਰੀ ਸਾਧੂਆਂ ਤੋਂ ਵਿਪਰੀਤ ਹੈ। ਅਸਲੀ ਸਾਧ ਰਜੋ, ਤਮੋ, ਸਤੋ ਗੁਣਾਂ ਤੋਂ ਮੁਕਤ ਹੁੰਦਾ ਹੈ ਜਦੋਂ ਕਿ ਅਜੋਕੇ ਸਮੇਂ ਦੇ ਭੇਖਧਾਰੀ ਸਾਧ ਇਨ੍ਹਾਂ ਤਿੰਨਾਂ ਵਿਚ ਹੀ ਗਲਤਾਨ ਹਨ।

ਅਠਵੀਂ ਅਸਟਪਦੀ ਅਜਿਹੇ ਮਨੁੱਖ ਨੂੰ ਉਭਾਰਦੀ ਹੈ ਜਿਸ ਦਾ ਮਨ ਸੱਚੀ, ਸੁੱਚੀ ਸੋਚ ਵਾਲਾ, ਬੋਲ ਬਾਣੀ ਵੀ ਸੱਚੀ ਸੁੱਚੀ ਅਤੇ ਕੇਵਲ ਇਕ ਅਕਾਲ ਪੁਰਖ ਦੀ ਟੇਕ ਰੱਖਣ ਵਾਲਾ ਹੁੰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੀਆਂ ਨਜ਼ਰਾਂ ਵਿਚ ਅਜਿਹਾ ਪੁਰਸ਼ ਬ੍ਰਹਮ ਗਿਆਨੀ ਦੇ ਲੱਛਣਾਂ ਦਾ ਧਾਰਨੀ ਹੁੰਦਾ ਹੈ। ਵੈਸੇ ਵੀ ਬ੍ਰਹਮ ਗਿਆਨੀ ਦਾ ਪਦ ਉਸ ਵਿਅਕਤੀ ਲਈ ਹੀ ਵਰਤਿਆ ਜਾ ਸਕਦਾ ਹੈ ਜਿਸ ਨੂੰ ਬ੍ਰਹਮ ਦਾ ਗਿਆਨ ਹੋਵੇ। ਅਜਿਹੇ ਵਿਅਕਤੀ ਦੀ ਚੇਤਨਾ, ਮਾਨਵ ਸਰੀਰਾਂ ਦੇ ਭਿੰਨ-ਭੇਦ ਨੂੰ ਅਣਦੇਖਾ ਕਰਕੇ ਬ੍ਰਹਮ ਗਿਆਨੀ ਸਦਾ ਸਮਦਰਸੀ ਵਾਲੀ ਬਣ ਜਾਂਦੀ ਹੈ। ਇਹ

ਸਮਦਰਸੀ ਕਮਲ ਵਾਂਗ ਸਦਾ ਨਿਰਲੇਪ, ਨਿਰਮਲ, ਨਿਮਰ, ਸਗਲ ਕੀ ਰੀਨਾ, ਗਰੀਬ, ਪਰਉਪਕਾਰੀ, ਸਦ-ਜਾਗਤ, ਸਹਜ, ਅਬਿਨਾਸੀ, ਅਤੇ ਨਾਥ ਭਾਵਨਾ ਦੀ ਮੂਰਤਿ ਬਣ ਜਾਂਦੀ ਹੈ। ਇਸ ਦੀ ਸੁਰਤ ਤੇ ਬੁਧ, ਕੇਵਲ ਬ੍ਰਹਮ ਗਿਆਨ ਤੇ ਕੇਂਦ੍ਰਿਤ ਰਹਿੰਦੀ ਹੈ। ਉਹ ਸੰਸਾਰਕ ਬੰਧਨਾਂ ਤੋਂ ਮੁਕਤ ਪਰਉਪਕਾਰੀ ਭਾਵਨਾ ਅਧੀਨ ਬੁਰੇ ਦਾ ਵੀ ਭਲਾ ਕਰ ਕੇ ਖੁਸ਼ ਹੁੰਦਾ ਹੈ।

ਦਰਅਸਲ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬ੍ਰਹਮ ਗਿਆਨੀ ਦੇ ਰੂਪਕ ਰਾਹੀਂ ਇਸ ਅਸਟਪਦੀ ਵਿਚ ਮਨੁੱਖ ਲਈ ਇਕ ਅਜਿਹੀ ਜੀਵਨ-ਜੁਗਤ ਨਿਰਧਾਰਤ ਕੀਤੀ ਹੈ ਜਿਸ ਦਾ ਅਨੁਸਰਣ ਕਰ ਕੇ ਉਹ ਅਜਿਹੇ ਆਦਰਸ਼ਕ ਸਮਾਜ ਦੀ ਸਿਰਜਨਾ ਕਰ ਸਕਦਾ ਹੈ ਜਿਸ ਵਿਚ ਵਸਦੇ ਮਨੁੱਖ ਸਮਦਰਸੀ ਭਾਵਨਾ ਵਾਲੇ ਹੋਣ ਕਾਰਨ ਨਿਜ-ਲਾਭ ਤੇ ਨਿਜਵਾਦ ਦੀ ਥਾਂ ਪਰਉਪਕਾਰੀ ਰੁਚੀਆਂ ਵਾਲੇ ਬਣ ਸਕਣ। ਇਨ੍ਹਾਂ ਗੁਣਾਂ ਦੇ ਧਾਰਨੀ ਮਨੁੱਖ ਹੀ ਬ੍ਰਹਮ ਗਿਆਨੀ ਅਥਵਾ ਪੂਰਨ ਮਨੁੱਖ ਹੁੰਦੇ ਹਨ।

ਨੌਵੀਂ ਅਸਟਪਦੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਧਰਮ-ਖੇਤਰ ਵਿਚ ਮੰਨੇ ਜਾਂਦੇ ਅਪਰਸ ਬੈਸਨੋ, ਭਗਉਤੀ ਅਤੇ ਪੰਡਿਤ ਨੂੰ ਉਸ ਦੇ ਪ੍ਰਚੱਲਤ ਪਰੰਪਰਾਗਤ ਕਿਰਦਾਰ ਦੀ ਪਰਿਭਾਸ਼ਾ ਕਰਦਿਆਂ ਉਨ੍ਹਾਂ ਨੂੰ ਨਵੇਂ ਅਰਥ ਪ੍ਰਦਾਨ ਕਰਦਿਆਂ ਉਨ੍ਹਾਂ ਦੇ ਅਸਲ ਕਿਰਦਾਰ ਵਾਲੀ ਪਹਿਚਾਨ ਨੂੰ ਉਭਾਰਿਆ ਹੈ। ਗੁਰੂ ਸਾਹਿਬ ਨੂੰ ਇਨ੍ਹਾਂ ਦੀ ਹੋਂਦ ਨਾਲ ਕੋਈ ਵਿਰੋਧ ਨਹੀਂ। ਉਨ੍ਹਾਂ ਦਾ ਮਤਿ ਹੈ ਕਿ ਇਹ ਲੋਕ ਆਪੋ ਆਪਣੇ ਨਾਵਾਂ ਨਾਲ ਜੁੜੇ ਜੇਕਰ ਅਸਲ ਕਾਰਜ ਕਰਨ ਤਾਂ ਹੀ ਇਨ੍ਹਾਂ ਦੀ ਵੱਖਰੀ ਪਹਿਚਾਨ ਤੇ ਹੋਂਦ ਸਾਰਥਿਕ ਬਣ ਸਕਦੀ ਹੈ। ਗੁਰੂ ਸਾਹਿਬ ਦੇ ਕਥਨ ਅਨੁਸਾਰ ਅਪਰਸ ਉਹ ਮਹਾਨ ਵਿਅਕਤੀ ਹੁੰਦਾ ਹੈ ਜਿਸ ਨੂੰ ਬੁਰੇ ਕਰਮ ਛੋਹ (ਪਰਸ) ਨਹੀਂ ਸਕਦੇ ਕਿਉਂਕਿ ਉਹ ਮਨ, ਬਚ ਤੇ ਕਰਮਾਂ ਕਰਕੇ ਪ੍ਰਭੂ ਨਾਲ ਜੁੜਿਆ ਹੋਣ ਕਾਰਨ ਪੰਜਾਂ ਵਿਕਾਰਾਂ ਤੋਂ ਰਹਿਤ ਹੋ ਕੇ ਇਨ੍ਹਾਂ ਦੇ ਦੁਸ਼ਟ-ਰੂਪ ਤੋਂ ਮੁਕਤੀ ਪ੍ਰਾਪਤ ਕਰਦਿਆਂ ਪਾਵਨ-ਪਦ ਨੂੰ ਪ੍ਰਾਪਤ ਹੋ ਜਾਂਦਾ ਹੈ:

*ਇੰਦ੍ਰੀ ਜਿਤ ਪੰਚ ਦੋਖ ਤੇ ਰਹਤ॥ ਨਾਨਕ ਕੋਟਿ ਮਧੇ ਕੋ ਐਸਾ ਅਪਰਸ॥*

*(ਪੰਨਾ ੨੭੪)*

ਇਸੇ ਤਰ੍ਹਾਂ ਬੈਸਨੋ ਕੇਵਲ ਵਿਸ਼ਨੂੰ ਭਗਤੀ ਜਾਂ ਅਹਿੰਸਾਵਾਦੀ ਰੁਚੀ ਰੱਖਣ ਵਾਲਾ ਨਹੀਂ ਹੁੰਦਾ ਸਗੋਂ ਸੱਚਾ ਬੈਸਨੋ ਬਣਨ ਲਈ ਪਦਾਰਥਕ ਸੁਖਾਂ ਦੇ ਮੋਹ ਤੋਂ ਨਿਰਲੇਪ ਹੋ ਕੇ ਅਕਾਲ ਪੁਰਖ ਦੀ ਕਿਰਪਾ-ਦ੍ਰਿਸ਼ਟੀ ਦਾ ਪਾਤਰ ਬਣਨ ਵਾਲੀ ਜੀਵਨ-ਜੁਗਤ ਅਪਨਾਉਣੀ ਜ਼ਰੂਰੀ ਹੈ। ਇਸ ਜੀਵਨ-ਜੁਗਤ ਦੇ ਅੰਤਰਗਤ ਹੀ ਬੈਸਨੋ ਦੀ ਚੇਤਨਾ ਵਿਚ ਨਿਸ਼ਕਾਮ ਤੇ ਪਰਉਪਕਾਰੀ ਭਾਵਨਾ ਪੈਦਾ ਹੋ ਸਕਦੀ ਹੈ ਜੋ ਉਸ ਨੂੰ ਲੋਕ-ਪਰਲੋਕ ਵਿਚ ਉਚ-ਪਦ ਪ੍ਰਾਪਤ ਕਰਨ ਵਿਚ ਸਹਾਈ ਹੁੰਦੀ ਹੈ। ਗੁਰੂ ਸਾਹਿਬ ਭਗਉਤੀ ਵੀ ਉਸ ਵਿਅਕਤੀ ਨੂੰ ਪ੍ਰਵਾਨ ਕਰਦੇ ਹਨ ਜੋ ਕੁਕਰਮੀਆਂ ਦੀ ਸੰਗਤ ਨੂੰ

ਤਿਆਗ ਕੇ ਹਮੇਸ਼ਾਂ ਪ੍ਰਭੂ ਰੰਗ ਵਿਚ ਰੰਗਿਆ ਰਹਿੰਦਾ ਹੈ। ਮਾਨਸਿਕ ਪੱਧਰ ਤੋਂ ਉਹ ਹਰ ਪ੍ਰਕਾਰ ਦੀ ਦਵੰਦਾਤਮਿਕ ਅਵਸਥਾ ਤੋਂ ਨਿਰਲੇਪ ਹੋ ਕੇ ਹਰੇਕ ਵਿਅਕਤੀ ਵਿਚ ਪ੍ਰਭੂ-ਜੋਤਿ ਨੂੰ ਮਹਿਸੂਸ ਕਰਦਿਆਂ, ਸਦਾ ਨੇਕੀ ਤੇ ਪਰਉਪਕਾਰ ਦੇ ਰਸਤੇ 'ਤੇ ਚਲਦਾ ਹੈ। ਪ੍ਰਭੂ ਦੀ ਸੇਵਾ ਕਰਨ ਵਾਲਾ ਅਜਿਹਾ ਭਗਉਤੀ ਪ੍ਰਭੂ ਨਾਲ ਇਕਮਿਕਤਾ ਪ੍ਰਾਪਤ ਕਰ ਲੈਂਦਾ ਹੈ। ਇਸੇ ਤਰ੍ਹਾਂ ਪੰਡਿਤ ਦਾ ਧਾਰਮਿਕ ਖੇਤਰ ਵਿਚ ਮਾਨਵ ਸਮਾਜ ਨੇ ਉਚਤਮ ਪਦ ਪ੍ਰਵਾਨ ਕੀਤਾ ਹੈ ਕਿਉਂਕਿ ਉਸ ਦਾ ਮੁਖ ਕਰਮ, ਬ੍ਰਹਮ ਗਿਆਨ ਪ੍ਰਾਪਤ ਕਰਨਾ ਤੇ ਕਰਾਉਣਾ ਹੈ। ਇਸੇ ਕਰਮ ਕਾਰਨ ਉਹ ਸਮਾਜ ਵਿਚ ਸਤਿਕਾਰ ਦਾ ਪਾਤਰ ਮੰਨਿਆ ਜਾਂਦਾ ਹੈ। ਪਰ ਪੰਡਿਤ ਵਰਗ ਆਪਣੇ ਇਸ ਸੁੱਚੇ ਮੁਖ ਕਰਮ ਨੂੰ ਛੱਡ ਕੇ ਵਿਕਾਰ-ਗ੍ਰਸਤ ਬਣਿਆ ਹੋਇਆ ਹੈ। ਇਸ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਪੰਡਿਤ ਉਸ ਨੂੰ ਪ੍ਰਵਾਨ ਕਰਦੇ ਹਨ ਜੋ ਪਹਿਲਾਂ ਮਾਨਸਿਕ ਤੌਰ 'ਤੇ ਆਪਣੇ ਆਪ ਨੂੰ ਵਿਕਾਰ-ਮੁਕਤ ਕਰਦਾ ਹੈ:

*ਸੋ ਪੰਡਿਤੁ ਜੋ ਮਨੁ ਪਰਬੋਧੈ॥ ਰਾਮ ਨਾਮੁ ਆਤਮ ਮਹਿ ਸੋਧੈ॥* *(ਉਹੀ)*

ਅਜਿਹਾ ਪੰਡਿਤ ਜਦੋਂ ਖੁਦ ਗਿਆਨ-ਦਾਤਾ ਬਣਨ ਹਿੱਤ ਪ੍ਰਭੂ-ਗਿਆਨ ਦੇ ਸੁਕ੍ਰਿਤ ਕਰਮ ਕਰਦਾ ਹੈ ਤਾਂ ਉਸ ਵੱਲੋਂ ਦਿੱਤਾ ਗਿਆਨ ਮਾਨਵ-ਜੀਵਨ ਲਈ ਵਿਗਾਸ ਕਰਨ ਦਾ ਸਾਧਨ ਬਣ ਜਾਂਦਾ ਹੈ:

*ਰਾਮ ਨਾਮ ਸਾਰੁ ਰਸੁ ਪੀਵੈ॥ ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ॥* *(ਉਹੀ)*

ਇਸ ਪੱਧਰ 'ਤੇ ਪੁੱਜ ਕੇ ਇਸ ਭਾਵਨਾ ਅਧੀਨ ਕਰਮ-ਗਤੀ ਕਰਨ ਵਾਲਾ ਸਹੀ ਅਰਥਾਂ ਵਿਚ ਪੰਡਿਤ ਹੈ ਅਤੇ ਅਜਿਹੇ ਪੰਡਿਤ ਨੂੰ ਹੀ ਸਦਾ ਨਮਸਕਾਰ ਕੀਤੀ ਜਾ ਸਕਦੀ ਹੈ ਜੋ ਬਿਨਾਂ ਭਿੰਨ-ਭੇਦ ਸਾਰੇ ਮਨੁੱਖਾਂ ਨੂੰ ਇਕ ਪੱਧਰ 'ਤੇ ਗਿਆਨ ਪ੍ਰਦਾਨ ਕਰੇ:

*ਚਹੁ ਵਰਨਾ ਕਉ ਦੇ ਉਪਦੇਸੁ॥ ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ॥*

ਦਸਵੀਂ ਅਸਟਪਦੀ ਵਿਚ ਗੁਰੂ ਸਾਹਿਬ ਇਸ ਸ੍ਰਿਸ਼ਟੀ ਵਿਚ ਹਰ ਪ੍ਰਕਾਰ ਦੀ ਹੋਂਦ ਦਾ ਸਿਰਜਕ ਪਰਮੇਸ਼ਰ ਨੂੰ ਦਰਸਾ ਕੇ ਮਨੁੱਖ ਨੂੰ ਸ਼ੁਕਰਾਨੇ ਵਜੋਂ ਉਸ ਦੀ ਉਸਤਤਿ ਕਰਨ ਦੀ ਜੁਗਤਿ ਦੱਸਦੇ ਹਨ। ਵਿਸ਼ੇਸ਼ਤਾ ਇਹ ਕਿ ਉਹ ਪਰਮੇਸ਼ਰ ਆਪ ਆਪਣੀ ਸਿਰਜਨਾ ਦੇ ਸੁਆਸ ਸੁਆਸ ਦੀ ਪ੍ਰਤਿਪਾਲਨਾ ਕਰਨ ਹਿਤ ਯਤਨਸ਼ੀਲ ਰਹਿੰਦਾ ਹੈ। ਗਿਆਰ੍ਹਵੀਂ ਅਸਟਪਦੀ ਵਿਚ ਪਰਮੇਸ਼ਰ ਨੂੰ ਇਸ ਸ੍ਰਿਸ਼ਟੀ ਦੇ ਕਣ-ਕਣ ਵਿਚ ਸਰਬ-ਵਿਆਪਕ ਦਰਸਾ ਕੇ ਇਸ ਦੇ ਸੰਪੂਰਨ ਸੰਚਾਲਕ ਕਰਤੇ ਦਾ ਸਰੂਪ ਪ੍ਰਗਟ ਕੀਤਾ ਗਿਆ ਹੈ। ਇਸ ਸੰਸਾਰ ਵਿਚ ਮਨੁੱਖ ਸਾਰੇ ਕਾਰਜ ਉਸ ਸਰਬ-ਵਿਆਪਕ ਦੀ ਇੱਛਾ ਅਨੁਸਾਰ ਕਰਦਾ ਹੈ ਅਤੇ ਮਨੁੱਖ ਦੀ ਆਪਣੀ ਅਜ਼ਾਦ ਹਸਤੀ ਕੁਝ ਭੀ ਨਹੀਂ।

ਬਾਰ੍ਹਵੀਂ ਅਸਟਪਦੀ ਵਿਚ ਦੋ ਪ੍ਰਕਾਰ ਦੇ ਵੱਖੋ-ਵੱਖਰੇ ਸੁਭਾਵਾਂ ਤੇ ਕਿਰਦਾਰਾਂ

ਵਾਲੇ ਮਨੁੱਖਾਂ ਦੇ ਸਰੂਪ ਨੂੰ ਚਿਤਰਿਆ ਗਿਆ ਹੈ। ਇਕ ਮਨੁੱਖ ਮਸਕੀਨ, ਗਰੀਬ, ਨਿਮਰ ਭਾਵ ਵਾਲਾ ਹੈ ਅਤੇ ਦੂਜਾ ਹੰਕਾਰੀ। ਨਿਮਰ ਭਾਵ ਦੇ ਧਾਰਨੀ ਨੂੰ ਸੁਖ ਪ੍ਰਾਪਤ ਕਰਨ ਵਾਲਾ ਅਤੇ ਹੰਕਾਰੀ ਮਾਨਵ ਨੂੰ ਜੀਵਨ ਨਾਸ਼ ਕਰਨ ਵਾਲਾ ਦਰਸਾਇਆ ਗਿਆ ਹੈ। ਇਸ ਅਸਟਪਦੀ ਵਿਚ ਹੰਕਾਰੀ ਮਾਨਵ ਦੀ ਹੰਕਾਰੀ ਬ੍ਰਿਤੀ ਅਧੀਨ ਕੀਤੇ ਕਾਰਜਾਂ ਦੇ ਇਵਜ਼ ਵਿਚ ਪ੍ਰਾਪਤ ਹੋਣ ਵਾਲੀ ਸਜ਼ਾ ਬਿਆਨ ਕਰਦਿਆਂ ਹੰਕਾਰੀ ਬ੍ਰਿਤੀ ਤੋਂ ਮੁਕਤ ਰਹਿਣ ਅਤੇ ਗਰੀਬੀ ਧਾਰਨ ਕਰਨ ਦੀ ਜੁਗਤਿ ਦੱਸੀ ਗਈ ਹੈ:

*ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ॥*
*ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ॥* (ਪੰਨਾ ੨੭੮)

ਤੇਰ੍ਹਵੀਂ ਅਸਟਪਦੀ ਵਿਚ ਸੰਤ ਪਦ ਵਾਲੇ ਪੁਰਖ ਦੀਆਂ ਵਿਸ਼ੇਸ਼ਤਾਵਾਂ ਅਤੇ ਇਨ੍ਹਾਂ ਦੇ ਨਿੰਦਕਾਂ ਦੀਆਂ ਸਜ਼ਾਵਾਂ ਦਾ ਉੱਲੇਖ ਕੀਤਾ ਗਿਆ ਹੈ। ਸੁਖਮਨੀ ਸਾਹਿਬ ਅਨੁਸਾਰ ਸੰਤ ਪਦ ਨੂੰ ਪੁਜਿਆ ਮਾਨਵ, ਦੂਸਰੇ ਪੁਰਖਾਂ ਲਈ ਉਚੇਰੇ ਜੀਵਨ-ਮਾਰਗ ਲਈ ਰੋਲ ਮਾਡਲ ਹੁੰਦਾ ਹੈ। ਸੰਤ ਪਦ ਦਾ ਧਾਰਨੀ ਉਹ ਮਾਨਵ ਹੁੰਦਾ ਹੈ ਜਿਸ ਦੀ ਆਤਮਾ ਸ਼ਾਂਤ, ਮਨ ਅਤੇ ਇੰਦਰੀਆਂ ਉਸ ਦੇ ਕਾਬੂ ਹੋਣ। ਅਜਿਹੀ ਬੁੱਧੀਮਾਨ ਆਤਮਾ ਪਵਿੱਤਰ, ਪਰਉਪਕਾਰੀ ਅਤੇ ਸਦਾਚਾਰੀ ਹੁੰਦੀ ਹੈ। ਸੰਤ-ਜਨ, ਆਪਣੇ ਸ਼ੁਭ ਗੁਣਾਂ ਨੂੰ ਨਹੀਂ ਛੱਡਦੇ ਭਾਵੇਂ ਉਨ੍ਹਾਂ ਨੂੰ ਅਰਬਾਂ ਖਰਬਾਂ ਦੇ ਲੋਭ ਲਾਲਚ ਦਿੱਤੇ ਜਾਣ। ਅਜਿਹੇ ਸੰਤ-ਜਨ ਅਵਧੂਤ ਬਣ ਕੇ ਨਿਜ ਕਲਿਆਣ ਲਈ ਜੰਗਲਾਂ ਬੇਲਿਆਂ ਵਿਚ ਸਮਾਧੀ ਅਸਤ ਵੀ ਨਹੀਂ ਹੁੰਦੇ ਸਗੋਂ ਸੰਸਾਰ ਵਿਚ ਰਹਿ ਕੇ ਜਨ-ਕਲਿਆਣ ਹਿਤ ਕਾਰਜ ਕਰਦੇ ਹਨ। ਉਹ ਆਪ ਸੱਚ ਦੇ ਮਾਰਗ 'ਤੇ ਚਲਦੇ ਹਨ ਅਤੇ ਦੂਜਿਆਂ ਨੂੰ ਵੀ ਚਲਾਉਂਦੇ ਹਨ। ਸੁਖਮਨੀ ਸਾਹਿਬ ਵਿਚ ਦਰਸਾਏ ਸੰਤ, ਮਨੁੱਖ ਨੂੰ ਸੰਸਾਰੀ-ਜੀਵਨ ਦੀ ਥੋੜ੍ਹ-ਚਿਰੀ ਸੀਮਿਤ ਜ਼ਿੰਦਗੀ ਵਿਚ ਸਾਕਾਰਾਤਮਕ ਕਾਰਜ ਵਾਲੀ ਜੀਵਨ-ਜੁਗਤ ਕਰਨ ਦੀ ਸੋਝੀ ਪ੍ਰਦਾਨ ਕਰਦੇ ਹਨ। ਇਸ ਅਸਟਪਦੀ ਵਿਚ ਇਹ ਵੀ ਸਪੱਸ਼ਟ ਕੀਤਾ ਗਿਆ ਹੈ ਕਿ ਪਰਮੇਸ਼ਰ ਨੇ ਇਸ ਸੰਸਾਰ ਵਿਚ ਕਰੋੜਾਂ ਜੀਵ ਪੈਦਾ ਕੀਤੇ ਹਨ ਜੋ ਆਪੋ ਆਪਣੇ ਕਰਮਾਂ ਅਨੁਸਾਰ ਜੂਨਾਂ ਭੁਗਤਦੇ ਹਨ। ਪਰ ਇਸ ਆਵਾਗਵਨ ਦੇ ਚੱਕਰ ਤੋਂ ਮੁਕਤੀ ਤਾਂ ਹੀ ਮਿਲ ਸਕਦੀ ਹੈ ਜੇਕਰ ਸੰਤਾਂ ਦੀ ਸ਼ਰਨ ਵਿਚ ਜਾਇਆ ਜਾਵੇ। ਇਸ ਦੇ ਨਾਲ ਹੀ ਸਪੱਸ਼ਟ ਕੀਤਾ ਗਿਆ ਹੈ ਕਿ ਅਜਿਹੇ ਸੰਤਾਂ ਦੀ ਨਿੰਦਾ ਕਰਨ ਵਾਲਾ ਲੋਕ ਤੇ ਪਰਲੋਕ ਵਿਚ ਤਸੀਹੇ ਭੁਗਤਦਾ ਹੈ। ਅਜਿਹਾ ਸੰਤ-ਦੋਖੀ, ਧੋਖੇਬਾਜ਼, ਲਾਲਚੀ, ਨੀਚ, ਹੰਕਾਰੀ, ਦੁਖੀ, ਮੁਰਦੇ ਵਾਂਗ ਹੋ ਕੇ ਦਿਨ ਰਾਤ ਦੁੱਖ ਤੇ ਸੰਤਾਪ ਭੋਗਦਾ ਹੈ। ਅਜਿਹੇ ਨਿੰਦਕ ਦੀ ਸੰਗਤ ਤੋਂ ਹਰ ਕੋਈ ਪਾਸਾ ਮੋੜ ਲੈਂਦਾ ਹੈ ਕਿਉਂਕਿ ਪ੍ਰਭੂ ਪਿਆਰਿਆਂ ਦਾ ਨਿੰਦਕ ਅਪਵਿੱਤਰ ਹੋਣ ਕਾਰਨ ਸੱਪਾਂ ਵਰਗੀਆਂ ਜੂਨਾਂ ਭੁਗਤਦਾ ਹੈ।

ਚੌਦ੍ਹਵੀਂ ਅਸਟਪਦੀ ਤੇ ਸਲੋਕ ਵਿਚ ਮਨੁੱਖ ਨੂੰ ਮਨੁੱਖ ਦੀ ਗੁਲਾਮੀ ਕਰਨ ਤੋਂ ਵਰਜਦਿਆਂ, ਡਿਕੇ ਡੋਲੇ ਖਾਣ ਵਾਲੀ ਸਿਆਣਪ ਨੂੰ ਛੱਡਣ ਅਤੇ ਇਕ ਪਰਮੇਸ਼ਰ ਦੀ ਆਸ ਰੱਖਣ ਦੀ ਪ੍ਰੇਰਨਾ ਕੀਤੀ ਗਈ ਹੈ। ਇਸ ਜੀਵਨ-ਜੁਗਤ ਦੀ ਮਹੱਤਤਾ ਇਸ ਤੱਥ ਵਿਚ ਵਿਦਮਾਨ ਹੈ ਕਿ ਮਨੁੱਖ ਦੀ ਟੇਕ ਅਥਵਾ ਗੁਲਾਮੀ ਸਹਾਰਨ ਦੀ ਲੋੜ ਨਹੀਂ ਕਿਉਂਕਿ ਉਸ ਨੂੰ ਵੀ ਸਭ ਕੁਝ ਉਸੇ ਇੱਕੋ ਇਕ ਪਰਮਾਤਮਾ ਨੇ ਸਾਰੀਆਂ ਸ਼ਕਤੀਆਂ ਬਖਸ਼ੀਆਂ ਹਨ ਅਤੇ ਦੂਸਰਿਆਂ ਨੂੰ ਵੀ ਸਭ ਕੁਝ ਦੇਵਣ ਵਾਲਾ ਓਹੋ ਇੱਕੋ ਇਕ ਪਰਮਾਤਮਾ ਹੈ। ਇਸ ਜੀਵਨ-ਜੁਗਤ ਅਨੁਸਾਰ ਜੇਕਰ ਮਨੁੱਖ ਆਪਣੀਆਂ ਸਾਰੀਆਂ ਸਮੱਸਿਆਵਾਂ ਦੇ ਸਮਾਧਾਨ ਲਈ ਮਨੁੱਖ ਦੀ ਟੇਕ ਬਿਰਥੀ ਸਮਝ ਕੇ ਪ੍ਰਭੂ ਦੀ ਟੇਕ ਰਖਣ ਵਾਲੀ ਜੀਵਨ-ਜੁਗਤ ਅਪਨਾ ਲਵੇ ਤਾਂ ਉਹ ਗ੍ਰਿਹਸਥ ਵਿਚ ਵੀ ਨਿਰਬਾਨ ਪਦ ਪ੍ਰਾਪਤ ਕਰ ਸਕਦਾ ਹੈ:

*ਏਕ ਊਪਰਿ ਜਿਸੁ ਜਨ ਕੀ ਆਸਾ॥ ਤਿਸ ਕੀ ਕਟੀਐ ਜਮ ਕੀ ਫਾਸਾ॥*

*(ਪੰਨਾ ੨੮੧)*

ਪੰਦਰ੍ਹਵੀਂ ਅਸਟਪਦੀ ਤੇ ਸਲੋਕ ਵਿਚ ਪਰਮੇਸ਼ਰ ਨੂੰ ਸਰਬ-ਕਲਾ ਭਰਪੂਰ, ਸਰਬ-ਵਿਆਪਕ, ਸ਼ਰਬ-ਸ਼ਕਤੀਮਾਨ, ਪਾਲਣਹਾਰ, ਰਾਖਣਹਾਰ ਆਦਿ ਵਾਲੇ ਗੁਣਾਂ ਵਾਲਾ ਦਰਸਾ ਕੇ ਮਨੁੱਖ ਨੂੰ ਉਸ ਨੂੰ ਹਰ ਪਲ ਯਾਦ ਰੱਖਣ ਦੀ ਜੀਵਨ-ਜੁਗਤ ਦੱਸੀ ਗਈ ਹੈ। ਕਿਉਂਕਿ ਇਹ ਪਰਮੇਸ਼ਰ ਉਸ ਦੇ ਸਾਰੇ ਦੁੱਖਾਂ ਦਰਦਾਂ ਨੂੰ ਨਾ ਕੇਵਲ ਜਾਣਦਾ ਹੀ ਹੈ ਸਗੋਂ ਉਨ੍ਹਾਂ ਦਾ ਸਫਲ ਇਲਾਜ ਕਰਨ ਦੇ ਸਮਰਥ ਵੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਬੜੇ ਸਪੱਸ਼ਟ ਸ਼ਬਦਾਂ ਵਿਚ ਆਖਦੇ ਹਨ ਕਿ ਜੇਕਰ ਕੋਈ ਮਨੁੱਖ ਪ੍ਰਭੂ ਦੀਆਂ ਅਪਾਰ ਦਾਤਾਂ ਪ੍ਰਾਪਤ ਕਰਨ ਉਪਰੰਤ ਖੁਦ ਦਾਤਾਰ ਬਣ ਬੈਠੇ ਤਾਂ ਉਹ ਗੁਰੂ-ਦਰਬਾਰ ਵਿਚ ਗਵਾਰ ਗਿਣਿਆ ਜਾਵੇਗਾ:

*ਜੇ ਕੋ ਹੋਇ ਬਹੈ ਦਾਤਾਰੁ॥ ਤਿਸੁ ਦੇਨਹਾਰੁ ਜਾਨੈ ਗਾਵਾਰੁ॥ (ਪੰਨਾ ੨੮੨)*

ਅੱਜ ਕਲ੍ਹ ਦੇ ਸਾਧ, ਸੰਤ ਤਾਂ ਆਪਣੇ ਆਪ ਨੂੰ ਗੁਰੂ ਹੀ ਨਹੀਂ ਭਗਵਾਨ ਪ੍ਰਗਟ ਕਰਦੇ ਹਨ ਅਤੇ ਉਨ੍ਹਾਂ ਦੇ ਪੈਰੋਕਾਰ ਇਨ੍ਹਾਂ ਬਿਨਸਨਹਾਰ ਪੰਜ ਭੂਤਕ ਸਰੀਰਾਂ ਨੂੰ ਹੀ ਦਾਤਾਰ ਮੰਨ ਕੇ ਪੂਜਦਿਆਂ ਆਪਣਾ ਦੁਰਲਭ ਮਾਨਸ ਜਨਮ ਵਿਅਰਥ ਗੁਆ ਰਹੇ ਹਨ:

*ਸਤਿਗੁਰੁ ਸਿਖ ਕੇ ਬੰਧਨ ਕਾਟੈ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ॥*

*(ਪੰਨਾ ੨੮੬)*

ਵਿਕਾਰਾਂ ਤੋਂ ਹਟਣ ਵਾਲੀ ਜੀਵਨ-ਜੁਗਤ ਹੀ ਸਿੱਖ ਨੂੰ 'ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮ' ਵਾਲੀ ਵਿਵਸਥਾ ਪ੍ਰਦਾਨ ਕਰ ਸਕਦੀ ਹੈ।

ਉੱਨ੍ਹੀਵੀਂ ਅਸਟਪਦੀ ਤੇ ਸਲੋਕ ਵਿਚ ਮਨੁੱਖ ਦਾ ਵਪਾਰੀ ਰੂਪ ਪ੍ਰਦਰਸ਼ਤ

ਕੀਤਾ ਗਿਆ ਹੈ। ਧਨ ਕਮਾਉਣ ਵਾਲੇ ਇਸ ਵਪਾਰੀ ਮਨੁੱਖ ਨੂੰ ਗੁਰੂ ਜੀ ਜੁਗਤ ਦੱਸਦੇ ਹਨ ਕਿ ਸਭ ਤੋਂ ਸ੍ਰੇਸ਼ਟ ਧਨ ਦੀ ਕਮਾਈ ਹਰਿ ਨਾਮ ਦਾ ਸਿਮਰਨ ਹੈ। ਇਸ ਦਾ ਕਾਰਨ ਸਪੱਸ਼ਟ ਕੀਤਾ ਗਿਆ ਹੈ ਕਿ ਰਾਜ, ਰੰਗ, ਮਾਲ, ਅਸਬਾਬ, ਹਾਥੀ, ਘੋੜੇ, ਸੁਇਨਾ, ਰੁਪਾ, ਇਸਤਰੀ, ਪੁੱਤਰ, ਸਨਬੰਧੀ ਆਦਿ ਇਹ ਸਾਰੇ ਨਾਸ਼ਮਾਨ ਸ੍ਰੋਤ ਹਨ ਜੋ ਪ੍ਰਾਣੀ ਦੇ ਮਰਨ ਨਾਲ ਹੀ ਉਸ ਦਾ ਸਾਥ ਛੱਡ ਦਿੰਦੇ ਹਨ। ਪਰ ਨਾਮ ਇਕ ਅਜਿਹਾ ਧਨ ਹੈ ਜੋ ਮੌਤ ਉਪਰੰਤ ਵੀ ਉਸ ਦੇ ਨਾਲ ਹੀ ਰਹਿੰਦਾ ਹੈ।

ਵੀਹਵੀਂ ਅਸਟਪਦੀ ਤੇ ਸਲੋਕ ਵਿਚ ਪਰਮੇਸ਼ਰ ਨੂੰ ਦਾਤੇ ਦੇ ਰੂਪ ਵਿਚ ਅਤੇ ਮਨੁੱਖ ਨੂੰ ਇਕ ਮੰਗਤੇ ਦੇ ਰੂਪ ਵਿਚ ਪ੍ਰਸਤੁਤ ਕੀਤਾ ਗਿਆ ਹੈ। ਗੁਰੂ ਸਾਹਿਬ ਨੇ ਮਨੁੱਖ ਨੂੰ ਜੋ ਏਥੇ ਜੀਵਨ-ਜੁਗਤ ਦੱਸੀ ਹੈ ਉਹ ਨਿਰਾਲੀ ਹੈ। ਏਥੇ ਮਨੁੱਖ ਮੰਗਤਾ ਬਣ ਕੇ ਪ੍ਰਭੂ ਪਾਸੋਂ ਦੁਨਿਆਵੀ ਵਸਤਾਂ ਦੀ ਮੰਗ ਨਹੀਂ ਕਰਦਾ। ਉਹ ਪ੍ਰਭੂ ਪਾਸੋਂ ਦਾਨ-ਰੂਪ ਵਿਚ ਹਰਿ ਨਾਮ, ਸਾਧ ਜਨਾਂ ਦੀ ਧੂੜੀ, ਪ੍ਰਭੂ-ਜਸ ਗਾਉਣ ਦੀ ਸਮਰੱਥਾ, ਚਰਨ ਕਮਲਾਂ ਦੀ ਪ੍ਰੀਤ ਅਤੇ ਪ੍ਰਭੂ-ਭਗਤੀ ਦੀ ਮੰਗ ਕਰਦਾ ਹੈ। ਉਸ ਨੂੰ ਸਮਝ ਆ ਗਈ ਹੈ ਕਿ ਦੁਨਿਆਵੀ ਵਸਤਾਂ ਦੀ ਪ੍ਰਾਪਤੀ ਨਾਲ ਜੀਵਨ ਸੁਖਮਈ ਅਤੇ ਸ਼ਾਂਤਮਈ ਨਹੀਂ ਹੋ ਸਕਦਾ ਹੈ। ਜਿਹੜੇ ਮਨੁੱਖਾਂ ਨੇ ਹਿਰਦੇ ਵਿਚ ਗੁਰੂ ਦੇ ਉਪਦੇਸ਼ ਪੂਰਨ ਰੂਪ ਵਸਾ ਅਮਲ ਕਰਨ ਦੀ ਜੁਗਤਿ ਅਪਨਾਈ ਹੈ ਉਹੀ ਭਲਾ ਕਰਨ ਵਾਲੇ, ਸੋਭਾ ਵਾਲੇ ਅਤੇ ਧਨਵੰਤ ਬਣੇ ਹਨ।

ਇੱਕੀਵੀਂ ਅਸਟਪਦੀ ਤੇ ਸਲੋਕ ਵਿਚ ਪ੍ਰਭੂ ਦੇ ਸਰਗੁਣ ਤੇ ਨਿਰਗੁਣ ਸਰੂਪ ਨੂੰ ਇਕ ਮੰਨਣ ਦੀ ਜੀਵਨ-ਜੁਗਤ ਦਰਸਾਈ ਗਈ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਸੰਦਰਭ ਵਿਚ ਹਰ ਪ੍ਰਕਾਰ ਦੇ ਪ੍ਰਚਲਿਤ ਭਰਮ ਭੁਲੇਖਿਆਂ ਨੂੰ ਦੂਰ ਕਰਦਿਆਂ ਸਪੱਸ਼ਟ ਕੀਤਾ ਹੈ ਕਿ ਇਸ ਸ੍ਰਿਸ਼ਟੀ ਦੀ ਰਚਨਾ ਦਾ ਹਰੇਕ ਪਹਿਲੂ ਉਸ ਇਕ ਪ੍ਰਭੂ ਦੀ ਕਿਰਤ ਹੈ ਜੋ ਏਥੇ ਕੁਝ ਵੀ ਨਾ ਹੋਣ ਸਮੇਂ ਵਿਆਪਕ ਸੀ। ਅਸਲ ਵਿਚ ਉਸ ਨੇ ਆਪ ਹੀ ਇਹ ਸਾਰਾ ਖੇਲ ਰਚਾਇਆ ਹੈ:

*ਆਪਨ ਖੇਲੁ ਆਪਿ ਵਰਤੀਜਾ॥ ਨਾਨਕ ਕਰਨੈਹਾਰੁ ਨ ਦੂਜਾ॥ (ਪੰਨਾ ੨੯੧)*

ਦਰਅਸਲ ਉਹ ਪ੍ਰਭੂ ਬੇਸੁਮਾਰ, ਬੇਅੰਤ, ਅਥਾਹ, ਅਗਨਤ ਤੇ ਅਤੋਲ ਹੈ। ਉਸ ਦੀ ਜਿਸ ਤਰ੍ਹਾਂ ਦੀ ਇੱਛਾ ਹੁੰਦੀ ਹੈ ਉਸ ਤਰ੍ਹਾਂ ਹੀ ਕੋਈ ਬੋਲਦਾ ਹੈ।

ਬਾਈਵੀਂ ਅਸਟਪਦੀ ਤੇ ਸਲੋਕ ਵਿਚ ਮਨੁੱਖ ਨੂੰ ਸਪੱਸ਼ਟ ਕੀਤਾ ਗਿਆ ਹੈ ਕਿ ਠਾਕੁਰ ਰੂਪ ਇੱਕੋ ਇਕ ਪ੍ਰਭੂ ਆਪ ਹੀ ਸਰਬ-ਵਿਆਪਕ ਹੈ, ਹੋਰ ਕੋਈ ਵੀ ਦੂਜਾ ਨਹੀਂ। ਉਸ ਦਾ ਜਦੋਂ ਦਿਲ ਕਰਦਾ ਹੈ ਇਸ ਸ੍ਰਿਸ਼ਟੀ ਦਾ ਵਿਸਥਾਰ ਕਰ ਲੈਂਦਾ ਹੈ ਤੇ ਜਦੋਂ ਇੱਛਾ ਹੋਵੇ ਸੰਘਾਰ ਕਰ ਦਿੰਦਾ ਹੈ। ਇਸ ਲਈ ਪ੍ਰਭੂ-ਸ਼ਕਤੀ ਅਤੇ ਰਜ਼ਾ ਅੱਗੇ ਸਿਰ ਨਿਵਾਉਣ ਵਾਲੀ ਜੁਗਤ ਹੀ ਧਰਵਾਸ ਪ੍ਰਦਾਨ ਕਰ ਸਕਦੀ ਹੈ।

ਤੇਈਵੀਂ ਅਸਟਪਦੀ ਤੇ ਸਲੋਕ ਵਿਚ ਮਨੁੱਖ ਨੂੰ ਵਿਵਹਾਰਕ ਜੀਵਨ ਵਿਚ ਸਫ਼ਲਤਾ ਹਾਸਲ ਕਰਨ ਦੀ ਮੁਲਵਾਨ ਜੀਵਨ-ਜੁਗਤ ਦੱਸੀ ਗਈ ਹੈ। ਇਹ ਜੀਵਨ-ਜੁਗਤ ਹੈ—ਗਿਆਨ ਦੀ ਪ੍ਰਾਪਤੀ। ਗਿਆਨ ਇਕ ਅਜਿਹਾ ਮੁੱਲਵਾਨ ਸਾਧਨ ਹੈ ਜੋ ਅਗਿਆਨਤਾ ਦਾ ਨਾਸ ਕਰਦਿਆਂ ਮਨੁੱਖ ਨੂੰ ਚੰਗੇ-ਮੰਦੇ ਦੀ ਸੋਝੀ ਪ੍ਰਾਪਤ ਕਰਨ ਦੇ ਸਮਰੱਥ ਬਣਾਉਂਦਾ ਹੈ। ਅਗਿਆਨੀ ਪੁਰਸ਼ ਨੂੰ ਤਾਂ ਇਹ ਸੋਝੀ ਹੋ ਸਕਣੀ ਸੰਭਵ ਹੀ ਨਹੀਂ । ਗਿਆਨ ਦੇ ਆਸਰੇ ਹੀ ਉਸ ਨੂੰ ਆਪਣੇ ਅੰਤਰ-ਆਤਮੇ ਵਿਚ ਪ੍ਰਭੂ-ਪ੍ਰਕਾਸ਼ ਦੀ ਸੋਝੀ ਆਉਂਦੀ ਹੈ ਜਿਸ ਦੇ ਫਲਸਰੂਪ ਉਹ ਪਰੰਪਰਾਗਤ ਮੁਕਤੀ ਦੀ ਥਾਂ ਜੀਵਨ-ਮੁਕਤੀ ਦੀ ਲੋਚਾ ਕਰਦਾ ਹੈ। ਉਹ ਸਮਝ ਲੈਂਦਾ ਹੈ ਕਿ ਜੀਵਨ-ਮੁਕਤ ਪਦ ਪ੍ਰਾਪਤ ਕਰਨ ਨਾਲ ਹੀ ਧਨਵੰਤ, ਕੁਲਵੰਤ ਤੇ ਪਤਵੰਤ ਬਣਿਆ ਜਾ ਸਕਦਾ ਹੈ। ਜੀਵਨ-ਮੁਕਤ ਜੀਵਨ ਵਾਲੇ ਮਨੁੱਖ ਦੇ ਹਿਰਦੇ ਵਿਚ ਭਗਵੰਤ ਦਾ ਵਾਸ ਹੋ ਜਾਂਦਾ ਹੈ। ਇਹ ਜੀਵਨ-ਮੁਕਤ ਪਦ ਪ੍ਰਾਪਤ ਕਰਨ ਵਾਲਾ ਮਨੁੱਖ ਨਾ ਕੇਵਲ ਆਪ ਮੁਕਤ ਹੁੰਦਾ ਹੈ ਸਗੋਂ ਸਮੁੱਚੇ ਮਾਨਵ-ਸੰਸਾਰ ਨੂੰ ਮੁਕਤ ਕਰਨ ਦੇ ਸਮਰੱਥ ਹੋ ਜਾਂਦਾ ਹੈ। ਅਜਿਹੀ ਜੀਵਨ-ਸ਼ੈਲੀ ਵਾਲੇ ਮਨੁੱਖ ਨੂੰ ਸਦਾ ਨਮਸਕਾਰ ਕਰਨੀ ਲੋੜੀਂਦੀ ਹੈ।

ਚੌਵੀਵੀਂ ਅਸਟਪਦੀ ਤੇ ਸਲੋਕ ਵਿਚ ਵੀ ਮਨੁੱਖ ਨੂੰ ਅਜੋਕੇ ਸਮੇਂ ਥਾਂ-ਥਾਂ ’ਤੇ ਵਪਾਰਕ ਕੇਂਦਰ ਖੋਲ੍ਹ ਕੇ ਬੈਠੇ ਨਾਮਧਰੀਕ ਗੁਰੂਆਂ ਦੀ ਗੱਲ ਸੁਣਨ ਨਾਲੋਂ ਪੂਰੇ ਗੁਰੂ ਦਾ ਉਪਦੇਸ਼ ਸੁਣਨ ਦੀ ਜੀਵਨ-ਜੁਗਤ ਦੱਸੀ ਗਈ ਹੈ। ਏਹੋ ਜੁਗਤ ਮਨੁੱਖ ਨੂੰ ਪਰਮੇਸ਼ਰ ਨੂੰ ਨੇੜਿਓਂ ਹੋ ਕੇ ਵੇਖਣ, ਪਰਖਣ ਦੀ ਸੋਝੀ ਪ੍ਰਦਾਨ ਕਰ ਸਕਦੀ ਹੈ। ਇਸੇ ਲਈ ਗੁਰੂ ਜੀ ਮਨੁੱਖ ਨੂੰ ਹੰਕਾਰੀ ਭਾਵਨਾ ਛਡ ਕੇ ਨਿਮਰਤਾ ਧਾਰਨ ਕਰਨ ਦੀ ਪ੍ਰੇਰਨਾ ਕਰਦੇ ਹਨ। ਸੁਖਮਨੀ ਸਾਹਿਬ ਦੀ ਸਮੁੱਚੀ ਬਾਣੀ ਵਿਚ ਇਹ ਗੁਣ ਹੈ ਕਿ ਇਸ ਵਿਚ ਦਰਸਾਈ ਗਈ ਜੀਵਨ-ਜੁਗਤ ਅਪਨਾਉਣ ਵਾਲੇ ਦੀ ਸੋਭਾ ਸਭ ਤੋਂ ਉੱਚੀ ਸਥਾਪਤ ਹੋ ਜਾਂਦੀ ਹੈ।

ਉਪਰੋਕਤ ਅਧਿਐਨ ਇਸ ਤੱਥ ਨੂੰ ਭਲੀ-ਭਾਂਤ ਉਭਾਰਦਾ ਹੈ ਕਿ ਸੁਖਮਨੀ ਸਾਹਿਬ ਵਿਚ ਦਰਸਾਈ ਗਈ ਜੀਵਨ-ਜੁਗਤ ਅਜੋਕੇ ਮਾਨਵ ਦੇ ਤਨ ਨੂੰ, ਮਨ ਨੂੰ ਅਤੇ ਆਤਮਾ ਨੂੰ ਸੰਵਾਰਨ ਤੇ ਸ਼ਿੰਗਾਰਨ ਲਈ ਪੂਰੀ ਤਰ੍ਹਾਂ ਸਾਰਥਿਕ ਤੇ ਸਮਰੱਥ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਿਸ ਪ੍ਰਕਾਰ ਦਾ ਸੰਵਾਦ ਇਸ ਬਾਣੀ ਵਿਚ ਪ੍ਰਭੂ ਤੇ ਮਨੁੱਖ ਦਾ ਰਚਾਇਆ ਹੈ ਉਸ ਦਾ ਸਰੋਕਾਰ ਮਾਨਵ ਦੇ ਤਨ ਤੇ ਮਨ ਦੇ ਸੁਖਾਂ ਤੋਂ ਇਲਾਵਾ ਆਤਮ ਵਿਕਾਸ ਨਾਲ ਵੀ ਜੁੜਿਆ ਹੋਇਆ ਹੈ। ਇਸ ਪੱਖ ਨੂੰ ਪ੍ਰੋ. ਤੇਜਾ ਸਿੰਘ ਨੇ ਆਪਣੀ ਅੰਗਰੇਜ਼ੀ ਦੀ ਪੁਸਤਕ Psalm of Peace ਵਿਚ ਵਿਸਥਾਰ ਸਹਿਤ ਵਿਚਾਰਦਿਆਂ ਸੁਖਮਨੀ ਸਾਹਿਬ ਦੀ ਰਚਨਾ ਨੂੰ ਅਜੋਕੇ ਮਾਨਸਿਕ ਤਨਾਓ ਨਾਲ ਘਿਰੇ ਮਨੁੱਖ ਲਈ ਤੰਦਰੁਸਤ ਹੋਣ ਦਾ ਸਾਧਨ ਦਸਿਆ ਹੈ। ■

# ਗਉੜੀ ਦੀ ਵਾਰ : ਇਕ ਅਧਿਐਨ

*-ਡਾ. ਜਸਵਿੰਦਰ ਕੌਰ**

'ਵਾਰ' ਪੰਜਾਬੀ ਦਾ ਇਕ ਲੋਕਪ੍ਰਿਅ ਕਾਵਿ-ਰੂਪ ਹੈ ਜੋ ਬੀਰ ਰਸ ਉਤਪੰਨ ਕਰਨ ਲਈ ਅਤਿਅੰਤ ਢੁਕਵਾਂ ਤੇ ਅਨੁਕੂਲ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਾਲ ਤਕ ਅਜਿਹੀਆਂ ਕਈ ਬੀਰ ਰਸੀ ਵਾਰਾਂ ਜਨ-ਸਾਧਾਰਨ ਵਿਚ ਪ੍ਰਚਲਿਤ ਸਨ, ਜਿਨ੍ਹਾਂ ਵਿਚ ਤਤਕਾਲੀਨ ਪੰਜਾਬੀ ਜੋਧਿਆਂ, ਸੂਰਬੀਰਾਂ, ਰਾਜਿਆਂ ਅਤੇ ਲੋਕ-ਨਾਇਕਾਂ ਦੀ ਉਸਤਤ ਕੀਤੀ ਗਈ ਸੀ ਤੇ ਜਿਨ੍ਹਾਂ ਨੂੰ ਢਾਡੀ ਲੋਕ ਗਾ ਕੇ ਲੋਕਾਂ ਵਿਚ ਸੁਣਾਇਆ ਕਰਦੇ ਸਨ। ਇਹ ਵਾਰਾਂ ਜਨਤਾ ਵਿਚ ਇਤਨੀਆਂ ਹਰਮਨ ਪਿਆਰੀਆਂ ਸਨ ਕਿ ਗੁਰੂ ਸਾਹਿਬਾਨ ਨੇ ਇਸ ਕਾਵਿ-ਰੂਪ ਨੂੰ ਅਧਿਆਤਮਿਕ ਵਿਸ਼ਿਆਂ ਲਈ ਵਰਤਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਲ ੨੨ ਵਾਰਾਂ ਹਨ—ਤਿੰਨ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ, ਚਾਰ ਸ੍ਰੀ ਗੁਰੂ ਅਮਰਦਾਸ ਜੀ ਦੀਆਂ, ਅੱਠ ਸ੍ਰੀ ਗੁਰੂ ਰਾਮਦਾਸ ਜੀ ਦੀਆਂ, ਛੇ ਸ੍ਰੀ ਗੁਰੂ ਅਰਜਨ ਦੇਵ ਜੀ ਦੀਆਂ ਅਤੇ ਇਕ ਭਾਈ ਸੱਤਾ ਜੀ ਅਤੇ ਭਾਈ ਬਲਵੰਡ ਜੀ ਦੀ।

ਇਨ੍ਹਾਂ ਵਿੱਚੋਂ ੯ ਵਾਰਾਂ ਨੂੰ ਲੋਕ ਪ੍ਰਸਿੱਧ ਬੀਰ ਰਸੀ ਵਾਰਾਂ ਦੀਆਂ ਧੁਨੀਆਂ ਉੱਤੇ ਗਾਉਣ ਦਾ ਉਪਦੇਸ਼ ਹੈ। 'ਗਉੜੀ ਕੀ ਵਾਰ ਮਹਲਾ ੪' ਨੂੰ ਰਾਇ ਕਮਾਲ ਦੀ ਮੌਜ ਦੀ ਵਾਰ ਦੀ ਧੁਨੀ ਉੱਪਰ ਗਾਉਣ ਦਾ ਆਦੇਸ਼ ਹੈ।

'ਗਉੜੀ ਦੀ ਵਾਰ' ਸ੍ਰੀ ਗੁਰੂ ਰਾਮਦਾਸ ਜੀ ਦੀ ਇਕ ਸ੍ਰੇਸ਼ਟ ਅਤੇ ਪ੍ਰੌੜ੍ਹ ਰਚਨਾ ਹੈ ਜਿਸ ਦੀਆਂ ੩੩ ਪਉੜੀਆਂ ਹਨ। ੨੭ ਤੋਂ ੩੧ ਤਕ ਦੀਆਂ ਪਉੜੀਆਂ ਸ੍ਰੀ ਗੁਰੂ ਅਰਜਨ ਸਾਹਿਬ ਨੇ ਆਪਣੇ ਵੱਲੋਂ ਜੋੜ ਦਿੱਤੀਆਂ ਹਨ।

'ਗਉੜੀ ਦੀ ਵਾਰ' ਨੂੰ ਸਾਹਿਤਕ, ਸਿਧਾਂਤਿਕ ਅਤੇ ਸਮਾਜਿਕ ਪੱਖ ਤੋਂ ਵਿਚਾਰਿਆ ਜਾ ਸਕਦਾ ਹੈ।

'ਗਉੜੀ ਦੀ ਵਾਰ' ਵਿਚ ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਸਮੇਂ ਦੇ ਸਮਾਜਿਕ, ਧਾਰਮਿਕ ਅਤੇ ਰਾਜਨੀਤਿਕ ਜੀਵਨ ਨੂੰ ਬੜੀ ਬਰੀਕੀ ਨਾਲ ਚਿਤਰਿਆ ਹੈ। ਇਹ ਵਾਰ ਗੁਰੂ ਸਾਹਿਬ ਦੇ ਸਮੇਂ ਦੇ ਸਮਾਜ ਦਾ ਵਾਸਤਵਿਕ ਦਰਪਣ ਹੈ। ਗੁਰੂ ਸਾਹਿਬ ਨੇ ਆਪਣੇ ਸਮੇਂ ਦੇ ਸਮਾਜ ਦੀਆਂ ਊਣਤਾਈਆਂ ਦਾ ਚਿਤਰਨ ਕੀਤਾ ਹੈ। ਇਸ ਵਾਰ ਦੀ ਗਿਆਰ੍ਹਵੀਂ ਪਉੜੀ ਵਿਚ ਗੁਰੂ ਸਾਹਿਬ ਨੇ ਸਮਾਜਿਕ ਜੀਵਨ ਦੀ ਮਹੱਤਤਾ ਅਤੇ ਗੁਰਸਿੱਖ ਦੀ ਰਹਿਣੀ ਬਹਿਣੀ ਦੀ ਵੀ ਚਰਚਾ ਕੀਤੀ ਹੈ। ਉਨ੍ਹਾਂ ਅਨੁਸਾਰ ਜਿਨ੍ਹਾਂ ਲੋਕਾਂ ਨੂੰ ਨਿਰਾ ਖਾਣ-ਪੀਣ, ਪਹਿਨਣ ਦਾ ਚਸਕਾ ਹੈ, ਉਹ ਕੋਹੜ

** ਮੁਖੀ, ਭਗਤ ਪੂਰਨ ਸਿੰਘ ਚੇਅਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।*

ਦੇ ਮਾਰੇ ਹੋਏ ਸਾਹਮਣੇ ਤਾਂ ਮਿੱਠੀਆਂ ਗੱਲਾਂ ਕਰਦੇ ਹਨ ਪਰ ਪਿੱਛੋਂ ਰੱਜ ਕੇ ਨਿੰਦਾ ਕਰਦੇ ਹਨ, ਅਜਿਹੇ ਬੰਦੇ ਰੱਬ ਤੋਂ ਦੂਰ ਵਿਛੜੇ ਪਏ ਹਨ।

ਪ੍ਰਭੂ ਦੀ ਬੰਦਗੀ ਕਰਨ ਵਾਲੇ ਗੁਰਮੁਖ ਜਨ ਤਾਂ ਸਾਰੇ ਜਗਤ ਵਿਚ ਸੋਭਾ ਪਾਉਂਦੇ ਹਨ ਪਰ ਜੋ ਮੂਰਖ ਉਨ੍ਹਾਂ ਨਾਲ ਵੈਰ ਬਣਾ ਲੈਂਦੇ ਹਨ, ਉਹ ਕਦੇ ਸੁਖੀ ਨਹੀਂ ਹੁੰਦੇ; ਅਜਿਹੇ ਬੰਦੇ ਮੁੱਢੋਂ ਵੱਢੇ ਹੋਏ ਰੁੱਖ ਸਮਾਨ ਹਨ, ਜਿਨ੍ਹਾਂ ਦੇ ਟਾਹਣ ਆਪੇ ਸੁੱਕ ਜਾਂਦੇ ਹਨ। ਇਨ੍ਹਾਂ ਗੁਰ-ਨਿੰਦਕਾਂ ਦੇ ਅੰਦਰ ਭੀ ਕੋਈ ਗੁਣ ਮੌਲ ਨਹੀਂ ਸਕਦਾ।

੧੨ਵੀਂ ਪਉੜੀ ਦੇ ਪਹਿਲੇ ਸਲੋਕ ਦੇ ਅੰਤ ਵਿਚ ਬਿਆਨ ਹੈ- ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੋ ਸਾਚੈ ਮਾਰਿ ਪਚਾਇਆ॥ ਇਹ ਪੰਕਤੀ ਉਸ ਵਕਤ ਦੇ ਗੁਰਗੱਦੀ ਦੇ ਵਿਰੋਧੀਆਂ ਵੱਲ ਸੰਕੇਤ ਕਰਦੀ ਹੈ। ਜ਼ਰਾ ਧਿਆਨ ਨਾਲ ਦੇਖੀਏ ਤਾਂ ਇਹ ਗੱਲਾਂ ਬੜੀਆਂ ਕਰੜੀਆਂ ਹੋਣ ਕਰਕੇ ਬੜੀ ਸੰਜੀਦਗੀ ਨਾਲ ਕਹੀਆਂ ਗਈਆਂ ਹਨ।

ਇਸ ਬਾਣੀ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੇ ਵਿਰੁੱਧ ਜੋ ਪਾਰਟੀ ਖੜ੍ਹੀ ਹੋਣ ਦਾ ਯਤਨ ਕਰ ਰਹੀ ਸੀ ਉਸ ਨੂੰ ਸਮਝਾ ਰਹੇ ਹਨ ਕਿ ਸਤਿਗੁਰ ਕੇਵਲ ਇਕ ਹੈ, ਉਸ ਨੂੰ ਪ੍ਰਤੱਖ ਗੁਰੂ ਮੰਨੋ, ਉਸ ਦੀ ਬਾਣੀ ਨੂੰ ਪ੍ਰਮਾਣਿਕ ਕਰਕੇ ਪੜ੍ਹੋ ਤੇ ਕਿਸੇ ਨਵੀਂ ਗੱਦੀ ਲਾਉਣ ਵਾਲੇ ਦੇ ਦੁਆਲੇ ਇਕੱਠੇ ਨਾ ਹੋਵੋ।

ਜੇ ਅਸੀਂ ਸ੍ਰੀ ਗੁਰੂ ਅਮਰਦਾਸ ਜੀ ਦੀਆਂ ਪ੍ਰਾਪਤੀਆਂ 'ਤੇ ਝਾਤੀ ਮਾਰਦੇ ਹਾਂ ਤਾਂ ਪਤਾ ਚੱਲਦਾ ਹੈ ਕਿ ਉਨ੍ਹਾਂ ਨੇ ਗੁਰੂ ਨਾਨਕ ਸਾਹਿਬ ਅਤੇ ਗੁਰੂ ਅੰਗਦ ਸਾਹਿਬ ਦੇ ਚਲਾਏ ਕਾਰਜ ਨੂੰ ਬਹੁਤ ਲਗਨ ਨਾਲ ਅੱਗੇ ਵਧਾਇਆ। ਉਨ੍ਹਾਂ ਨੇ ਲੰਗਰ ਦੀ ਪ੍ਰਥਾ ਚਲਾਈ। ਗੁਰੂ ਸਾਹਿਬ ਦੇ ਬਹੁਤ ਸ਼ਰਧਾਲੂ ਬਣ ਗਏ ਅਤੇ ਆਪ ਉਨ੍ਹਾਂ ਸਾਰਿਆਂ ਨਾਲ ਸੰਪਰਕ ਰੱਖਣਾ ਉਨ੍ਹਾਂ ਲਈ ਬਹੁਤ ਔਖਾ ਹੋ ਗਿਆ, ਇਸ ਲਈ ਉਨ੍ਹਾਂ ੨੨ ਮੰਜੀਆਂ ਦੀ ਸਥਾਪਨਾ ਕੀਤੀ ਅਤੇ ਉਨ੍ਹਾਂ ਲਈ ਮਸੰਦ ਨਿਯੁਕਤ ਕੀਤੇ ਜੋ ਸਿੱਖ ਸਿਧਾਂਤਾਂ, ਵਿਸ਼ਵਾਸਾਂ ਨਾਲ ਪੂਰੀ ਤਰ੍ਹਾਂ ਜਾਣੂੰ ਸਨ ਅਤੇ ਗੁਰੂ-ਘਰ ਲਈ ਪ੍ਰਾਪਤ ਮਾਇਆ ਇਕੱਤਰ ਕਰਦੇ ਸਨ। ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ, ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਭਗਤਾਂ ਦੀ ਬਾਣੀ ਇਕੱਤਰ ਕਰਕੇ ਲੋਕਾਂ ਸਾਹਮਣੇ ਲਿਆਂਦੀ ਜੋ ਬਹੁਤ ਲੋਕਪ੍ਰਿਯ ਹੋਈ। ਗੋਇੰਦਵਾਲ ਸਾਹਿਬ ਸਿੱਖਾਂ ਦਾ ਤੀਰਥ ਬਣ ਗਿਆ। ਇਨ੍ਹਾਂ ਯੋਗਦਾਨਾਂ ਨੇ ਬ੍ਰਾਹਮਣ, ਪਰੋਹਿਤਾਂ ਅਤੇ ਮੁਲਾਣਿਆਂ ਦੀ ਮਹੱਤਤਾ ਨੂੰ ਘਟਾ ਦਿੱਤਾ। ਬ੍ਰਾਹਮਣਾਂ ਨੂੰ ਆਪਣੀ ਮਾਇਆ ਖੁੱਸਦੀ ਨਜ਼ਰ ਆਉਣ ਲੱਗੀ। ਉਨ੍ਹਾਂ ਪਹਿਲਾਂ ਆਪ ਅਤੇ ਫਿਰ ਬਾਦਸ਼ਾਹ ਰਾਹੀਂ ਗੁਰੂ ਜੀ ਨੂੰ ਸਬਕ ਸਿਖਾਉਣ ਦਾ ਯਤਨ ਕੀਤਾ।

*-ਕੋਈ ਨਿੰਦਾ ਕਰੇ ਪੂਰੇ ਸਤਿਗੁਰੂ ਕੀ ਤਿਸ ਨੋ ਫਿਟੁ ਫਿਟੁ ਕਹੈ ਸਭੁ ਸੰਸਾਰੁ॥*
*(ਪੰਨਾ ੩੦੨)*

*-ਧੁਰਿ ਮਾਰੇ ਪੂਰੈ ਸਤਿਗੁਰੂ ਸੇਈ ਹੁਣਿ ਸਤਿਗੁਰਿ ਮਾਰੇ॥ (ਪੰਨਾ ੩੦੭)*

ਜੋ ਮੁੱਢ ਤੋਂ ਪੂਰੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਫਿਟਕਾਰੇ ਹੋਏ ਹਨ

ਉਨ੍ਹਾਂ ਨੂੰ ਹੀ ਹੁਣ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਫਿਟਕਾਰਿਆ ਹੈ। ਉਨ੍ਹਾਂ ਨੂੰ ਗੁਰੂ-ਘਰ ਨਾਲ ਮਿਲਾਉਣ ਲਈ ਕਿਤਨਾ ਹੀ ਪਏ ਚਾਹੀਏ, ਵਾਹਿਗੁਰੂ ਉਨ੍ਹਾਂ ਨੂੰ ਮਿਲਣ ਨਹੀਂ ਦਿੰਦਾ। ਸੰਗਤ ਵਿਚ ਵੀ ਉਨ੍ਹਾਂ ਨੂੰ ਪਨਾਹ ਨਹੀਂ ਮਿਲਦੀ ਕਿਉਂਕਿ ਸੰਗਤ ਵਿਚ ਗੁਰੂ ਜੀ ਨੇ ਆਪਣੇ ਵਿਚਾਰ ਪ੍ਰਗਟ ਕਰ ਦਿੱਤੇ ਹਨ ਕਿ ਜੋ ਕੋਈ ਸਿੱਖ ਹੁਣ ਉਨ੍ਹਾਂ ਨੂੰ ਜਾ ਕੇ ਮਿਲੇਗਾ ਤਾਂ ਉਸ ਨੂੰ ਜ਼ਾਲਮ ਜਮ ਮਾਰੇਗਾ। ਸੋ ਜਿਨ੍ਹਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬੇਮੁਖ ਕਰਾਰ ਦਿੱਤਾ, ਉਹ ਬੇਮੁਖ ਹੀ ਰਹੇ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਉਨ੍ਹਾਂ ਨੂੰ ਬੁਰਾ ਕਰਾਰ ਦਿੱਤਾ। ਪਰ ਤੀਜੀ ਪਾਤਸ਼ਾਹੀ ਨੂੰ ਉਨ੍ਹਾਂ 'ਤੇ ਤਰਸ ਆ ਗਿਆ ਅਤੇ ਉਨ੍ਹਾਂ ਨੇ ਸਾਰੇ ਨਿੰਦਕ ਮਾੜੇ ਆਦਮੀ ਤਾਰ ਦਿੱਤੇ।

*ਵਿਣੁ ਸਤਿਗੁਰ ਕੇ ਹੁਕਮੈ ਜਿ ਗੁਰਸਿਖਾਂ ਪਾਸਹੁ ਕੰਮੁ ਕਰਾਇਆ ਲੋੜੇ*
*ਤਿਸੁ ਗੁਰਸਿਖੁ ਫਿਰਿ ਨੇੜਿ ਨ ਆਵੈ॥* *(ਪੰਨਾ ੩੧੭)*

ਇਥੇ ਗੁਰੂ ਜੀ ਅੱਡ-ਅੱਡ ਗੱਦੀਆਂ ਲਾ ਕੇ ਸਿੱਖੀ ਸੇਵਕੀ ਬਣਾਉਣ ਵਾਲਿਆਂ ਕੋਲੋਂ ਆਪਣੇ ਸਿੱਖਾਂ ਨੂੰ ਬਚਾਉਣਾ ਚਾਹੁੰਦੇ ਹਨ। ਗੁਰੂ ਜੀ ਫ਼ੁਰਮਾਉਂਦੇ ਹਨ ਕਿ ਸਤਿਗੁਰੂ ਦੀ ਆਗਿਆ ਤੋਂ ਬਿਨਾਂ ਜੇ ਕੋਈ ਸਿੱਖਾਂ ਪਾਸੋਂ ਆਪਣਾ ਹੁਕਮ ਮਨਾਉਣਾ ਚਾਹੇ ਤਾਂ ਕੋਈ ਗੁਰੂ ਦਾ ਸਿੱਖ ਉਸ ਦੇ ਨੇੜੇ ਨਹੀਂ ਆਵੇਗਾ, ਹਾਂ ਜਿਹੜਾ ਆਗਿਆਕਾਰੀ ਹੋ ਕੇ ਵੱਡੇ ਸਤਿਗੁਰੂ ਦੀ ਮਨ ਲਾ ਕੇ ਸੇਵਾ ਕਰੇਗਾ, ਉਸ ਦੇ ਅੱਗੇ ਸਿੱਖ ਸਿਰ ਸੁੱਟ ਕੇ ਕੰਮ ਕਰੀ ਜਾਣਗੇ ਕਿਉਂਕਿ ਉਸ ਤੋਂ ਵੱਖਰਾ ਕੇਂਦਰ ਬਣਨ ਦਾ ਖ਼ਤਰਾ ਨਹੀਂ। ਗੁਰਸਿੱਖ ਦੀ ਰਹਿਣੀ ਬਾਰੇ ਵੀ ਇਸ ਵਾਰ ਵਿਚ ਵਿਸਤ੍ਰਿਤ ਚਰਚਾ ਹੈ:

*- ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*(ਪੰਨਾ ੩੦੫)*

*- ਆਪਿ ਜਪੈ ਅਵਰਹ ਨਾਮੁ ਜਪਾਵੈ...॥* *(ਪੰਨਾ ੧੨੦੬)*

*- ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ॥*
*(ਪੰਨਾ ੩੧੫)*

ਸ੍ਰੀ ਗੁਰੂ ਅਮਰਦਾਸ ਜੀ ਨੇ ਬਾਉਲੀ ਸਾਹਿਬ ਦੇ ਸੰਪੂਰਨ ਹੋਣ 'ਤੇ ਭਾਰੀ ਸਮਾਗਮ ਕੀਤਾ, ਜਿਸ ਵਿਚ ਤਪੇ ਨੂੰ ਸੱਦਿਆ। ਉਸ ਨੇ ਨਾਂਹ ਕਰ ਦਿੱਤੀ। ਪਿੱਛੋਂ ਜਦ ਉਸ ਨੂੰ ਪਤਾ ਲੱਗਾ ਕਿ ਮਾਇਆ ਦੇ ਗੱਫੇ ਵੀ ਮਿਲਦੇ ਹਨ ਤਾਂ ਝਟ ਪੁੱਤਰ ਨੂੰ ਭੇਜ ਦਿੱਤਾ।

'ਗਉੜੀ ਦੀ ਵਾਰ' ਵਿਚ ਪਉੜੀ ੧ ਤੋਂ ਪਉੜੀ ੭ ਵਿਚ ਗੁਰੂ ਜੀ ਨੇ ਫ਼ੁਰਮਾਇਆ ਇਨਸਾਨ ਨੂੰ ਜੀਵਨ ਵਿਚ ਕਈ ਦੁੱਖ-ਕਲੇਸ਼ਾਂ ਨਾਲ ਵਾਹ ਪੈਂਦਾ ਹੈ, ਕਈ ਚਿੰਤਾ ਝੋਰੇ ਵਾਪਰਦੇ ਹਨ, ਮੌਤ ਆਦਿ ਦਾ ਸਹਿਮ ਪਿਆ ਰਹਿੰਦਾ ਹੈ ਪਰ ਜੋ ਮਨੁੱਖ ਗੁਰੂ ਦੀ ਸ਼ਰਨ ਪੈ ਕੇ ਸਿਫ਼ਤਿ ਸਲਾਹ ਦੀ ਸੋਹਣੀ ਕਾਰ ਕਰਨ ਲੱਗ ਪੈਂਦਾ ਹੈ, ਉਸ ਨੂੰ ਇਹ ਯਕੀਨ ਬਣ ਜਾਂਦਾ ਹੈ ਕਿ ਪ੍ਰਭੂ ਸਿਰ 'ਤੇ ਰਾਖਾ ਹੈ ਤੇ ਸਭ ਕੁਝ ਉਸ

ਦੀ ਰਜ਼ਾ ਵਿਚ ਹੋ ਰਿਹਾ ਹੈ, ਦੂਜੇ ਉਸ ਨੂੰ ਇਹ ਸਮਝ ਆ ਜਾਂਦੀ ਹੈ ਕਿ ਜਗਤ ਦਾ ਪ੍ਰਬੰਧ ਚਲਾਉਣ ਵਿਚ ਪਰਮਾਤਮਾ ਕੋਈ ਉਕਾਈ ਨਹੀਂ ਖਾ ਰਿਹਾ। ਜੀਵਾਂ ਦੇ ਭਲੇ ਲਈ ਕਰਦਾ ਹੈ ਤੇ ਤੀਜੇ ਯਾਦ ਦੀ ਬਰਕਤ ਨਾਲ ਪ੍ਰਭੂ ਮਨ ਵਿਚ ਪਿਆਰਾ ਲੱਗਣ ਲੱਗ ਪੈਂਦਾ ਹੈ, ਸਿੱਟਾ ਇਹ ਨਿਕਲਦਾ ਹੈ ਕਿ ਕੋਈ ਦੁੱਖ ਕੋਈ ਚਿੰਤਾ ਕੋਈ ਸਹਿਮ ਪੋਹ ਨਹੀਂ ਸਕਦਾ। ਸਾਰੇ ਔਗੁਣ ਭੀ ਸੁਤੇ ਹੀ ਨਾਸ ਹੋ ਜਾਂਦੇ ਹਨ।

ਪਉੜੀ ੮ ਤੋਂ ੧੨ ਵਿਚ ਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਜੋ ਮਨੁੱਖ ਗੁਰੂ ਦੀ ਸ਼ਰਨ ਪੈਣ ਦੀ ਥਾਂ ਆਪਣੇ ਆਪ ਨੂੰ ਵੱਡਾ ਅਖਵਾਉਂਦੇ ਹਨ, ਗੁਰੂ ਦੀ ਰੀਸ ਕਰਦੇ ਹਨ, ਮੂੰਹ ਦੇ ਮਿੱਠੇ ਤੇ ਮਨ ਦੇ ਖੋਟੇ ਗੁਰ ਨਿੰਦਕ ਭੀ ਹਨ, ਉਨ੍ਹਾਂ ਦਾ ਪਾਜ ਖੁਲ੍ਹ ਜਾਂਦਾ ਹੈ ਤੇ ਉਨ੍ਹਾਂ ਨੂੰ ਫਿਟਕਾਰਾਂ ਹੀ ਪੈਂਦੀਆਂ ਹਨ, ਉਹ ਗਰਜ਼ਮੰਦ ਕੋਹੜੀ ਅਹੰਕਾਰ ਅਤੇ ਈਰਖਾ ਅੱਗ ਵਿਚ ਜਲਦੇ ਹਨ। ਕੋਈ ਗੁਣ ਉਨ੍ਹਾਂ ਦੇ ਅੰਦਰ ਮੌਲ ਨਹੀਂ ਸਕਦਾ।

ਸ੍ਰੀ ਗੁਰੂ ਰਾਮਦਾਸ ਜੀ ਪਉੜੀ ੧੩ ਤੋਂ ੧੭ ਵਿਚ ਫ਼ੁਰਮਾਉਂਦੇ ਹਨ ਕਿ ਪਰਾਏ ਦੇਸ ਵਿਚ ਸਫ਼ਰ 'ਤੇ ਜਾਣ ਲੱਗਿਆਂ ਮਨੁੱਖ ਦੇ ਪਾਸ ਰਾਹਦਾਰੀ ਦਾ ਹੋਣਾ ਜ਼ਰੂਰੀ ਹੈ। ਨਹੀਂ ਤਾਂ ਕਦਮ-ਕਦਮ 'ਤੇ ਰੋਕ ਪਵੇਗੀ। ਜ਼ਿੰਦਗੀ ਦੇ ਸਫ਼ਰ ਵਿਚ ਵੀ ਜਿਸ ਮਨੁੱਖ ਵਪਾਰੀ ਦੇ ਪਾਸ ਗੁਰ-ਸ਼ਬਦ ਦੀ ਰਾਹਦਾਰੀ ਹੈ, ਕਾਮਾਦਿਕ ਉਸ ਦੇ ਰਾਹ ਵਿਚ ਕੋਈ ਰੋਕ ਨਹੀਂ ਪਾ ਸਕਦੇ ਪਰ ਇਹ ਨਾਮ ਵਪਾਰ ਸਰੀਰ ਕਿਲ੍ਹੇ ਦੇ ਅੰਦਰ ਹੀ ਕਰਨਾ ਹੈ, ਜੰਗਲਾਂ ਵਿਚ ਭਟਕਣ ਦੀ ਲੋੜ ਨਹੀਂ, ਸਰੀਰ ਹੀ ਧਰਮ ਕਮਾਉਣ ਦੀ ਥਾਂ ਹੈ। ਇਸ ਵਿਚ ਗੁੱਝੇ ਲਾਲ ਲੁਕੇ ਪਏ ਹਨ। ਗੁਰੂ ਦੀ ਸ਼ਰਨ ਪਿਆਂ ਇਕ ਤਾਂ ਇਹ ਲਾਲ ਵਿਹਾਝਣ ਦੀ ਜਾਚ ਆ ਜਾਂਦੀ ਹੈ, ਦੂਜੇ ਇਨ੍ਹਾਂ ਲੁੱਟਣ ਵਾਲੇ ਕਾਮਾਦਿਕ ਡਾਕੂਆਂ ਦਾ ਮੁਕਾਬਲਾ ਕਰਨ ਲਈ ਹੌਸਲਾ ਬਣ ਆਉਂਦਾ ਹੈ।

ਗੁਰੂ ਜੀ ਪਉੜੀ ੧੮-੨੫ ਵਿਚ ਫ਼ੁਰਮਾਉਂਦੇ ਹਨ ਕਿ ਜਿਉਂ-ਜਿਉਂ ਸਿਮਰਨ ਦੇ ਆਨੰਦ ਦਾ ਮਨ 'ਤੇ ਡੂੰਘਾ ਅਸਰ ਪੈਂਦਾ ਹੈ, ਤੂੰ ਤੂੰ ਕਰਦਿਆਂ ਮਨੁੱਖ ਦੀ ਮੈਂ ਮੈਂ ਤੂੰ ਵਿਚ ਮੁੱਕ ਜਾਂਦੀ ਹੈ। ਸਿਮਰਨ ਵੱਲ ਇਤਨੀ ਵਧੀਕ ਖਿੱਚ ਬਣ ਜਾਂਦੀ ਹੈ ਕਿ ਦੁਨਿਆਵੀ ਰਸ ਇੰਦਰੀਆਂ ਨੂੰ ਖਿੱਚ ਹੀ ਨਹੀਂ ਪਾ ਸਕਦੇ, ਪਰਮਾਤਮਾ ਨਾਲ ਕੁਝ ਅਜਿਹਾ ਪਿਆਰ ਪੈਂਦਾ ਜਾਂਦਾ ਹੈ ਕਿ ਸੁੱਤਿਆਂ ਜਾਗਦਿਆਂ ਉਸੇ ਦੀ ਯਾਦ ਪਿਆਰੀ ਲੱਗਦੀ ਹੈ। ਫਿਰ ਤਾਂ ਅੰਦਰ ਵੱਸਦਾ ਵੀ ਉਹੀ ਦਿੱਸਦਾ ਹੈ ਤੇ ਬਾਹਰ ਕੁਦਰਤ ਵਿਚ ਵੀ ਉਸੇ ਦਾ ਜਲਵਾ ਨਜ਼ਰ ਆਉਂਦਾ ਹੈ। ਤਦੋਂ ਜਿਵੇਂ ਚਿੱਤਰਕਾਰ ਨੂੰ ਉਸ ਦੀ ਆਪਣੀ ਬਣਾਈ ਤਸਵੀਰ ਮੋਹ ਨਹੀਂ ਸਕਦੀ ਜਿਵੇਂ ਪ੍ਰਭੂ ਨਾਲ ਇਕਮਿਕ ਹੋਏ ਬੰਦੇ ਨੂੰ ਮਾਇਆ ਦੇ ਸੋਹਣੇ ਚੋਜ ਮੋਹ ਨਹੀਂ ਸਕਦੇ ਪਰ ਇਹ ਸਾਰੀ ਬਰਕਤਿ ਗੁਰੂ ਦੀ ਸ਼ਰਨ ਪਿਆਂ ਹੀ ਮਿਲਦੀ ਹੈ।

ਪਉੜੀ ੨੬-੩੩ ਵਿਚ ਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਜਿਸ ਮੰਦਭਾਗੀ ਨੂੰ ਮਾਇਆ ਦਾ ਚਸਕਾ ਪੈ ਜਾਏ, ਉਹ ਗੁਰੂ ਦੀ ਸ਼ਰਨ ਵਿਚ ਆਉਣ ਦੀ ਥਾਂ ਪਰ-

*(ਬਾਕੀ ਸਫ਼ਾ ੧੧੯ 'ਤੇ)*

# ਪਾਵਨ ਬਾਣੀ 'ਪਟੀ'
# ਇਕ ਸਾਹਿਤਕ ਅਤੇ ਧਾਰਮਿਕ ਅਧਿਐਨ

*-ਡਾ. ਹਰਨਾਮ ਸਿੰਘ ਸ਼ਾਨ**

'ਪਟੀ' ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਇਕ ਸੁੰਦਰ ਨਮੂਨਾ ਹੈ ਜੋ ਉਨ੍ਹਾਂ ਨੇ ਆਪਣੇ ਸਮੇਂ ਪ੍ਰਚਲਿਤ ਤੇ ਲੋਕਪ੍ਰਿਅ ਕਾਵਿ-ਰੂਪਾਂ ਦੇ ਆਧਾਰ 'ਤੇ ਰਚੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤੁਖਾਰੀ ਰਾਗ ਵਾਲੇ ਭਾਗ ਵਿਚ ਸੰਕਲਿਤ 'ਬਾਰਹ ਮਾਹਾ'[੧] ਜਿਵੇਂ ਉਦੋਂ ਦੀ ਹਿੰਦੁਸਤਾਨੀ ਕਾਵਿ-ਪਰੰਪਰਾ ਦੇ ਇਕ ਅਜਿਹੇ ਪ੍ਰਸਿੱਧ ਕਾਵਿ-ਰੂਪ, ਬਾਰਾਮਾਸ ਦਾ ਧਾਰਨੀ ਹੈ ਤਿਵੇਂ ਇਹ ਪਾਵਨ ਬਾਣੀ 'ਬਾਵਨੀ', 'ਚੌਤੀਸਾ' ਤੇ 'ਸੀਹਰਫ਼ੀਂ' ਆਦਿ ਦੀ ਕਾਵਿ-ਪਿਰਤ ਨੂੰ ਅਪਣਾਉਂਦਿਆਂ ਰਚੀ ਗਈ ਹੈ।

ਜਿਵੇਂ ਉਕਤ ਬਾਰਾਂਮਾਹ ਪੰਜਾਬੀ ਦਾ ਇਕ ਸੁਤੰਤਰ ਤੇ ਲੋਕ-ਪ੍ਰਵਾਨਿਤ ਕਾਵਿ-ਰੂਪ ਹੈ ਤਿਵੇਂ ਇਹ ਪਾਵਨ ਬਾਣੀ 'ਪਟੀ' ਵੀ ਇਸ ਦੀ ਇਕ ਵਿਸ਼ੇਸ਼ ਤੇ ਵਿਲੱਖਣ ਕਾਵਿ-ਵੰਨਗੀ ਹੈ ਅਤੇ ਪੰਜਾਬੀ ਸਾਹਿਤ-ਭੰਡਾਰ ਵਿਚ ਇਹ ਦੋਵੇਂ ਰੂਪ ਪਹਿਲਾਂ-ਪਹਿਲ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਹੀ ਸ਼ਾਮਲ ਕੀਤੇ ਹੋਏ ਹਨ।

ਜਿੱਥੋਂ ਤਕ ਇਸ ਕਾਵਿ-ਰੂਪ ਦੇ ਇਸ ਸਿਰਲੇਖ ਦਾ ਸੰਬੰਧ ਹੈ, ਇਹ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਕ ਹੋਰ ਅਛੂਤੀ ਦੇਣ ਹੈ। ਇਸ ਦਾ ਇਹ ਨਾਂ ਉਨ੍ਹਾਂ ਦਾ ਹੀ ਰੱਖਿਆ ਹੋਇਆ ਹੈ ਅਤੇ ਇਸ ਨੂੰ ਲੱਕੜ ਦੀ ਉਸ ਪ੍ਰਚਲਿਤ ਤਖ਼ਤੀ ਜਾਂ ਫੱਟੀ ਦੇ ਪ੍ਰਚਲਿਤ ਨਾਂ ਤੋਂ ਲਿਆ ਹੋਇਆ ਹੈ ਜਿਸ ਉੱਤੇ ਪਾਂਧੇ ਜਾਂ ਅਧਿਆਪਕ ਵੱਲੋਂ ਪਾਏ ਹੋਏ ਪੂਰਨਿਆਂ ਦੀ ਸਹਾਇਤਾ ਨਾਲ ਬਾਲ ਵਿਦਿਆਰਥੀ ਸਿੱਖਣ, ਲਿਖਣ ਤੇ ਪੜ੍ਹਨ ਦਾ ਅਭਿਆਸ ਕਰਿਆ ਕਰਦੇ ਸਨ ਅਤੇ ਜਿਸ ਨੂੰ 'ਪਟੀ' ਆਖਿਆ ਜਾਂਦਾ ਸੀ। ਗੁਰੂ ਸਾਹਿਬ ਨੇ ਇਸ ਨੂੰ ਇਸੇ ਅਰਥ-ਭਾਵ ਵਿਚ ਆਪਣੀ ਇਕ ਹੋਰ ਅਜਿਹੀ ਮਨੋਹਰ ਰਚਨਾ, 'ਓਅੰਕਾਰ'[੨] ਵਿਚ ਇਉਂ ਵਰਤਿਆ ਹੋਇਆ ਹੈ:

*ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ॥* *(ਪੰਨਾ ੯੩੮)*

ਤੀਜੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਆਪਣੀ ਇਸੇ ਰੂਪ ਦੀ ਧਾਰਨੀ ਉਸ ਪਾਵਨ ਬਾਣੀ ਦੇ ਸਿਰਲੇਖ ਲਈ ਇਹੋ ਸ਼ਬਦ ਵਰਤਿਆ ਸੀ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰ-ਅਧੀਨ ਪਾਵਨ ਬਾਣੀ ਦੇ ਐਨ ਬਾਅਦ ਸੰਕਲਿਤ ਹੈ।[੪] ਉਨ੍ਹਾਂ ਨੇ ਤਾਂ ਇਸ ਨੂੰ ਲਘੁਤਾ ਰੂਪ ਵਿਚ ਵੀ ਇਉਂ ਵਰਤਿਆ ਹੋਇਆ ਹੈ:

*ਮੇਰੀ ਪਟੀਆ ਲਿਖਹੁ ਹਰਿ ਗੋਵਿੰਦ ਗੋਪਾਲਾ॥* *(ਪੰਨਾ ੧੧੩੩)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਕਾਵਿ-ਰੂਪ ਰਾਹੀਂ ਪੰਜਾਬੀ ਦੀ ਆਪੇ

** # ੬੦੫, ਸੈਕਟਰ ੧੬-ਡੀ, ਚੰਡੀਗੜ੍ਹ।*

ਘੜੀ-ਸੰਵਾਰੀ ਸੁਦੇਸ਼ੀ ਵਰਣਮਾਲਾ ਦੇ ਅੱਖਰ-ਕ੍ਰਮ ਅਨੁਸਾਰ ਇਹ ਕਾਵਿ-ਮਈ ਕਿਰਤ ਰਚਣ ਦੀ ਇਉਂ ਪਹਿਲ ਕੀਤੀ ਹੈ।

ਇਸ ਵਿਚ ਭਾਵੇਂ ਇਸ ਦੇ ਸਾਰੇ ਪੈਂਤੀ ਅੱਖਰ ਵਰਤੇ ਹੋਏ ਹਨ ਜਿਨ੍ਹਾਂ ਵਿਚ ਇਸ ਦਾ ਵਿਸ਼ੇਸ਼ ਅੱਖਰ 'ੜ' ਵੀ ਸ਼ਾਮਲ ਹੈ। ਇਸੇ ਕਰਕੇ ਇਸ ਕਾਵਿ-ਰੂਪ ਦਾ ਨਾਂ ਮਗਰੋਂ 'ਪੈਂਤੀ' ਜਾਂ 'ਪੈਂਤੀ ਅੱਖਰੀ' ਵੀ ਪੈ ਗਿਆ ਸੀ।

ਇਸ ਦੀ ਤਰਤੀਬ ਵਰਤਮਾਨ 'ਵਰਣਮਾਲਾ' ਅਰਥਾਤ ਗੁਰਮੁਖੀ ਲਿਪੀ ਤੋਂ ਇਸ ਗੱਲੋਂ ਫ਼ਰਕੀਵੀਂ ਹੈ ਕਿ ਇਹ 'ਸ' ਨਾਂ ਦੇ ਵਿਅੰਜਨ ਤੋਂ ਅਰੰਭਿਤ ਹੈ ਜਦ ਕਿ ਵਰਤਮਾਨ ਲਿਪੀ 'ੳ' ਨਾਂ ਦੇ ਉਸ ਸਵਰ ਤੋਂ ਸ਼ੁਰੂ ਕੀਤੀ ਹੋਈ ਹੈ ਜਿਸ ਨੇ ਇਸ ਦੇ ਤੀਜੇ ਪਦੇ ਦਾ ਮੁੱਢ ਬੰਨ੍ਹਿਆ ਹੋਇਆ ਹੈ। ਕੁਝ ਅੱਖਰਾਂ ਦਾ ਸਰੂਪ ਤੇ ਉਚਾਰਨ ਵੀ ਵਖਰੀਵਾਂ ਹੈ, ਜਿਵੇਂ ਵਰਤਮਾਨ 'ਈੜੀ' ਦਾ ਉਚਾਰਨੀ ਰੂਪ 'ਈਵੜੀ' (ਪਦ ਨੰ. ੨) ਤੇ 'ਆਇਆ' ਦਾ 'ਆਇੜੈ' (ਪਦ ਨੰ. ੩੫) ਅੰਕਿਤ ਹੈ।

ਪਰੰਤੂ ਇਸ ਵਿਚ ਸੰਚਿਤ ਅੱਖਰਾਂ ਦੀ ਗਿਣਤੀ, ਸਰੂਪ, ਕ੍ਰਮ ਤੇ ਉਚਾਰਨ ਸੌ ਵਿਸਵੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੀ ਮਹਾਨ ਦੇਣ ਹੈ ਅਤੇ ਇਹ ਕੁਝ ਉਨ੍ਹਾਂ ਦੀ ਇਸ ਪਾਵਨ ਬਾਣੀ ਤੋਂ ਪਹਿਲਾਂ ਕਿਸੇ ਵੀ ਹੋਰ ਕਿਰਤ ਵਿਚ ਪ੍ਰਾਪਤ ਨਹੀਂ। ਇਸ ਦੇ ਕ੍ਰਮ ਵਿਚ ਮਗਰੋਂ ਹੋਈ ਤਬਦੀਲੀ ਉਨ੍ਹਾਂ ਦੇ ਉੱਤਰਾਧਿਕਾਰੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਕੀਤੀ ਹੋਈ ਹੈ। ਉਨ੍ਹਾਂ ਨੇ ਇਸ ਵਿਚ ਸ਼ਾਮਲ ਤਿੰਨ ਸਵਰਾਂ 'ੳ', 'ਅ' ਤੇ 'ੲ' ਨੂੰ ਦੂਜੀ, ਤੀਜੀ ਤੇ ਪੈਂਤੀਵੀਂ ਥਾਉਂ ਚੁੱਕ ਕੇ ਇਸ ਦੇ ਵਿਅੰਜਨਾਂ ਦੇ ਅਰੰਭ ਵਿਚ ਕ੍ਰਮਬੱਧ ਕਰ ਦਿੱਤਾ ਸੀ। ਉਸੇ ਤਰ੍ਹਾਂ ਇਸ ਦੇ 'ਹ' ਅੱਖਰ ਨੂੰ ਇਸ ਦੀ ੩੪ਵੀਂ ਥਾਉਂ ਕੱਢ ਕੇ 'ਸ' ਤੋਂ ਬਾਅਦ ਪੰਜਵੀਂ ਥਾਂ 'ਤੇ ਟਿਕਾ ਦਿੱਤਾ ਸੀ ਅਤੇ ਇਉਂ ਗੁਰਬਾਣੀ ਤੇ ਗੁਰ-ਇਤਿਹਾਸ ਨੂੰ ਸ਼ੁੱਧ ਤੇ ਵਿਗਿਆਨਕ ਰੂਪ ਵਿਚ ਲਿਖੇ ਜਾਣ ਦੇ ਹੋਰ ਯੋਗ ਤੇ ਸਮਰੱਥ ਬਣਾ ਦਿੱਤਾ ਸੀ। ਇਸ ਦਾ ਨਾਂ 'ਗੁਰਮੁਖੀ' ਵੀ ਉਨ੍ਹਾਂ ਦੇ ਸਮੇਂ ਪ੍ਰਚਲਿਤ ਹੋਇਆ ਸੀ। ਨਾਲੇ ਗੁਰਬਾਣੀ ਤੇ ਗੁਰ-ਇਤਿਹਾਸ ਲਿਖਣ ਲਈ ਇਸ ਦੀ ਵੱਡੇ ਪੱਧਰ 'ਤੇ ਵਰਤੋਂ ਅਤੇ ਪ੍ਰਚਾਰ-ਪ੍ਰਸਾਰ ਵੀ ਉਦੋਂ ਹੀ ਸ਼ੁਰੂ ਹੋਇਆ ਸੀ। ਇਸ ਦੇ ਕੁਝ ਅੱਖਰਾਂ ਦੀ, ਕਿਸੇ-ਨਾ-ਕਿਸੇ ਰੂਪ ਵਿਚ ਪੂਰਵ ਹੋਂਦ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਪਰੰਤੂ ਹੁਣ ਤਕ ਉਪਲਬਧ ਸਮੱਗਰੀ ਤੇ ਜਾਣਕਾਰੀ ਨੂੰ ਮੁੱਖ ਰਖਦਿਆਂ, ਇਸ ਪਾਵਨ ਬਾਣੀ ਵਿਚ ਵਰਤੀ ਹੋਈ ਸੰਪੂਰਨ ਵਰਣਮਾਲਾ ਦੇ ਰੂਪ, ਕ੍ਰਮ ਤੇ ਉਚਾਰਨ ਨੂੰ ਅਜਿਹੇ ਰੰਦੇ-ਸੰਵਾਰੇ ਰੂਪ ਵਿਚ, ਲਿਖਤੀ ਤੌਰ 'ਤੇ ਇਕ ਸੰਪੂਰਨ ਰਚਨਾ ਲਈ, ਇਉਂ ਵਰਤਣ ਦੀ ਪਹਿਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੀ ਕੀਤੀ ਹੋਈ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਹ ਪਾਵਨ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੩੨ ਤੋਂ ੪੩੪ ਤਕ ਆਸਾ ਦੇ ਰਾਗ-ਭਾਗ ਵਿਚ ਅੰਕਿਤ ਹੈ। ਇਸ ਵਿਚ

ਉਨ੍ਹਾਂ ਦਾ ਸੰਦੇਸ਼ ਤੇ ਉਪਦੇਸ਼, ਸਿਧਾਂਤ ਤੇ ਸਿੱਖਿਆ ਇਨ੍ਹਾਂ ਅੱਖਰਾਂ ਦੀ ਵਰਤੋਂ ਆਸਰੇ ਜਾਂ ਉਨ੍ਹਾਂ ਪ੍ਰਥਾਏ ਕਾਨੀਬੰਦ ਹੈ। ਇਤਨੀ ਸੰਖੇਪ ਤੇ ਸੰਕੁਚਿਤ ਕਿਰਤ ਹੋਣ ਦੇ ਬਾਵਜੂਦ, ਇਹ ਉਨ੍ਹਾਂ ਦੇ ਮੂਲ ਧਾਰਮਿਕ, ਦਾਰਸ਼ਨਿਕ ਤੇ ਅਧਿਆਤਮਕ ਸਿਧਾਂਤ ਪ੍ਰਸਤੁਤ ਕਰਨ ਵਿਚ ਸਫ਼ਲ ਅਤੇ ਸਾਰਥਕ ਹੈ।

ਇਸ ਦਾ ਕੇਂਦਰੀ-ਭਾਵ ਇਸ ਦੇ ਦੋਤੁਕੀਏ ਰਹਾਉ ਵਿਚ ਇਉਂ ਸੂਚਿਤ ਹੈ:

*ਮਨ ਕਾਹੇ ਭੂਲੇ ਮੂੜ ਮਨਾ॥ ਜਬ ਲੇਖਾ ਦੇਵਹਿ ਬੀਰਾ ਤਉ ਪੜਿਆ॥*

*(ਪੰਨਾ ੪੩੨)*

ਅਰਥਾਤ, ਹੇ ਮਨ, ਹੇ ਮੂਰਖ ਮਨ! ਤੂੰ ਕਿਉਂ ਤੇ ਕਿਸ ਲਈ ਭੁੱਲਿਆ ਫਿਰਦਾ ਏਂ। ਇਸ ਲਈ ਕਿ ਤੂੰ ਆਪਣੇ ਆਪ ਨੂੰ ਬਹੁਤ ਪੜ੍ਹਿਆ-ਲਿਖਿਆ ਸਮਝ ਰਿਹਾ ਏਂ। ਚੇਤੇ ਰੱਖ, ਹੇ ਭਾਈ! ਜਦੋਂ ਤੂੰ ਕਰਮਾਂ ਦਾ ਲੇਖਾ ਚੁਕਾ ਦੇਵੇਂਗਾ ਤਦੋਂ ਤੂੰ ਪੜ੍ਹਿਆ-ਲਿਖਿਆ ਸਮਝਿਆ ਜਾਵੇਂਗਾ।

ਅਜਿਹੇ ਪਰਮਾਰਥਕ ਅਰਥਾਂ ਦੀ ਲਖਾਇਕ ਇਸ ਪਾਵਨ ਬਾਣੀ 'ਪਟੀ' ਦੇ ਸਾਰੇ ਸਵਰਾਂ ਤੇ ਵਿਅੰਜਨਾਂ ਵਿਚ ਉਨ੍ਹਾਂ ਦੇ ਕਈ ਸਿਧਾਂਤਾਂ ਤੇ ਸਿੱਖਿਆਵਾਂ ਨੂੰ, ਮਿਸਾਲ ਵਜੋਂ ਇਉਂ ਪ੍ਰਗਟਾਇਆ ਤੇ ਵਿਖਿਆਇਆ ਹੋਇਆ ਹੈ:

੧. ਸਾਰੀ ਸ੍ਰਿਸ਼ਟੀ ਦਾ ਸਿਰਜਣਹਾਰ, ਪਾਲਣਹਾਰ ਤੇ ਬਿਨਾਸਣਹਾਰ ਕੇਵਲ ਇੱਕੋ ਪਰਮਾਤਮਾ ਹੀ ਹੈ ਜੋ ਸਤਿ-ਸਰੂਪ, ਸਰਬ-ਵਿਆਪਕ ਅਤੇ ਸਰਬ-ਦਾਤਾਰ ਹੈ:

*- ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ॥*

*(ਪੰਨਾ ੪੩੨)*

*- ਏਕੋ ਰਵਿ ਰਹਿਆ ਸਭ ਥਾਈ ਏਕੁ ਵਸਿਆ ਮਨ ਮਾਹੀ॥ (ਪੰਨਾ ੪੩੩)*

੨. ਉਸ ਦੀ ਉਸਤਤ ਕਰਨ, ਉਸ ਦੀ ਸ਼ਰਨ ਧਾਰਨ, ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣ ਅਤੇ ਸੱਚ ਦੀ ਕਮਾਈ ਤੇ ਨਿਸ਼ਕਾਮ ਸੇਵਾ ਕਰਨ ਨਾਲ ਸਹੀ ਗਿਆਨ, ਸੁਖ-ਅਨੰਦ ਤੇ ਮੁਕਤੀ ਪ੍ਰਾਪਤ ਹੋ ਸਕਦੀ ਹੈ:

*- ਸੇਵਾ ਕਰਹਿ ਸੇਈ ਫਲੁ ਪਾਵਹਿ ਜਿਨ੍ੀ ਸਚੁ ਕਮਾਇਆ॥ (ਪੰਨਾ ੪੩੨)*

*- ਠਠੈ ਠਾਢਿ ਵਰਤੀ ਤਿਨ ਅੰਤਰਿ ਹਰਿ ਚਰਣੀ ਜਿਨ੍ ਕਾ ਚਿਤੁ ਲਾਗਾ॥*
*ਚਿਤੁ ਲਾਗਾ ਸੇਈ ਜਨ ਨਿਸਤਰੇ ਤਉ ਪਰਸਾਦੀ ਸੁਖੁ ਪਾਇਆ॥*

*(ਪੰਨਾ ੪੩੩)*

*- ਕਿਆ ਭਰਮੁ ਕਿਆ ਮਾਇਆ ਕਹੀਐ ਜੋ ਤਿਸੁ ਭਾਵੈ ਸੋਈ ਭਲਾ॥ (ਉਹੀ)*

੩. ਅਜਿਹੀ ਜੀਵਨ-ਜਾਚ ਦਾ ਧਾਰਨੀ ਮਨੁੱਖ ਸਮਦ੍ਰਿਸ਼ਟ ਹੁੰਦਾ ਹੈ ਅਤੇ ਸਾਰੇ ਮਨੁੱਖਾਂ ਨੂੰ ਇੱਕੋ ਪ੍ਰਭੂ ਦੀ ਉਤਪਤ ਤੇ ਉਸੇ ਦੀ ਜੋਤਿ ਤੋਂ ਪ੍ਰਜ੍ਵਲਤ ਜਾਣ ਕੇ ਬੁਰੇ ਭਲੇ ਨੂੰ ਸਮਾਨ ਸਮਝਦਾ ਹੈ:

*– ਸਰਬ ਜੀਆ ਮਹਿ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ॥* *(ਪੰਨਾ ੪੩੨)*

*– ਬੁਰਾ ਭਲਾ ਜੇ ਸਮ ਕਰਿ ਜਾਣੈ ਇਨ ਬਿਧਿ ਸਾਹਿਬੁ ਰਮਤੁ ਰਹੈ॥* *(ਉਹੀ)*

ਇਸ ਰਚਨਾ ਦੇ ਵਿਸ਼ੇ-ਵਸਤੂ ਦੀ ਸੁਰ ਆਸ਼ਾਵਾਦੀ ਹੈ ਅਤੇ ਇਹ ਮਨੁੱਖ ਨੂੰ ਝੂਰਨ ਤੇ ਪਸ਼ੇਮਾਨ ਹੋਣ ਤੋਂ ਹੋੜਦਿਆਂ ਇਸ ਗੱਲ ਦਾ ਯਕੀਨ ਦੁਆਉਂਦੀ ਹੈ ਕਿ ਜਿਸ ਪ੍ਰਭੂ ਨੇ ਉਸ ਨੂੰ ਪੈਦਾ ਕੀਤਾ ਹੈ, ਉਸ ਦੀ ਪਾਲਣਾ-ਪੋਸ਼ਣਾ ਦਾ ਪ੍ਰਬੰਧ ਵੀ ਉਸ ਨੇ ਇਉਂ ਆਪੇ ਕੀਤਾ ਹੋਇਆ ਹੈ:

*ਝਝੈ ਝੂਰਿ ਮਰਹੁ ਕਿਆ ਪ੍ਰਾਣੀ ਜੋ ਕਿਛੁ ਦੇਣਾ ਸੁ ਦੇ ਰਹਿਆ॥*
*ਦੇ ਦੇ ਵੇਖੈ ਹੁਕਮੁ ਚਲਾਏ ਜਿਉ ਜੀਆ ਕਾ ਰਿਜਕੁ ਪਇਆ॥* *(ਪੰਨਾ ੪੩੩)*

ਇਸੇ ਲਈ ਇਹ ਉਸ ਨੂੰ ਕੇਵਲ ਉਸੇ ਰਾਜ਼ਕ ਤੇ ਸਰਬ-ਦਾਤਾਰ ਪ੍ਰਭੂ ਨੂੰ ਹੀ ਚਿਤਾਰਨ ਅਤੇ ਉਸੇ ਦਾ ਨਾਮ ਧਿਆਉਣ ਤੇ ਉਸ ਦਾ ਲਾਭ ਕਮਾਉਣ ਲਈ ਇਉਂ ਹਲੂਣਦੀ ਹੈ:

*ਹਾਹੈ ਹੋਰੁ ਨ ਕੋਈ ਦਾਤਾ ਜੀਅ ਉਪਾਇ ਜਿਨਿ ਰਿਜਕੁ ਦੀਆ॥*
*ਹਰਿ ਨਾਮੁ ਧਿਆਵਹੁ ਹਰਿ ਨਾਮਿ ਸਮਾਵਹੁ ਅਨਦਿਨੁ ਲਾਹਾ ਹਰਿ ਨਾਮੁ ਲੀਆ॥*
*(ਪੰਨਾ ੪੩੪)*

ਇਸ ਦੇ ਨਾਲ ਹੀ ਇਹ ਉਸ ਨੂੰ ਆਪਣੀ ਕੂਣ-ਕਸਰ ਜਾਂ ਦੁੱਖ-ਤਕਲੀਫ਼ ਲਈ ਹੋਰਨਾਂ ਨੂੰ ਦੋਸ਼ੀ ਕਹਿਣ ਜਾਂ ਮੰਨਣ ਤੋਂ ਵੀ ਹੋੜਦੀ ਹੈ ਅਤੇ ਆਪਣੇ ਅਮਲ ਨੇਕ ਤੇ ਸਹੀ ਰੱਖਣ ਲਈ ਪ੍ਰੇਰਦੀ ਹੈ ਕਿਉਂਕਿ ਅੰਤ ਨਿਬੇੜਾ ਤਾਂ ਉਨ੍ਹਾਂ ਦੇ ਚੰਗੇ-ਮੰਦੇ ਹੋਣ ਉੱਤੇ ਹੀ ਨਿਰਭਰ ਹੈ:

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥* *(ਪੰਨਾ ੪੩੩)*

ਜਿੱਥੋਂ ਤਕ ਇਸ ਬਾਣੀ, ਭਾਵ 'ਪਟੀ' ਦੇ ਰੂਪ ਤੇ ਬਣਤ ਦਾ ਸਬੰਧ ਹੈ, ਇਹ ਉਪਰੋਕਤ 'ਰਹਾਉ' ਤੋਂ ਇਲਾਵਾ, ਦੋ-ਦੋ ਤੁਕਾਂ ਦੇ ੩੫ ਪਦਾਂ ਜਾਂ ਬੰਦਾਂ ਦੀ ਧਾਰਨੀ ਹੈ। ਇਨ੍ਹਾਂ ਦੀ ਬੰਦਸ਼ ਦੋਹਿਰੇ ਜਾਂ ਦਵੱਯੇ ਦੀ ਬਣਤ ਨਾਲ ਮੇਲ ਖਾਂਦੀ ਹੈ ਪਰ ਇਹ ਉਨ੍ਹਾਂ ਦੀ ਮਾਤ੍ਰਿਕ ਕੈਦ ਤੋਂ ਮੁਕਤ ਹੈ।

ਵਰਣਮਾਲਾ-ਆਧਾਰਿਤ ਹੋਣ ਦੇ ਬਾਵਜੂਦ ਇਸ ਦਾ ਬਿਆਨ ਸਰਲ, ਰਵਾਂ ਤੇ ਰਸਦਾਇਕ ਹੈ। ਗੁਰੂ ਸਾਹਿਬ ਨੇ ਇਸ ਨੂੰ ਸਮਾਪਣ ਲੱਗਿਆਂ, ਆਪਣੇ ਆਪ ਨੂੰ 'ਸ਼ਾਇਰ' ਭਾਵ ਕਵੀ, ਵਿਦਤ ਕਰਦਿਆਂ ਫ਼ੁਰਮਾਇਆ ਹੈ:

*ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ ਇਵ ਕਹਿਆ॥* *(ਪੰਨਾ ੪੩੪)*

ਇਹ ਪਾਵਨ ਕਥਨ ਹੀ ਉਨ੍ਹਾਂ ਦੇ ਪ੍ਰਭੂ ਦੀ ਸਰਬ-ਸ਼ਕਤੀਮਾਨਤਾ ਵਿਚ ਅਟੱਲ ਵਿਸ਼ਵਾਸ, ਸਵੈ-ਚੇਤਨਤਾ, ਅਨੁਭਵੀ ਪ੍ਰੋੜ੍ਹਤਾ ਅਤੇ ਕਾਵਿ-ਪ੍ਰਤਿਭਾ ਦੀ ਵਿਕਸਤਾ ਦੀ ਭਰਪੂਰ ਸਾਖ ਭਰਦਾ ਹੈ।[੬]

ਇਸ ਬਾਣੀ ਦਾ ਬਿਆਨ ਭਾਵਪੂਰਤ ਤੇ ਅਲੰਕ੍ਰਿਤ ਹੈ। ਅਨੁਪ੍ਰਾਂਸ (alliteration) ਦੀ ਵਰਤੋਂ ਨੇ, ਮਿਸਾਲ ਵਜੋਂ, ਖ਼ੂਬ ਰੰਗ ਬੰਨ੍ਹਿਆ ਹੋਇਆ ਹੈ; ਜਿਵੇਂ ਇਸ ਦੀ ਇਹ ਪਹਿਲੀ ਤੁਕ ਹੀ ਤਿੰਨ ਸ਼ਬਦਾਂ ਤੋਂ ਸਿਵਾ ਸਾਰੀ ਅਨੁਪ੍ਰਾਂਸੀ ਹੈ:

*ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ॥*

*(ਪੰਨਾ ੪੩੨)*

ਇਉਂ ਹੀ ਹੇਠਲੀ ਤੁਕ ਵਿਚ 'ਮਾ' ਧੁਨੀ ਦੀ ਅਜਿਹੀ ਸੁਘੜ ਵਰਤੋਂ ਨੇ ਇਸ ਦੀ ਆਭਾ ਤੇ ਭਾਵ-ਪੂਰਨਤਾ ਵਿਚ ਹੋਰ ਵਾਧਾ ਕੀਤਾ ਹੋਇਆ ਹੈ:

*ਮੰਮੈ ਮੋਹੁ ਮਰਣੁ ਮਧੁਸੂਦਨੁ ਮਰਣੁ ਭਇਆ ਤਬ ਚੇਤਵਿਆ॥ (ਪੰਨਾ ੪੩੪)*

ਬੱਬੇ ਅੱਖਰ ਦੁਆਰਾ ਸ੍ਰਿਸ਼ਟੀ ਦੀ ਰਚਨਾ, ਇਸ ਦੇ ਸਿਰਜਣਹਾਰ ਤੇ ਉਸ ਦੇ ਪ੍ਰਬੰਧ ਆਦਿ ਨੂੰ ਕੇਵਲ ਦੋ ਤੁਕਾਂ ਵਿਚ ਹੀ ਚੌਪੜ ਦੀ ਖੇਡ ਰਾਹੀਂ ਇਉਂ ਬਿਆਨਣ ਤੇ ਮੂਰਤਿਆਉਣ ਵਿਚ ਤਾਂ ਮਾਨੋ ਕਮਾਲ ਕਰ ਦਿੱਤਾ ਹੈ:

*ਬਬੈ ਬਾਜੀ ਖੇਲਣ ਲਾਗਾ ਚਉਪੜਿ ਕੀਤੇ ਚਾਰਿ ਜੁਗਾ॥*
*ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣਿ ਆਪਿ ਲਗਾ॥*

*(ਪੰਨਾ ੪੩੩-੩੪)*

ਇਸ ਰਚਨਾ ਦੀਆਂ ਕਈ ਤੁਕਾਂ ਜਾਂ ਤੁਕਾਂਗ ਅਟੱਲ ਸੱਚਾਈਆਂ ਤੇ ਅਜਿਹੀ ਕਹਾਵਤੀ ਤੁਕ ਦੀਆਂ ਧਾਰਨੀ ਹਨ ਕਿ ਸਹਿਜੇ ਹੀ ਮੂੰਹ ਚੜ੍ਹ ਜਾਣ ਦੀ ਸਮਰੱਥਾ ਰੱਖਦੀਆਂ ਹਨ। ਉਦਾਹਰਣ ਵਜੋਂ:

*- ਭਭੈ ਭਾਲਹਿ ਸੇ ਫਲੁ ਪਾਵਹਿ ਗੁਰ ਪਰਸਾਦੀ ਜਿਨ੍ ਕਉ ਭਉ ਪਇਆ॥*

*(ਪੰਨਾ ੪੩੪)*

*- ਰਾਰੈ ਰਵਿ ਰਹਿਆ ਸਭ ਅੰਤਰਿ ਜੇਤੇ ਕੀਏ ਜੰਤਾ॥ (ਉਹੀ)*

*- ...ਜੋ ਕਿਛੁ ਕਰਣਾ ਸੁ ਕਰਿ ਰਹਿਆ॥ (ਉਹੀ)*

ਅੱਜ ਤੋਂ ਪੰਜ ਸੌ ਵਰ੍ਹੇ ਪਹਿਲਾਂ ਦੀ ਰਚੀ ਹੋਈ ਹੋਣ ਦੇ ਬਾਵਜੂਦ ਇਸ ਬਾਣੀ ਦੀ ਬੋਲੀ ਦਾ ਮੁਹਾਵਰਾ ਵਰਤਮਾਨ ਪੰਜਾਬੀ ਨਾਲ ਮੇਲ ਖਾਂਦਾ ਹੈ। ਮਿਸਾਲ ਵਜੋਂ ਹੇਠ ਲਿਖੇ ਪਦ ਦੀ ਸ਼ਬਦਾਵਲੀ, ਮੇਰੀ ਜਾਚੇ, ਕਿਸੇ ਅਜੋਕੇ ਪੜ੍ਹੇ-ਲਿਖੇ ਪੰਜਾਬੀ ਨੂੰ ਔਖੀ ਜਾਂ ਓਪਰੀ ਨਹੀਂ ਜਾਪੇਗੀ:

*ਢਢੈ ਢਾਹਿ ਉਸਾਰੈ ਆਪੇ ਜਿਉ ਤਿਸੁ ਭਾਵੈ ਤਿਵੈ ਕਰੇ॥*
*ਕਰਿ ਕਰਿ ਵੇਖੈ ਹੁਕਮੁ ਚਲਾਏ ਤਿਸੁ ਨਿਸਤਾਰੇ ਜਾ ਕਉ ਨਦਰਿ ਕਰੇ॥*

*(ਪੰਨਾ ੪੩੩)*

ਉਂਵ ਇਸ ਵਿਚ ਕਿਤੇ-ਕਿਤੇ ਕਈ ਹੋਰ ਬੋਲੀਆਂ ਦੇ ਉਦੋਂ ਪ੍ਰਚਲਿਤ ਸ਼ਬਦ ਵੀ ਆਪਣੇ ਤੱਤਸਮ ਜਾਂ ਤਦਭਵ ਰੂਪ ਵਿਚ ਸਮੋਏ ਹੋਏ ਹਨ। ਜਿਵੇਂ ਪੁਰਤਗਾਲੀ[੮] ਦਾ ਸਾਬੂਣ (ਪਦ ਨੰ. ੫) ਅਰਬੀ-ਫ਼ਾਰਸੀ ਦੇ 'ਕਰਮ' (ਪਦ ਨੰ. ੧੦), ਅਮਰ

(ਪਦ ਨੰ. ੩੩), ਰਿਜਕ (ਪਦ ਨੰ. ੧੨), ਖੁੰਦਕਾਰ (ਪਦ ਨੰ. ੬)। ਸੰਸਕ੍ਰਿਤ ਦੇ 'ਜਾਨ' (ਪਦ ਨੰ. ੧੦) ਗਯਾਨ ਭੋਂ ਅਤੇ 'ਟੰਚ' (ਪਦ ਨੰ. ੧੪) ਚੰਡ ਤੋਂ 'ਸ਼ਾਹੇ ਆਲਮ' (ਅਰਥਾਤ ਦੁਨੀਆਂ ਦਾ ਪਾਤਸ਼ਾਹ) ਵਰਗੀ ਫ਼ਾਰਸੀ ਤਰਕੀਬ ਵੀ ਪਦ ਪਦ ਨੰ. ੬ ਵਿਚ ਇਉਂ ਵਿਦਮਾਨ ਹੈ:

*ਖਖੈ ਖੁੰਦਕਾਰੁ ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ॥*

*(ਪੰਨਾ ੪੩੨)*

ਪਰਮਾਤਮਾ ਲਈ ਹਿੰਦੂਵੀ ਤੇ ਮੁਸਲਮਾਣੀ ਦੋਵੇਂ ਨਾਂ ਵਰਤੇ ਹੋਏ ਹਨ: ਜਿਵੇਂ ਹਿੰਦੂਵੀ : ਪਰਮੇਸਰ (ਪਦ ਨੰ. ੨੪), ਵਾਸਦੇਵ (ਪਦ ਨੰ. ੩੨), ਗੋਬਿੰਦ (ਪਦ ਨੰ. ੭)।

ਮੁਸਲਮਾਣੀ : ਖੁੰਦਕਾਰ (ਖ਼ੁਦਾਵੰਦਗਾਰ ਲਈ, ਪਦ ਨੰ. ੬), ਸਾਹ ਆਲਮ (ਪਦ ਨੰ. ੬) 'ਭੈਣੇ', 'ਪ੍ਰਾਣੀ' ਤੇ 'ਰਾਇਆ' ਵਰਗੇ ਵਰਤੇ ਹੋਏ ਆਮ ਸੰਬੋਧਨਾਂ ਤੋਂ ਇਲਾਵਾ ਸ਼ੁਰੂ ਵਿਚ ਹੀ ਇਕ ਹੋਰ ਸੰਬੋਧਨ, 'ਬੀਰ' ਭਾਵ 'ਹੇ ਵੀਰ' ਦੀ ਹੇਠ-ਵਰਣਿਤ ਵਰਤੋਂ ਬੜੀ ਰਸੀਲੀ ਤੇ ਅਨੂਠੀ ਜਾਪਦੀ ਹੈ:

*ਜਬ ਲੇਖਾ ਦੇਵਹਿ ਬੀਰਾ ਤਉ ਪੜਿਆ॥* *(ਪੰਨਾ ੪੩੨)*

## ਹਵਾਲੇ :

*੧. ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਸੰਕਲਿਤ ਤੇ ਸੰਪਾਦਿਤ ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਮ੍ਰਿਤਸਰ-੧੬੦੪; ਰਾਗ ਤੁਖਾਰੀ, ਛੰਤ ਮਹਲਾ ੧, ਬਾਰਹ ਮਾਹਾ, ਪੰਨੇ ੧੧੦੭-੧੧੧੦.*

*੨. ਉਕਤ, ਰਾਗ ਰਾਮਕਲੀ ਦਖਣੀ ਓਅੰਕਾਰੁ, ਮਹਲਾ ੧, ਪੰਨੇ ੯੨੯-੯੩੮.*

*੩. ਉਕਤ, ਓਅੰਕਾਰ, ਮਹਲਾ ੧, ਪੰਨਾ ੯੩੮.*

*੪. ਉਕਤ, ਰਾਗ ਆਸਾ, ਮਹਲਾ ੩, ਪਟੀ, ਪੰਨੇ ੪੩੪ ਤੋਂ ੪੩੫.*

*੫. ਉਕਤ, ਰਾਗ ਭੈਰਉ, ਮਹਲਾ ੩, ਪੰਨਾ ੧੧੩੩.*

*੬. ਇਸ ਸਬੰਧ ਵਿਚ ਹੋਰ ਵੇਖੋ : ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ॥ (ਪੰਨਾ ੬੬੦)*

*੭. ਇਤਫ਼ਾਕ ਨਾਲ ਜਿਸ ਕਾਲਜ (ਗਾਰਡਨ ਕਾਲਜ, ਰਾਵਲਪਿੰਡੀ, ਪਾਕਿਸਤਾਨ) ਤੋਂ ਮੈਂ ਆਪਣੀ ਪਹਿਲੀ ਐਮ.ਏ. (ਅੰਗਰੇਜ਼ੀ) ਦੀ ਪੜ੍ਹਾਈ-ਲਿਖਾਈ ਕੀਤੀ ਸੀ, ਉਸ ਦਾ ਇਹ ਮਾਟੋ ਜਾਂ ਨੀਤੀ ਵਾਕ ਵੀ ਇਸੇ ਭਾਵ ਦਾ ਲਖਾਇਕ ਸੀ:*

*Seek and ye shall find.*

*੮. ਬੰਗਾਲ ਦੇ ਸੁਪ੍ਰਸਿੱਧ ਭਾਸ਼ਾ ਵਿਗਿਆਨੀ, ਪ੍ਰੋਫੈਸਰ ਡਾ. ਸੁਕਰਮਰਸੈਨ ਦੀ ਮੈਨੂੰ ਪੂਨੇ ਦੀ ਇਕ ਕਾਨਫਰੰਸ ਦੌਰਾਨ ਦਿੱਤੀ ਮਿਹਰਬਾਨ ਦੱਸ ਅਨੁਸਾਰ।*

■

# ਰਾਗ ਆਸਾ ਮਹਲਾ ੧ ਪਟੀ : ਜੀਵਨ ਮਨੋਰਥ

*-ਸ. ਪਰਮਜੀਤ ਸਿੰਘ**

ਪਰਮਾਤਮਾ ਦੁਆਰਾ ਸਾਜੀ ਹੋਈ ਸ੍ਰਿਸ਼ਟੀ ਵਿਚ ਅਨੇਕਾਂ ਜੂਨੀਆਂ ਹਨ। ਇਨ੍ਹਾਂ ਸਭ ਜੂਨੀਆਂ ਵਿੱਚੋਂ ਮਨੁੱਖ ਨੂੰ ਹੀ ਸਰਦਾਰੀ ਪ੍ਰਾਪਤ ਹੈ। ਦੂਸਰੀਆਂ ਜੂਨਾਂ ਦੇ ਜੀਵ ਮਨੁੱਖ ਦੇ ਪਾਣੀਹਾਰ ਹਨ:

*ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥*

*(ਪੰਨਾ ੩੭੪)*

ਚੁਰਾਸੀ ਲੱਖ ਜੂਨਾਂ ਵਿਚ ਭਟਕਣ ਤੋਂ ਬਾਅਦ ਮਨੁੱਖਾ-ਜਨਮ ਪ੍ਰਾਪਤ ਹੁੰਦਾ ਹੈ:

*ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ॥*
*ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ॥* *(ਪੰਨਾ ੫੦)*

ਮਨੁੱਖਾ ਦੇਹੀ ਰਾਹੀਂ ਹੀ ਪਰਮਾਤਮਾ ਨੂੰ ਮਿਲਿਆ ਜਾ ਸਕਦਾ ਹੈ। ਗੁਰਬਾਣੀ ਅਨੁਸਾਰ ਵੱਡੇ ਭਾਗਾਂ ਨਾਲ ਹੀ ਮਨੁੱਖਾ-ਦੇਹੀ ਪ੍ਰਾਪਤ ਹੁੰਦੀ ਹੈ। ਸਿਰਜਣਹਾਰ ਪਰਮਾਤਮਾ ਜਿਸ ਤੋਂ ਮਨੁੱਖ ਵਿਛੜਿਆ ਹੋਇਆ ਹੈ, ਨਾਲ ਮਿਲਣ ਦਾ ਇਹੀ ਮੌਕਾ ਹੈ। ਹੋਰ ਕਾਜ ਕੰਮ ਨਹੀਂ ਆਉਣੇ। ਸਾਧਸੰਗਤ ਵਿਚ ਮਿਲ ਕੇ ਕੇਵਲ ਉਸ ਪ੍ਰਭੂ ਦਾ ਨਾਮ ਹੀ ਜਪਣਾ ਚਾਹੀਦਾ ਹੈ। ਸਾਧਸੰਗਤ ਇਸ ਸੰਸਾਰ ਸਮੁੰਦਰ ਤੋਂ ਤਰਨ ਲਈ ਵਧੀਆ ਸਾਧਨ ਹੈ ਕਿਉਂਕਿ ਇਹ ਕੀਮਤੀ ਮਨੁੱਖਾ-ਜਨਮ ਮਾਇਆ ਦੇ ਰੰਗਾਂ ਵਿਚ ਰੰਗਿਆ ਹੋਇਆ ਹੈ:

*ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥*
*ਸਰੰਜਾਮਿ ਲਾਗੁ ਭਵਜਲ ਤਰਨ ਕੈ॥ ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥*

*(ਪੰਨਾ ੧੨)*

ਬਹੁਤ ਹੀ ਵੱਡੇ ਭਾਗਾਂ ਨਾਲ ਉੱਤਮ ਮਨੁੱਖਾ-ਜਨਮ ਪ੍ਰਾਪਤ ਹੁੰਦਾ ਹੈ। ਇਸ ਤੋਂ ਪਹਿਲਾਂ ਇਸ ਨੇ ਅਨੇਕਾਂ ਨਖਿੱਧ ਜੂਨਾਂ ਦਾ ਭ੍ਰਮਣ ਕੀਤਾ ਹੈ। ਕਈ ਜਨਮ ਛੋਟੇ-ਛੋਟੇ ਕੀੜੇ ਪਤੰਗੇ ਹੋਇਆਂ, ਕਈ ਜਨਮ ਵੱਡੇ ਆਕਾਰ ਵਾਲੇ ਹਾਥੀ, ਮੱਛ ਆਦਿਕ ਅਤੇ ਕਈ ਜਨਮ ਜੰਗਲ ਦੇ ਮ੍ਰਿਗ ਆਦਿ ਜੂਨਾਂ ਭੋਗੀਆਂ। ਕਈ ਜਨਮ ਅਕਾਸ਼ ਵਿਚ ਉੱਡਣ ਵਾਲੇ ਪੰਛੀ ਅਤੇ ਕਈ ਜਨਮ ਧਰਤੀ 'ਤੇ ਢਿੱਡ ਘਸਾ ਕੇ ਰਿੜ੍ਹਨ ਵਾਲੇ ਸੱਪ ਆਦਿਕ ਜੂਨਾਂ ਵਿੱਚੋਂ ਲੰਘਿਆ ਅਤੇ ਕਈ ਜਨਮ ਪਹਾੜ ਜਿਨ੍ਹਾਂ ਦੀ ਉਮਰ ਲੱਖਾਂ ਸਾਲ ਹੁੰਦੀ ਹੈ। ਕਈ ਜਨਮ ਬ੍ਰਿਛ ਆਦਿਕ ਜੂਨਾਂ ਵਿਚ ਗਿਆ। ਇਸ ਪ੍ਰਕਾਰ ਉਪਰੋਕਤ ਜੂਨਾਂ ਵਿੱਚੋਂ ਚੱਕਰ ਕੱਟਦੇ ਨੂੰ ਬਹੁਤ ਲੰਮਾ ਸਮਾਂ ਯਾਨੀ ਅਨੇਕਾਂ ਯੁੱਗ ਬੀਤ ਗਏ:

**੫੬੩-ਸੀ, ਰੇਲ ਕੋਚ ਫੈਕਟਰੀ, ਕਪੂਰਥਲਾ।*

*ਕਈ ਜਨਮ ਭਏ ਕੀਟ ਪਤੰਗਾ॥ ਕਈ ਜਨਮ ਗਜ ਮੀਨ ਕੁਰੰਗਾ॥*
*ਕਈ ਜਨਮ ਪੰਖੀ ਸਰਪ ਹੋਇਓ॥ ਕਈ ਜਨਮ ਹੈਵਰ ਬ੍ਰਿਖ ਜੋਇਓ॥*
*(ਪੰਨਾ ੧੭੬)*

ਬਹੁਤ ਯੁੱਗ ਬੀਤ ਜਾਣ ਤੋਂ ਬਾਅਦ ਇਸ ਜੀਵ ਨੂੰ ਅਮੋਲਕ ਮਨੁੱਖਾ-ਦੇਹੀ ਪ੍ਰਾਪਤ ਹੋਈ ਜਿਸ ਦਾ ਮੁੱਖ ਨਿਸ਼ਾਨਾ ਕੇਵਲ ਤੇ ਕੇਵਲ ਪ੍ਰਭੂ ਪ੍ਰਾਪਤੀ ਹੈ:

*ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥*
*ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥ (ਪੰਨਾ ੬੩੧)*

ਗੁਰਬਾਣੀ ਮਨੁੱਖ ਨੂੰ ਆਦਰਸ਼ਕ ਜੀਵਨ ਜੀਉਣ ਦੀ ਜਾਚ ਪ੍ਰਦਾਨ ਕਰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ 'ਰਾਗ ਆਸਾ ਮਹਲਾ ੧ ਪਟੀ ਲਿਖੀ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੪੩੨ ਤੋਂ ਲੈ ਕੇ ੪੩੪ ਤਕ ਅੰਕਿਤ ਹੈ। ਇਸ ਰਚਨਾ ਦੇ ਕੁੱਲ ੩੫ ਬੰਦ ਹਨ। ਪਹਿਲਾਂ ਵਿਦਿਆਰਥੀਆਂ ਨੂੰ ਪੱਟੀ (ਫੱਟੀ) 'ਤੇ ਲਿਖਣਾ-ਪੜ੍ਹਨਾ ਸਿਖਾਇਆ ਜਾਂਦਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਬਾਣੀ ਦੇ ਸਿਰਲੇਖ ਤੋਂ ਹੀ ਇਹ ਸਪੱਸ਼ਟ ਹੋ ਜਾਂਦਾ ਹੈ। ਭਗਤ ਕਬੀਰ ਜੀ ਵੀ ਇਸ ਸੰਬੰਧੀ ਗਵਾਹੀ ਭਰਦੇ ਹਨ:

*ਮੋ ਕਉ ਕਹਾ ਪੜ੍ਹਾਵਸਿ ਆਲ ਜਾਲ॥*
*ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੋੁਪਾਲ॥ (ਪੰਨਾ ੧੧੯੪)*

'ਪਟੀ' ਬਾਣੀ ਅੰਦਰ ਸ੍ਰੀ ਗੁਰੂ ਨਾਨਕ ਦੇਵ ਜੀ ਉਨ੍ਹਾਂ ਜੀਵਾਂ ਦਾ ਆਉਣਾ ਸਫ਼ਲ ਮੰਨਦੇ ਹਨ, ਜਿਨ੍ਹਾਂ ਦਾ ਮਨ ਪ੍ਰਭੂ ਦੇ ਚਰਨਾਂ ਵਿਚ ਜੁੜਿਆ ਹੁੰਦਾ ਹੈ ਕਿਉਂਕਿ ਉਹੀ ਇਕ ਪ੍ਰਭੂ ਸਭ ਦਾ ਮਾਲਕ ਹੈ ਜਿਸ ਨੇ ਇਸ ਜਗਤ ਦੀ ਰਚਨਾ ਕੀਤੀ ਹੈ। ਮਨੁੱਖਾ-ਜਨਮ ਦਾ ਅਸਲ ਮਨੋਰਥ ਪ੍ਰਭੂ ਨੂੰ ਮਿਲਣਾ ਹੈ:

*ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ॥*
*ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ ਆਇਆ ਤਿਨ੍ ਕਾ ਸਫਲੁ ਭਇਆ॥*
*(ਪੰਨਾ ੪੩੨)*

ਜੀਵਨ ਦੇ ਅਸਲੀ ਮਾਰਗ ਤੋਂ ਕੁਰਾਹੇ ਜਾਣ ਵਾਲਿਆਂ ਨੂੰ ਗੁਰੂ ਜੀ ਸੁਚੇਤ ਕਰਦੇ ਹਨ ਕਿ ਕੀਤੇ ਕਰਮਾਂ ਦਾ ਹਿਸਾਬ ਹੋਣਾ ਹੈ। ਜੇਕਰ ਇਸ ਲੇਖੇ ਵਿੱਚੋਂ ਸੁਰਖਰੂ ਹੋ ਗਿਆ ਤਾਂ ਹੀ ਤੂੰ ਵਿਦਵਾਨ ਸਮਝਿਆ ਜਾਵੇਂਗਾ:

*ਮਨ ਕਾਹੇ ਭੂਲੇ ਮੂੜ ਮਨਾ॥ ਜਬ ਲੇਖਾ ਦੇਵਹਿ ਬੀਰਾ ਤਉ ਪੜਿਆ॥*
*(ਪੰਨਾ ੪੩੨)*

ਜੋ ਮਨੁੱਖ ਆਪਣੇ ਜੀਵਨ-ਰਾਹ ਤੋਂ ਲਾਂਭੇ ਨਹੀਂ ਜਾਂਦਾ, ਉਸ ਮਨੁੱਖ ਦੇ ਸਿਰ ਉੱਤੇ ਵਿਕਾਰਾਂ ਦਾ ਕੋਈ ਕਰਜ਼ਾ ਜਾਂ ਭਾਰ ਨਹੀਂ ਰਹਿੰਦਾ। ਵਿਦਵਾਨ ਮਨੁੱਖ ਗੁਰੂ ਦੀ ਸ਼ਰਨ ਪੈ ਕੇ ਆਪਣੀ ਵਿੱਦਿਆ ਦੇ ਰਾਹੀਂ ਉਸ ਪ੍ਰਭੂ ਦੇ ਅਸਲੇ (ਗਿਆਨ) ਨੂੰ ਸਮਝ ਲੈਂਦਾ ਹੈ:

*ਈਵੜੀ ਆਦਿ ਪੁਰਖੁ ਹੈ ਦਾਤਾ ਆਪੇ ਸਚਾ ਸੋਈ॥*

*ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰਿ ਲੇਖੁ ਨ ਹੋਈ॥ (ਉਹੀ)*

ਮਨੁੱਖ ਅਤੇ ਪਰਮਾਤਮਾ ਦੇ ਮਿਲਾਪ ਵਿਚ ਸਭ ਤੋਂ ਵੱਡੀ ਰੁਕਾਵਟ ਮਾਇਆ ਕਰਕੇ ਬਣਦੀ ਹੈ:

*ਇਨਿ ਮਾਇਆ ਜਗਦੀਸ ਗੁਸਾਈ ਤੁਮ੍ਰੇ ਚਰਨ ਬਿਸਾਰੇ॥ (ਪੰਨਾ ੮੫੭)*

ਮਨੁੱਖ ਮਾਇਆ ਦੇ ਰੰਗਾਂ ਵਿਚ ਉਲਝ ਜਾਂਦਾ ਹੈ। ਮਾਇਆ ਦਾ ਮੋਹ ਮਿੱਠਾ ਹੈ। ਇਹ ਸਾਰੇ ਜਗਤ ਨੂੰ ਨਾਗਣੀ ਬਣ ਕੇ ਡੱਸ ਰਹੀ ਹੈ:

*ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ॥ (ਪੰਨਾ ੫੧੦)*

ਸ੍ਰੀ ਗੁਰੂ ਨਾਨਕ ਦੇਵ ਜੀ ਮਾਇਆ ਵਿਚ ਗ੍ਰਸੇ ਮਨੁੱਖ ਨੂੰ ਵਿਦਵਾਨ ਨਹੀਂ ਮੰਨਦੇ ਬਲਕਿ ਮੂਰਖ ਆਖਦੇ ਹਨ:

*ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ॥*

*ਜਮ ਰਾਜੇ ਕੇ ਹੇਰੂ ਆਏ ਮਾਇਆ ਕੈ ਸੰਗਲਿ ਬੰਧਿ ਲਇਆ॥ (ਪੰਨਾ ੪੩੨)*

ਮਾਇਆ ਦਾ ਮੋਹ ਐਸਾ ਹੈ ਜੋ ਮਨੁੱਖ ਦੇ ਅੰਤਮ ਸਵਾਸ ਤਕ ਵੀ ਕਾਇਮ ਰਹਿੰਦਾ ਹੈ। ਗੁਰੂ ਜੀ ਮਨੁੱਖ ਨੂੰ ਸੁਚੇਤ ਕਰਦੇ ਹਨ ਕਿ ਸਿਰ ਦੇ ਵਾਲ ਕੌਲ ਫੁੱਲ ਵਰਗੇ ਚਿੱਟੇ ਹੋ ਗਏ ਹਨ, ਜੋ ਕਿ ਮੌਤ ਦੀ ਨਿਸ਼ਾਨੀ ਹੈ ਪਰ ਮਾਇਆ ਦਾ ਮੋਹ ਉਸੇ ਤਰ੍ਹਾਂ ਹੀ ਬਣਿਆ ਰਹਿੰਦਾ ਹੈ। ਮਾਇਆ ਦਾ ਮੋਹ ਮਨੁੱਖ ਨੂੰ ਸੰਸਾਰ ਵਿਚ ਜਨਮ ਲੈਂਦਿਆਂ ਹੀ ਲੱਗ ਜਾਂਦਾ ਹੈ। ਜੀਵਨ ਦੀ ਸਾਰੀ ਖੇਡ ਹੀ ਇਸੇ ਹੀ ਮੋਹ ਵਿਚ ਬੀਤ ਜਾਂਦੀ ਹੈ:

*ਜੋਨਿ ਛਾਡਿ ਜਉ ਜਗ ਮਹਿ ਆਇਓ॥ ਲਾਗਤ ਪਵਨ ਖਸਮੁ ਬਿਸਰਾਇਓ॥*

*(ਪੰਨਾ ੩੩੭)*

ਗੁਰੂ ਸਾਹਿਬ ਜੀਵਨ ਨੂੰ ਸਫ਼ਲ ਬਣਾਉਣ ਲਈ ਮਨੁੱਖ ਦੀ ਘਾੜਤ ਘੜਦੇ ਹੋਏ ਅਹੰਕਾਰ ਰੂਪੀ ਪ੍ਰਬਲ ਵਿਕਾਰ ਤੋਂ ਜਾਣੂ ਕਰਵਾਉਂਦੇ ਹਨ। ਫੋਕੀਆਂ ਤੇ ਝੂਠੀਆਂ ਗੱਲਾਂ ਕਰਨ ਵਾਲਾ ਚੁੰਚ ਗਿਆਨ ਵਿਦਵਾਨ ਨਹੀਂ ਬਣਾ ਸਕਦਾ। ਗੁਰੂ ਸਾਹਿਬ ਐਸੇ ਪੜ੍ਹੇ-ਲਿਖੇ ਮਨੁੱਖ ਨੂੰ ਮੂਰਖ ਆਖਦੇ ਹਨ ਜੋ ਲੋਭ, ਲਾਲਚ ਅਤੇ ਹੰਕਾਰ ਵਿਚ ਗ੍ਰਸਿਆ ਹੋਇਆ ਹੈ:

*ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥ (ਪੰਨਾ ੧੪੦)*

ਗੁਰੂ ਜੀ ਤਾਂ ਐਸੀ ਪੜ੍ਹਾਈ ਨੂੰ ਨਿਰਾਰਥਕ ਮੰਨਦੇ ਹਨ ਜਿਸ ਵਿਚ ਪਰਮਾਤਮਾ ਦੇ ਨਾਮ ਦੀ ਵਿਵਸਥਾ ਨਹੀਂ। ਅਜਿਹੀ ਪੜ੍ਹਾਈ ਨਿਰੀ ਹਉਮੈ ਨੂੰ ਪੱਠੇ ਪਾਉਣ ਵਾਲੀ ਹੈ। ਇਸ ਨਾਲ ਜੀਵਨ ਸਫ਼ਲ ਨਹੀਂ ਹੋ ਸਕਦਾ:

*ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥*

*ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥*

*ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥*

*ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥*

*ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥ (ਪੰਨਾ ੪੬੭)*

ਗੁਰੂ ਜੀ ਵਿੱਦਿਆ ਦਾ ਮਾਣ ਕਰਨ ਨੂੰ ਰਤਾ ਭਰ ਵੀ ਪ੍ਰਵਾਨ ਨਹੀਂ ਕਰਦੇ। ਵਿੱਦਿਆ ਦਾ ਮਾਣ ਕਰਨਾ ਅਵਿੱਦਿਆ ਦੇ ਬਰਾਬਰ ਹੀ ਹੈ:

*ਛਛੈ ਛਾਇਆ ਵਰਤੀ ਸਭ ਅੰਤਰਿ ਤੇਰਾ ਕੀਆ ਭਰਮੁ ਹੋਆ॥*
*ਭਰਮੁ ਉਪਾਇ ਭੁਲਾਈਅਨੁ ਆਪੇ ਤੇਰਾ ਕਰਮੁ ਹੋਆ ਤਿਨ੍ ਗੁਰੂ ਮਿਲਿਆ॥*
*(ਪੰਨਾ ੪੩੩)*

ਵਿੱਦਿਆ ਦਾ ਮਾਣ ਕਰਨ ਦੀ ਥਾਂ 'ਤੇ ਉਸ ਪਰਮਾਤਮਾ ਦੀ ਰਜ਼ਾ ਨੂੰ ਸਮਝਣਾ ਚਾਹੀਦਾ ਹੈ:

*ਥਥੈ ਥਾਨਿ ਥਾਨੰਤਰਿ ਸੋਈ ਜਾ ਕਾ ਕੀਆ ਸਭੁ ਹੋਆ॥*
*ਕਿਆ ਭਰਮੁ ਕਿਆ ਮਾਇਆ ਕਹੀਐ ਜੋ ਤਿਸੁ ਭਾਵੈ ਸੋਈ ਭਲਾ॥ (ਉਹੀ)*

ਮਾਇਆ ਦਾ ਮੋਹ ਹੀ ਮਨੁੱਖ ਦੀ ਆਤਮਕ ਮੌਤ ਦਾ ਮੂਲ ਕਾਰਨ ਹੈ। ਮਨੁੱਖ ਸਾਰੀ ਉਮਰ ਇਸ ਮੋਹ ਵਿਚ ਫਸਿਆ ਰਹਿੰਦਾ ਹੈ। ਜਦੋਂ ਮੌਤ ਸਿਰ 'ਤੇ ਆਉਂਦੀ ਹੈ ਤਾਂ ਮਨੁੱਖ ਸੁੱਤਾ ਪਿਆ ਜਾਗਦਾ ਹੈ:

*ਮੰਮੈ ਮੋਹੁ ਮਰਣੁ ਮਧੁਸੂਦਨੁ ਮਰਣੁ ਭਇਆ ਤਬ ਚੇਤਵਿਆ॥*
*ਕਾਇਆ ਭੀਤਰਿ ਅਵਰੋ ਪੜਿਆ ਮੰਮਾ ਅਖਰੁ ਵੀਸਰਿਆ॥ (ਪੰਨਾ ੪੩੪)*

ਵਿੱਦਿਆ ਗ੍ਰਹਿਣ ਕਰ ਕੇ ਬਹਿਸ ਕਰਨੀ, ਝਗੜੇ ਕਰਨੇ, ਆਤਮਕ ਜੀਵਨ ਦੀ ਉੱਨਤੀ ਵਿਚ ਸਹਾਇਕ ਨਹੀਂ ਹੁੰਦੇ:

*ੜਾੜੈ ਰਾੜਿ ਕਰਹਿ ਕਿਆ ਪ੍ਰਾਣੀ ਤਿਸਹਿ ਧਿਆਵਹੁ ਜਿ ਅਮਰੁ ਹੋਆ॥*
*ਤਿਸਹਿ ਧਿਆਵਹੁ ਸਚਿ ਸਮਾਵਹੁ ਓਸੁ ਵਿਟਹੁ ਕੁਰਬਾਣੁ ਕੀਆ॥ (ਪੰਨਾ ੪੩੪)*

ਇਨ੍ਹਾਂ ਕਰਮਾਂ ਤੋਂ ਦੂਰ ਹੀ ਰਹਿਣਾ ਚਾਹੀਦਾ ਹੈ। ਆਤਮਕ ਜੀਵਨ ਦੇ ਵਿਕਾਸ ਲਈ ਗੁਰੂ ਸਾਹਿਬ ਕਿਸੇ ਪ੍ਰਕਾਰ ਦੇ ਵਿਖਾਵੇ ਨੂੰ ਵੀ ਪਸੰਦ ਨਹੀਂ ਕਰਦੇ:

*ਡਡੈ ਡੰਫੁ ਕਰਹੁ ਕਿਆ ਪ੍ਰਾਣੀ ਜੋ ਕਿਛੁ ਹੋਆ ਸੁ ਸਭੁ ਚਲਣਾ॥*
*ਤਿਸੈ ਸਰੇਵਹੁ ਤਾ ਸੁਖੁ ਪਾਵਹੁ ਸਰਬ ਨਿਰੰਤਰਿ ਰਵਿ ਰਹਿਆ॥ (ਪੰਨਾ ੪੩੩)*

ਜਗਤ ਵਿਚ ਜੋ ਕੁਝ ਪੈਦਾ ਹੋਇਆ ਹੈ, ਨਾਸ਼ਵੰਤ ਹੈ। ਇਸ ਲਈ ਪਰਮਾਤਮਾ ਦਾ ਸਿਮਰਨ ਕਰਨਾ ਚਾਹੀਦਾ ਹੈ ਜੋ ਸਰਬ-ਵਿਆਪਕ ਹੈ:

*ਢਢੈ ਢਾਹਿ ਉਸਾਰੈ ਆਪੇ ਜਿਉ ਤਿਸੁ ਭਾਵੈ ਤਿਵੈ ਕਰੇ॥*
*ਕਰਿ ਕਰਿ ਵੇਖੈ ਹੁਕਮੁ ਚਲਾਏ ਤਿਸੁ ਨਿਸਤਾਰੇ ਜਾ ਕਉ ਨਦਰਿ ਕਰੇ॥ (ਉਹੀ)*

ਸਾਰਾ ਸੰਸਾਰ ਮਾਇਆ ਦੀ ਕੈਦ ਵਿਚ ਕੈਦ ਹੈ। ਮਾਇਆ ਦੇ ਪ੍ਰਭਾਵ ਕਰਕੇ ਮਨੁੱਖ ਭੈੜੇ ਤੋਂ ਭੈੜੇ ਕਰਮ ਕਰਦਾ ਹੈ ਜਿਸ ਨਾਲ ਮਨੁੱਖ ਮਾਇਆ ਦੀ ਕੈਦ ਤੋਂ ਜਮ ਦੀ ਫਾਹੀ ਤਕ ਪਹੁੰਚ ਜਾਂਦਾ ਹੈ:

*ਫਫੈ ਫਾਹੀ ਸਭੁ ਜਗੁ ਫਾਸਾ ਜਮ ਕੈ ਸੰਗਲਿ ਬੰਧਿ ਲਇਆ॥*
*ਗੁਰ ਪਰਸਾਦੀ ਸੇ ਨਰ ਉਬਰੇ ਜਿ ਹਰਿ ਸਰਣਾਗਤਿ ਭਜਿ ਪਇਆ॥ (ਉਹੀ)*

ਮਾਇਆ ਦੇ ਮੋਹ ਦੀ ਕੈਦ ਅਤੇ ਜਮ ਦੀ ਫਾਹੀ ਤੋਂ ਗੁਰੂ ਹੀ ਮੁਕਤ ਕਰਵਾ ਸਕਦਾ ਹੈ। ਗੁਰੂ ਦੀ ਕਿਰਪਾ ਨਾਲ ਹੀ ਸੰਸਾਰ-ਸਮੁੰਦਰ ਵਿੱਚੋਂ ਪਾਰ ਹੋ ਸਕੀਦਾ ਹੈ। ਗੁਰੂ ਦੀ ਕਿਰਪਾ ਨਾਲ ਹੀ ਮਨੁੱਖ ਨੂੰ ਇਹ ਸੋਝੀ ਪੈਂਦੀ ਹੈ ਕਿ ਪਰਮਾਤਮਾ ਉਸ ਦੇ ਅੰਗ-ਸੰਗ ਹੈ। ਗੁਰੂ ਦੀ ਕਿਰਪਾ ਨਾਲ ਹੀ ਚੁਰਾਸੀ ਦਾ ਗੇੜ ਖ਼ਤਮ ਹੁੰਦਾ ਹੈ:

*ਭਭੈ ਭਾਲਹਿ ਸੇ ਫਲੁ ਪਾਵਹਿ ਗੁਰ ਪਰਸਾਦੀ ਜਿਨ੍ ਕਉ ਭਉ ਪਇਆ॥*
*ਮਨਮੁਖ ਫਿਰਹਿ ਨ ਚੇਤਹਿ ਮੂੜੇ ਲਖ ਚਉਰਾਸੀਹ ਫੇਰੁ ਪਇਆ॥ (ਪੰਨਾ ੪੩੪)*

ਗੁਰੂ ਦੀ ਕਿਰਪਾ ਨਾਲ ਹੀ ਵਿਕਾਰਾਂ ਨਾਲ ਭਰੇ ਪਏ ਸੰਸਾਰ-ਸਮੁੰਦਰ ਤੋਂ ਪਾਰ ਹੋਣ ਦੀ ਜੁਗਤੀ ਪ੍ਰਾਪਤ ਹੁੰਦੀ ਹੈ। ਮਨੁੱਖ ਕੋਲ ਐਨੀ ਸਮਰੱਥਾ ਨਹੀਂ ਕਿ ਉਹ ਇਕੱਲਾ ਹੀ ਇਸ ਵਿਕਾਰਾਂ ਦੇ ਹੜ੍ਹ ਵਿੱਚੋਂ ਪਾਰ ਲੰਘ ਸਕੇ:

*ਤਤੈ ਤਾਰੂ ਭਵਜਲੁ ਹੋਆ ਤਾ ਕਾ ਅੰਤੁ ਨ ਪਾਇਆ॥*
*ਨਾ ਤਰ ਨਾ ਤੁਲਹਾ ਹਮ ਬੂਡਸਿ ਤਾਰਿ ਲੇਹਿ ਤਾਰਣ ਰਾਇਆ॥ (ਪੰਨਾ ੪੩੩)*

ਗੁਰੂ ਦੇ ਦੱਸੇ ਰਸਤੇ 'ਤੇ ਚੱਲ ਕੇ ਸਦਾ ਥਿਰ ਰਹਿਣ ਵਾਲੇ ਪਰਮਾਤਮਾ ਨੂੰ ਹਰ ਥਾਂ ਵੇਖਣਾ ਅਤੇ ਪਰਮਾਤਮਾ ਦੇ ਨਾਮ ਦੀ ਸਿਫ਼ਤ-ਸਲਾਹ ਕਰਦੇ ਰਹਿਣ ਨਾਲ ਜਨਮ-ਮਰਨ ਦਾ ਗੇੜ ਮੁੱਕ ਜਾਂਦਾ ਹੈ:

*ਯਯੈ ਜਨਮੁ ਨ ਹੋਵੀ ਕਦ ਹੀ ਜੇ ਕਰਿ ਸਚੁ ਪਛਾਣੈ॥*
*ਗੁਰਮੁਖਿ ਆਖੈ ਗੁਰਮੁਖਿ ਬੂਝੈ ਗੁਰਮੁਖਿ ਏਕੋ ਜਾਣੈ॥ (ਪੰਨਾ ੪੩੪)*

ਜਿਨ੍ਹਾਂ ਮਨੁੱਖਾਂ ਦਾ ਮਨ ਪਰਮਾਤਮਾ ਦੇ ਚਰਨਾਂ ਵਿਚ ਟਿਕ ਜਾਂਦਾ ਹੈ, ਉਨ੍ਹਾਂ ਦੇ ਹਿਰਦੇ ਸ਼ਾਂਤ ਹੋ ਜਾਂਦੇ ਹਨ। ਦੁਨੀਆਂ ਦੇ ਰੌਲੇ-ਰੱਪੇ ਵਿੱਚੋਂ ਉਹ ਸ਼ਾਂਤ-ਚਿਤ ਹੋ ਕੇ ਪਾਰ ਲੰਘ ਜਾਂਦੇ ਹਨ। ਪਰਮਾਤਮਾ ਦੀ ਕਿਰਪਾ ਨਾਲ ਉਨ੍ਹਾਂ ਨੂੰ ਆਤਮਕ ਸੁਖ ਦੀ ਪ੍ਰਾਪਤੀ ਹੁੰਦੀ ਹੈ:

*ਠਠੈ ਠਾਢਿ ਵਰਤੀ ਤਿਨ ਅੰਤਰਿ ਹਰਿ ਚਰਣੀ ਜਿਨ੍ ਕਾ ਚਿਤੁ ਲਾਗਾ॥*
*ਚਿਤੁ ਲਾਗਾ ਸੇਈ ਜਨ ਨਿਸਤਰੇ ਤਉ ਪਰਸਾਦੀ ਸੁਖੁ ਪਾਇਆ॥ (ਪੰਨਾ ੪੩੩)*

'ਮਨ ਤੂੰ ਜੋਤਿ ਸਰੂਪੁ ਹੈ' ਪ੍ਰਭੂ ਦੇ ਗਿਆਨ ਨਾਲ ਜਦੋਂ ਨੂਰੋ-ਨੂਰ ਹੋ ਜਾਂਦਾ ਹੈ ਤਾਂ ਜੋਤ ਨਾਲ ਜੋਤ ਮਿਲ ਜਾਂਦੀ ਹੈ। ਇਹੀ ਜੀਵਨ ਦਾ ਅਸਲ ਮਨੋਰਥ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਆਸਾ ਪਟੀ' ਬਾਣੀ ਰਾਹੀਂ ਅੱਖਰਾਂ ਦੇ ਮਹੱਤਵ ਨੂੰ ਦ੍ਰਿੜ੍ਹ ਕਰਵਾਇਆ ਹੈ। 'ਜਪੁ' ਬਾਣੀ ਦੁਆਰਾ ਵੀ ਗੁਰੂ ਜੀ ਨੇ ਅੱਖਰਾਂ ਦੀ ਮਹੱਤਤਾ ਨੂੰ ਵਿਅਕਤ ਕੀਤਾ ਹੈ। ਅੱਖਰ ਹੀ ਇਕੱਠੇ ਹੋਏ ਜਦੋਂ ਸ਼ਬਦ ਬਣਦੇ ਹਨ ਤਾਂ ਕਦੇ ਹਸਾਉਂਦੇ ਹਨ, ਕਦੇ ਰੁਲਾਉਂਦੇ ਹਨ ਅਤੇ ਕਦੇ ਗ਼ਮਗੀਨ ਕਰਦੇ ਹਨ। ਇਨ੍ਹਾਂ ਅੱਖਰਾਂ ਦੇ ਗਿਆਨ ਨਾਲ ਹੀ ਮਨੁੱਖ ਵਿਦਵਾਨ ਬਣਦਾ ਹੈ। ਗੁਰੂ ਸਾਹਿਬ 'ਪਟੀ' ਬਾਣੀ ਰਾਹੀਂ ਵਿੱਦਿਆ ਦੇ ਸੰਕਲਪ ਨੂੰ ਪ੍ਰਗਟ ਕਰਦੇ ਹਨ। ਵਿੱਦਿਆ ਦਾ ਉਦੇਸ਼ ਪਰਉਪਕਾਰੀ ਹੋਣਾ ਚਾਹੀਦਾ ਹੈ। ਗੁਰਮਤਿ ਵਿਚ ਫੋਕੀ ਵਿੱਦਿਆ ਨੂੰ ਪ੍ਰਵਾਨ ਨਹੀਂ

***(ਬਾਕੀ ਸਫ਼ਾ ੧੦੮ 'ਤੇ)***

# ਆਸਾ ਕੀ ਵਾਰ : ਪਉੜੀਆਂ ਤੇ ਸਲੋਕਾਂ ਦਾ ਸੰਬੰਧ

*- ਸ. ਰੁਪਿੰਦਰਜੀਤ ਸਿੰਘ**

'ਆਸਾ ਕੀ ਵਾਰ' ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪ੍ਰਮੁੱਖ ਰਚਨਾ ਹੈ। ਗੁਰੂ ਸਾਹਿਬ ਦੇ ਵੇਲੇ ਪੰਜਾਬ ਵਿਚ ਵਾਰ ਕਾਵਿ ਕਾਫ਼ੀ ਪ੍ਰਚਲਿਤ ਹੋ ਚੁੱਕਾ ਸੀ। ਢਾਡੀ ਲੋਕ ਢੱਡ ਤੇ ਸਾਰੰਗੀ ਨਾਲ ਯੋਧਿਆਂ ਦੀਆਂ ਵਾਰਾਂ ਗਾਉਂਦੇ ਸਨ। ਢਾਡੀਆਂ ਨੇ ਖਲੋ ਕੇ ਵਾਰਾਂ ਗਾਉਣ ਦੀ ਪਿਰਤ ਪੰਜਾਬੀ ਰੂਪ ਵਿਚ ਯੂਨਾਨ ਵਾਲਿਆਂ ਤੋਂ ਅਪਣਾਈ ਲਗਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਵਾਰ ਕਿਸੇ ਭਾਰਤੀ ਯੋਧੇ ਦੀ ਸੂਰਬੀਰਤਾ ਅਤੇ ਆਦਰਸ਼ ਭਰਪੂਰ ਜੀਵਨ ਦੀ ਪ੍ਰਸੰਸਾ ਪਉੜੀ ਛੰਦ ਵਿਚ ਜੋਸ਼ੀਲੇ ਢੰਗ ਨਾਲ ਗਾ ਕੇ ਦੇਸ਼ ਵਾਸੀਆਂ ਦੀ ਸੁੱਤੀ ਅਣਖ ਨੂੰ ਜਗਾਇਆ ਜਾਂਦਾ ਸੀ ਅਤੇ ਦੇਸ਼ ਦੀ ਰੱਖਿਆ ਲਈ ਯੋਧਿਆਂ ਨੂੰ ਵੰਗਾਰਿਆ ਜਾਂਦਾ ਸੀ। ਲੋਕ ਪਰੰਪਰਾ ਉੱਤੇ ਆਧਾਰਿਤ 'ਵਾਰ' ਪੰਜਾਬੀ ਭਾਸ਼ਾ ਦਾ ਲੋਕ ਕਾਵਿ ਰੂਪ ਹੈ ਜਿਸ ਦਾ ਅਰਥ ਹੈ ਸਾਹਮਣਾ ਕਰਨਾ। ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ 'ਆਸਾ ਕੀ ਵਾਰ' ਦਾ ਵਾਰ ਜਗਤ ਵਿਚ ਆਪਣਾ ਵਿਸ਼ੇਸ਼ ਸਥਾਨ ਹੈ। ਆਸਾ ਕੀ ਵਾਰ ਵਿਚਲਾ ਮਾਰਗ ਅਸਲ ਵਿਚ ਅਧਿਆਤਮਕ ਮਾਰਗ ਹੈ। ਇਸ ਲਈ ਇਸ ਵਿਚ ਨੇਕੀ, ਸੱਚ, ਪ੍ਰੇਮ, ਆਸਤਕਤਾ, ਸ਼ਰਧਾ, ਨਿਮਰਤਾ ਆਦਿ ਦਾ ਜੱਸ ਗਾਇਆ ਗਿਆ ਹੈ ਅਤੇ ਬਦੀ, ਕੂੜ, ਕਰਮਕਾਂਡ, ਨਾਸਤਕਤਾ ਤੇ ਹਉਮੈ ਦੀ ਨਿੰਦਾ ਕੀਤੀ ਹੈ। ਪੁਰਾਤਨ ਵਾਰਾਂ ਵਿਚ ਯੋਧਿਆਂ ਦੀ ਟੱਕਰ ਦਾ ਹਾਲ ਹੁੰਦਾ ਸੀ ਪਰ ਆਸਾ ਕੀ ਵਾਰ ਵਿਚ ਗੁਰਮੁਖਤਾ ਤੇ ਮਨਮੁਖਤਾ ਦੀ ਟੱਕਰ ਹੈ। ਪਹਿਲੀਆਂ ਵਾਰਾਂ ਵਿਚ ਬੀਰ ਰਸ ਪ੍ਰਧਾਨ ਸੀ ਪਰ ਆਸਾ ਕੀ ਵਾਰ ਵਿਚ ਸ਼ਾਂਤ ਰਸ ਦੀ ਨਿਸ਼ਪਤੀ ਹੁੰਦੀ ਹੈ ਜੋ ਕਿ ਨਿਵੇਕਲਾ ਕਾਰਜ ਹੈ। ਜਿਵੇਂ ਕਿ ਵਾਰ ਨੂੰ ਪਉੜੀਆਂ ਵਿਚ ਲਿਖਿਆ ਜਾਂਦਾ ਹੈ ਤੇ ਗਾਉਣ ਵਾਲੇ ਆਮ ਕਰਕੇ ਪਉੜੀ ਖ਼ਤਮ ਹੋਣ ਤੋਂ ਬਾਅਦ ਕਲੀ ਬੋਲਦੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਆਸਾ ਕੀ ਵਾਰ ਵਿਚ ਅੰਕਿਤ ਪਉੜੀਆਂ ਦੇ ਆਸ਼ੇ ਦੇ ਪ੍ਰਗਟਾਵੇ ਲਈ ਸਲੋਕ ਸ਼ਾਮਲ ਕੀਤੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਆਸਾ ਕੀ ਵਾਰ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਰਚਨਾ ਦੇ ਕਰਤਾ ਨੇ ਪਹਿਲੀ ਵਾਰ ਪਰੰਪਰਾ ਤੋਂ ਵੱਖਰੀ ਗੱਲ ਕੀਤੀ ਤੇ ਅਧਿਆਤਮਕ ਵਾਰ ਦਾ ਮੁੱਢ ਬੰਨ੍ਹਿਆ। ਉਨ੍ਹਾਂ ਮਨੁੱਖ ਦੀ ਥਾਂ ਪ੍ਰਭੂ ਨੂੰ ਵਾਰ ਦਾ ਨਾਇਕ ਅੰਕਿਤ ਕੀਤਾ। ਉਨ੍ਹਾਂ ਵਾਰ ਦੇ ਪ੍ਰਸੰਗ ਵਿਚ ਖ਼ੁਦ ਨੂੰ ਢਾਡੀ ਘੋਸ਼ਿਤ ਕੀਤਾ ਹੈ। ਉਨ੍ਹਾਂ ਇਸ ਵਾਰ ਨੂੰ 'ਟੁੰਡੇ ਅਸਰਾਜੇ ਕੀ ਧੁਨੀ' ਉੱਪਰ ਅੰਕਿਤ ਕਰਕੇ

** ਖੋਜ ਵਿਦਿਆਰਥੀ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ। ਮੋ: ੯੮੭੨੭-੧੧੩੦੦*

ਲੋਕ ਮਨ ਦੇ ਨੇੜੇ ਲੈ ਆਂਦਾ। ਫਿਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਵਾਰ ਸਲੋਕਾਂ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ' ਦੇ ਆਧਾਰ 'ਤੇ ਲੋੜ ਅਨੁਸਾਰ ਵਾਰ ਵਿਚ ਪਉੜੀਆਂ ਦੇ ਨਾਲ ਸਲੋਕ ਦਰਜ ਕੀਤੇ ਤੇ ਵਾਰ ਦੇ ਵਿਸ਼ੇ ਦਾ ਵਿਸ਼ਲੇਸ਼ਣ ਸੁਚੱਜੇ ਢੰਗ ਨਾਲ ਕੀਤਾ।

ਪਹਿਲੇ ਗੁਰੂ ਸਮੇਂ 'ਆਸਾ ਕੀ ਵਾਰ' ਦੀਆਂ ੨੪ ਪਉੜੀਆਂ ਤੇ ੪੪ ਸਲੋਕ ਸਨ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਵਾਰ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰਨ ਵੇਲੇ ਇਸ ਵਿਚ ੧੫ ਹੋਰ ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਥਾਂ-ਥਾਂ 'ਤੇ ਭਾਵ ਦੀ ਅਨੁਕੂਲਤਾ ਅਨੁਸਾਰ ਅੰਕਿਤ ਕਰ ਦਿੱਤੇ।

ਇਹ ਸਲੋਕ ਤੇ ਪਉੜੀਆਂ ਵਿਕੋਲਿਤਰੇ ਟੋਟਕੇ ਨਹੀਂ, ਸਗੋਂ ਇਕ ਭਾਵ ਦੀ ਲੜੀ ਵਿਚ ਪਰੋਤੇ ਹੋਏ ਹਨ। ਪਉੜੀਆਂ ਦੀ ਕ੍ਰਮਵਾਰ ਗਿਣਤੀ ਸਪੱਸ਼ਟ ਕਰਦੀ ਹੈ ਕਿ ਵਾਰ ਦੀ ਅਸਲੀ ਵਸਤੂ ਪਉੜੀ ਹੈ ਅਤੇ ਸਾਰੀ ਵਾਰ ਇਕ ਨਿਸ਼ਚਿਤ ਉਦੇਸ਼ ਨੂੰ ਪ੍ਰਗਟ ਕਰਨ ਲਈ ਲਿਖੀ ਹੋਈ ਹੈ। ਉਸ ਦਾ ਵਿਸ਼ਾ ਅਧਿਆਤਮਕ ਉਪਦੇਸ਼ ਜਾਂ ਅਗਵਾਈ ਕਰਨਾ ਹੈ। ਇਸ ਵਿਸ਼ੇ ਦੀ ਪੇਸ਼ਕਾਰੀ ਲਈ ਗੁਰੂ ਜੀ ਨੇ ਪਉੜੀਆਂ ਦੀ ਸਿਰਜਣਾ ਇੱਕੋ ਵਕਤ, ਇੱਕੋ ਅਨੁਭਵ ਤੇ ਪਰਸਾਰ ਦੇ ਨੁਕਤੇ ਉੱਤੇ ਕੇਂਦ੍ਰਿਤ ਹੋ ਕੇ ਕੀਤੀ ਹੈ। ਇਸ ਲਈ ਸਾਰੀਆਂ ਪਉੜੀਆਂ ਇਸ ਅਧਿਆਤਮਕ ਵਿਸ਼ੇ ਦਾ ਨਿਸ਼ਚਿਤ ਰੂਪ ਵਿਚ ਵਿਕਾਸ ਕਰਦੀਆਂ ਹਨ। ਇਸ ਵਾਰ ਦੀਆਂ ਪਉੜੀਆਂ, ਇਕੀਸ਼ਵਰਵਾਦ, ਸ੍ਰਿਸ਼ਟੀ ਸਿਰਜਨਾ, ਗੁਰੂ ਮਹਿਮਾ, ਨਾਮ ਸਿਮਰਨ, ਰਹੱਸ ਅਨੁਭੂਤੀ ਦੀ ਅਭਿਵਿਅਕਤੀ ਕਰਦੀਆਂ ਹਨ। ਜਦੋਂ ਕਿ ਸਲੋਕਾਂ ਦੇ ਵਿਸ਼ੇ ਬਹੁਪੱਖੀ ਹਨ। ਸਲੋਕਾਂ ਵਿਚ ਸੰਬੰਧਤ ਪਉੜੀ ਦੁਆਰਾ ਪ੍ਰਗਟਾਏ ਗਏ ਅਧਿਆਤਮਕ ਅਨੁਭਵ ਦੀ ਵਿਆਖਿਆ ਜਾਂ ਪੁਸ਼ਟੀ ਕੀਤੀ ਜਾਪਦੀ ਹੈ। ਸਲੋਕਾਂ ਵਿਚ ਗੱਲ ਵਿਹਾਰਕ ਪੱਧਰ 'ਤੇ ਪ੍ਰਗਟ ਕੀਤੀ ਗਈ ਹੈ, ਜਿਨ੍ਹਾਂ ਦਾ ਉਦੇਸ਼ ਸਮਾਜਿਕ, ਧਾਰਮਿਕ ਤੇ ਸਦਾਚਾਰਕ ਅਗਵਾਈ ਕਰਨਾ ਹੈ। ਸਲੋਕਾਂ ਵਿਚ ਅਧਿਕਤਰ ਯੁਗ ਚਿਤਰਨ, ਭੇਖਾਂ ਦਾ ਖੰਡਨ, ਕੁਰੁਚੀਆਂ ਤੇ ਸੁਰੁਚੀਆਂ ਆਦਿ ਅਨੇਕਾਂ ਪੱਖਾਂ ਦਾ ਚਿਤਰਨ ਮਿਲਦਾ ਹੈ। ਪਉੜੀਆਂ ਨਾਲ ਸਲੋਕਾਂ ਦੀ ਸ਼ਮੂਲੀਅਤ ਨਾਲ ਇਕ ਪਾਸੇ ਜੇ ਵਾਰਾਂ ਦੇ ਵਿਸ਼ੇ ਨੂੰ ਵਿਸਤਾਰ ਮਿਲਿਆ ਤਾਂ ਦੂਜੇ ਪਾਸੇ ਰਹੱਸ ਅਨੁਭੂਤੀ ਨੂੰ ਸਮਾਜਿਕ ਪ੍ਰਕਰਣ ਵਿਚ ਪੇਸ਼ ਕੀਤਾ ਗਿਆ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਉੜੀ ਨਾਲ ਸੰਬੰਧਿਤ ਸਲੋਕਾਂ ਨੂੰ ਪਉੜੀ ਤੋਂ ਪਹਿਲਾਂ ਸਥਾਪਿਤ ਕੀਤਾ ਤੇ ਹਰ ਪਉੜੀ ਤੋਂ ਪਹਿਲਾਂ ਦੋ ਜਾਂ ਤਿੰਨ ਸਲੋਕ ਰੱਖੇ ਤਾਂ ਕਿ ਪਉੜੀ ਸੰਪੂਰਨ ਭਾਵ ਸਮਝਿਆ ਜਾ ਸਕੇ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਿਥੇ 'ਆਸਾ ਕੀ ਵਾਰ' ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਲੋਕ ਸ਼ਾਮਲ ਕੀਤੇ, ਉਥੇ ਇਸ ਨੂੰ ਲੋਕ ਵਾਰ ਦਾ ਰੂਪ ਦੇਣ ਲਈ 'ਟੁੰਡੇ ਅਸਰਾਜੇ ਕੀ ਧੁਨੀ' ਲੋਕ ਧੁਨੀ

ਅਧੀਨ ਗਾਉਣ ਦੀ ਪ੍ਰਥਾ ਨੂੰ ਪ੍ਰਚਲੱਤ ਕਰਕੇ ਇਸ ਨੂੰ ਲੋਕ ਮਨ ਦੇ ਨੇੜੇ ਲੈ ਆਂਦਾ।

ਹਰੇਕ ਪਉੜੀ ਤੇ ਉਸ ਤੋਂ ਪਹਿਲਾਂ ਦਿੱਤੇ ਗਏ ਸਲੋਕ, ਵਾਰ ਦੇ ਵਿਸ਼ੇ ਦੀ ਇਕ ਨਿਸ਼ਚਿਤ ਇਕਾਈ ਕਹੀ ਜਾ ਸਕਦੀ ਹੈ। ਅਸਲ ਗੱਲ ਇਹ ਹੈ ਕਿ ਪਉੜੀ ਵਿਚ ਭਾਵ ਜਾਂ ਅਸੂਲ ਨੂੰ ਆਮ ਸ਼ਬਦਾਂ ਵਿਚ ਪੇਸ਼ ਕੀਤਾ ਹੁੰਦਾ ਹੈ ਅਤੇ ਉਸ ਦੇ ਨਾਲ ਸ਼ਾਮਲ ਸਲੋਕਾਂ ਵਿਚ ਉਸੇ ਪਉੜੀ ਦੇ ਭਾਵ ਨੂੰ ਉਦਾਹਰਣਾਂ ਦੇ ਕੇ ਰਸਮਾਂ-ਰਿਵਾਜਾਂ ਤੇ ਸ਼ਾਮਲ ਸਲੋਕਾਂ ਵਿਚ ਸਮਾਜਿਕ ਵਰਤਾਰੇ ਵੱਲ ਇਸ਼ਾਰਾ ਕੀਤਾ ਜਾਂਦਾ ਹੈ।

ਵਾਰ ਦਾ ਆਰੰਭ ਸਲੋਕਾਂ ਨਾਲ ਕੀਤਾ ਹੈ, ਉਪਰੰਤ ਪਉੜੀ ਤੇ ਫਿਰ ਉਸ ਦਾ ਅੰਕ ਦਰਜ ਹੈ। ਇਸ ਅੰਕ ਉੱਤੇ ਆ ਕੇ ਇਕ ਤਰ੍ਹਾਂ ਨਾਲ ਉਸ ਪਉੜੀ ਦੀ ਇਕਾਈ ਸਮਾਪਤ ਹੋ ਜਾਂਦੀ ਹੈ ਉਸ ਤੋਂ ਅੱਗੇ ਸਲੋਕਾਂ ਰਾਹੀਂ ਨਵੀਂ ਇਕਾਈ ਦਾ ਆਰੰਭ ਹੋ ਜਾਂਦਾ ਹੈ। ਸਪੱਸ਼ਟ ਹੈ ਕਿ ਜੇ ਸਲੋਕਾਂ ਅਤੇ ਪਉੜੀਆਂ ਦੇ ਇਸ ਸੰਬੰਧ ਨੂੰ ਸਮਝੇ ਬਿਨਾਂ ਵਾਰ ਦਾ ਪਾਠ ਕੀਤਾ ਜਾਵੇ ਤਾਂ ਅਰਥਾਂ ਦੀ ਸੋਝੀ ਵਿਚ ਮੁਸ਼ਕਲ ਆਵੇਗੀ। ਉਦਾਹਰਨ ਵਜੋਂ ਛੇਵੀਂ ਪਉੜੀ ਦੇਖੋ:

ਪਹਿਲਾਂ ਸਲੋਕ ਅੰਕਿਤ ਹਨ:

*ਸਲੋਕ ਮ: ੧*

*ਮੁਸਲਮਾਨਾ ਸਿਫਤਿ ਸਰੀਅਤਿ ਪੜਿ ਪੜਿ ਕਰਹਿ ਬੀਚਾਰੁ॥ (ਪੰਨਾ ੪੬੫)*

*ਸਲੋਕ ਮ: ੨*

*ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥ (ਪੰਨਾ ੪੬੬)*

*ਪਉੜੀ :*

*ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ॥ (ਉਹੀ)*

ਇਸ ਪਉੜੀ ਦੇ ਸਲੋਕਾਂ ਵਿਚ ਧਾਰਮਿਕ ਫਿਰਕੇਬੰਦੀ ਤੇ ਮਜ਼੍ਹਬ ਦੀ ਹਉਮੈ ਦੇ ਵੱਖ-ਵੱਖ ਰੂਪ ਦਿੱਤੇ ਗਏ ਹਨ। ਉਸ ਨੂੰ ਦੂਰ ਕਰਨ ਦੇ ਸਾਧਨ ਜਾਂ ਮੁਕਾਬਲੇ ਦੀ ਸਚਾਈ ਪਉੜੀ ਵਿਚ ਦਿੱਤੀ ਗਈ ਹੈ। ਪਉੜੀ ਵਿਚ ਦੱਸਿਆ ਗਿਆ ਹੈ ਕਿ ਧਾਰਮਿਕ 'ਮੋਹ' ਤੋਂ ਛੁਟਕਾਰਾ ਗੁਰੂ ਹੀ ਦਿਵਾ ਸਕਦਾ ਹੈ ਜੋ ਵੱਖ-ਵੱਖ ਫਿਰਕਿਆਂ ਵਿਚ ਵੰਡੇ ਹੋਏ ਮਨੁੱਖਾਂ ਅੰਦਰ ਇੱਕੋ ਜਗਤ ਜੀਵਨ ਪਸਰਿਆ ਹੋਇਆ ਵਿਖਾ ਕੇ ਉਸ ਨਾਲ ਪਿਆਰ ਪੁਆ ਦਿੰਦਾ ਹੈ। ਇਸ ਨਾਲ ਫਿਰਕੇਬੰਦੀ ਤੇ ਧਾਰਮਿਕ ਹਉਮੈ ਮੁੱਕ ਜਾਂਦੀ ਹੈ। ਇਸ ਪਉੜੀ ਦੇ ਸਲੋਕਾਂ ਦਾ ਭਾਵ ਧਿਆਨ ਵਿਚ ਰੱਖੇ ਬਿਨਾਂ ਪਉੜੀ ਵਿਚ ਦਿੱਤੇ 'ਮੋਹੁ' ਅਤੇ 'ਜਗ ਜੀਵਨ ਦਾਤਾ' ਦੇ ਅਰਥ ਠੀਕ-ਠੀਕ ਸਮਝ ਨਹੀਂ ਆ ਸਕਦੇ। ਇਸੇ ਤਰ੍ਹਾਂ ਬਾਕੀ ਪਉੜੀਆਂ ਦੀ ਸ਼ੁੱਧ ਵਿਆਖਿਆ ਕਰਨ ਸਮੇਂ ਉਨ੍ਹਾਂ ਨਾਲ ਸੰਬੰਧਿਤ ਸਲੋਕਾਂ ਨੂੰ ਧਿਆਨ ਵਿਚ ਰੱਖਣਾ ਬਹੁਤ ਜ਼ਰੂਰੀ ਹੈ।

ਸ੍ਰੀ ਗੁਰੂ ਅਰਜਨ ਸਾਹਿਬ ਜੀ ਦੁਆਰਾ ਮੂਲ ਵਾਰ ਦੀਆਂ ਪਉੜੀਆਂ ਦੇ ਨਾਲ ਸਲੋਕ ਵਧਾਉਣ ਬਾਰੇ ਡਾ. ਦੀਵਾਨ ਸਿੰਘ ਦੇ ਇਸ ਮਤ ਨਾਲ ਅਸੀਂ ਸਹਿਮਤ ਹਾਂ

ਕਿ ਗੁਰੂ ਸਾਹਿਬ ਨੇ ਦੋ ਗੱਲਾਂ ਨੂੰ ਮੁੱਖ ਰੱਖ ਕੇ ਅਜਿਹਾ ਕੀਤਾ ਹੋਵੇਗਾ:

੧. ਪਹਿਲੀ ਗੱਲ ਇਹ ਹੈ ਕਿ ਵਾਰ ਰਚਨ ਦਾ ਮੁੱਢਲਾ ਆਸ਼ਾ ਗੁਰਮਤਿ ਪ੍ਰਚਾਰ ਦਾ ਸੀ। ਇਸ ਲਈ ਪ੍ਰਚਾਰ ਜਾਂ ਉਪਦੇਸ਼ ਨੂੰ ਮੁੱਖ ਰੱਖ ਕੇ ਵਾਰ ਦੀਆਂ ਪਉੜੀਆਂ ਦੇ ਨਾਲ ਸਲੋਕ ਵਧਾਏ ਗਏ ਹੋਣਗੇ ਤਾਂ ਜੋ ਸਿੱਖ ਸੰਗਤ ਨੂੰ ਉਪਦੇਸ਼ ਵਜੋਂ ਭਰਪੂਰ ਤੇ ਬਹੁਪੱਖੀ ਗੁਰਬਾਣੀ ਰੂਪ ਸਿੱਖਿਆ ਤੇ ਉਹ ਵੀ ਕੀਰਤਨ ਦੇ ਰੰਗ ਢੰਗ ਵਿਚ ਪ੍ਰਾਪਤ ਹੋ ਜਾਏ।

੨. ਦੂਜਾ ਅਨੁਮਾਨ ਇਹ ਹੋ ਸਕਦਾ ਹੈ ਕਿ ਗੁਰੂ ਸਾਹਿਬ ਆਪਣੇ ਜੀਵਨ ਦੇ ਸਾਧਾਰਨ ਤੇ ਵਿਸ਼ੇਸ਼ ਅਵਸਰਾਂ 'ਤੇ ਪ੍ਰਸੰਗ ਵਜੋਂ 'ਪਰਥਾਇ ਸਾਖੀ ਮਹਾਂ ਪੁਰਖ ਬੋਲਦੇ' ਅਨੁਸਾਰ ਜੋ ਵਿਚਾਰ ਕਰਦੇ ਸਨ, ਉਹ ਸਲੋਕਾਂ ਦੇ ਰੂਪ ਵਿਚ ਹੀ ਹੁੰਦਾ ਸੀ। ਕਿਉਂਕਿ ਸਲੋਕ ਪੁਰਾਤਨ ਸਮਿਆਂ ਤੋਂ ਪ੍ਰਚੱਲਤ ਇਕ ਛੋਟੇ ਆਕਾਰ ਦਾ ਕਾਵਿ ਰੂਪ ਹੁੰਦਾ ਸੀ। ਅਜਿਹੇ ਸਲੋਕਾਂ ਦੀ ਬਹੁਤ ਭਾਰੀ ਗਿਣਤੀ ਗੁਰੂ ਸਾਹਿਬਾਨ ਦੇ ਜੀਵਨ ਵਿਚ ਸਹਿਜ ਸੁਭਾ ਹੀ ਰਚੀ ਹੋਈ ਇਕੱਠੀ ਹੋ ਗਈ ਸੀ ਜਿਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਕ ਥਾਂ ਇਕੱਠੀ ਦਰਜ ਕਰਨ ਦੀ ਥਾਂ ਵਾਰਾਂ ਦੇ ਨਾਲ ਸ਼ਾਮਲ ਕਰ ਦਿੱਤਾ ਹੋਵੇਗਾ ਅਤੇ ਜੋ ਸਲੋਕ ਵਾਰਾਂ ਤੋਂ ਵਧ ਗਏ ਉਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤ ਵਿਚ 'ਸਲੋਕ ਵਾਰਾਂ ਤੇ ਵਧੀਕ' ਸਿਰਲੇਖ ਹੇਠ ਦਰਜ ਕਰ ਦਿੱਤਾ ਹੋਵੇ।

ਇਸ ਤਰ੍ਹਾਂ ਵਿਦਵਾਨਾਂ ਦਾ ਕਥਨ ਹੈ ਕਿ ਗੁਰੂ ਜੀ ਨੇ ਤਕਨੀਕੀ ਰੀਤੀਆਂ ਉੱਤੇ ਪੂਰਾ ਜ਼ੋਰ ਨਾ ਦਿੰਦੇ ਹੋਏ, ਵਿਸ਼ੇ ਨੂੰ ਪ੍ਰਗਟਾਉਣ ਉੱਤੇ ਹੀ ਵਧੇਰੇ ਬਲ ਦਿੱਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਾਰ ਲਈ ਪ੍ਰਚੱਲਤ ਨਿਸ਼ਾਨੀ ਛੰਦ ਦੀ ਵਰਤੋਂ ਵੀ ਆਸਾ ਕੀ ਵਾਰ ਵਿਚ ਕੀਤੀ ਹੈ ਅਤੇ ਮਾਤ੍ਰਾਵਾਂ ਨੂੰ ਯੋਗ ਸਥਾਨਾਂ ਉੱਤੇ ਵਧਾਇਆ ਘਟਾਇਆ ਹੈ। ਆਸਾ ਕੀ ਵਾਰ ਵਿਚ ਪਉੜੀਆਂ ਸਾਢੇ ਚਾਰ ਤੁਕਾਂ ਤੋਂ ਲੈ ਕੇ ਅੱਠ ਤੁਕਾਂ ਤਕ ਮਿਲਦੀਆਂ ਹਨ।

ਆਸਾ ਕੀ ਵਾਰ ਦਾ ਕਲਾ ਸੰਬੰਧੀ ਸਭ ਤੋਂ ਵੱਡਾ ਗੁਣ ਇਹ ਹੈ ਕਿ ਇਹ ਪਰੰਪਰਾ ਦੇ ਤਕਨੀਕੀ ਪੱਖ ਨੂੰ ਗ੍ਰਹਿਣ ਨਹੀਂ ਕਰਦੀ ਪਰ ਫਿਰ ਵੀ ਇਸ ਵਿਚ ਸੁਮੇਲ ਹੈ, ਅਨੁਪਾਤ ਹੈ, ਸੰਗੀਤ ਹੈ ਅਤੇ ਰਚਨਾ ਦੀ ਸਮੁੱਚੀ ਉਸਾਰੀ ਵਿਚ ਸੰਗਠਨ ਹੈ। ਇਸ ਵਾਰ ਦੇ ਸਮੁੱਚੇ ਅਧਿਐਨ ਤੋਂ ਜਿੱਥੇ ਇਹ ਪਤਾ ਲੱਗਦਾ ਹੈ ਕਿ ਇਸ ਰਚਨਾ ਵਿਚ ਸਲੋਕਾਂ ਦੀ ਕੋਈ ਖਾਸ ਤਰਤੀਬ ਨਹੀਂ ਹੈ ਉਥੇ ਇਹ ਵੀ ਸਪੱਸ਼ਟ ਹੋ ਜਾਂਦਾ ਹੈ ਕਿ 'ਆਸਾ ਕੀ ਵਾਰ' ਵਿਚ ਵਰਤੇ ਗਏ ਸਲੋਕਾਂ ਵਿਚ ਪੰਕਤੀਆਂ ਜਾਂ ਚਰਣਾਂ ਦਾ ਵੀ ਕੋਈ ਅਨੁਪਾਤ ਨਹੀਂ ਹੈ। ਸਲੋਕਾਂ ਦੀ ਬਣਤਰ ਵਿਚ ਦੋਹਰਾ, ਚੌਪਈ ਤੇ ਹੋਰ ਛੰਦਾਂ ਦੀ ਵਰਤੋਂ ਕੀਤੀ ਹੈ। ਦੋਹਰੇ ਵਿਚ ੧੩+੧੧=੨੪ ਮਾਤਰਾ ਜਾਂ ਕੁਝ ਵੱਧ ਘੱਟ ਹੈ ਅਤੇ ਚੌਪਈ ਵਿਚ ੮+੮=੧੬ ਮਾਤਰਾ ਦਾ ਰੂਪ ਵਰਤਿਆ ਹੈ। ਇਨ੍ਹਾਂ ਸਲੋਕਾਂ

ਦੀਆਂ ਪੰਕਤੀਆਂ ਦੀ ਗਿਣਤੀ ਵੱਖ ਹੈ ਜਿਵੇਂ ੨,੪,੮,੧੧,੧੮,੧੯ ਆਦਿ। ਕਿਉਂਕਿ ਆਮ ਕਰਕੇ ਸਲੋਕਾਂ ਦੀਆਂ ਪੰਕਤੀਆਂ ਜਾਂ ਚਰਣਾਂ ਵਿਚ ਕੋਈ ਸਮਾਨਤਾ ਨਹੀਂ ਹੈ। ਇਸ ਲਈ ਇਥੋਂ ਇਕ ਸਾਂਝੇ ਭਾਵ ਦੀਆਂ ਕੁਝ ਪੰਕਤੀਆਂ ਦੇ ਗੁੱਟ ਲਈ ਹੀ ਸਲੋਕ ਸ਼ਬਦ ਵਰਤਿਆ ਜਾਂਦਾ ਹੈ। ਜਿਸ ਤਰ੍ਹਾਂ ਅਸੀਂ ਪਹਿਲਾਂ ਵਿਚਾਰ ਚੁੱਕੇ ਹਾਂ ਕਿ ਗੁਰੂ ਸਾਹਿਬ ਤਕਨੀਕ ਦੀ ਥਾਂ ਵਿਚਾਰਾਂ ਜਾਂ ਭਾਵਾਂ ਨੂੰ ਮਹੱਤਤਾ ਦਿੰਦੇ ਸਨ, ਇਸੇ ਕਰਕੇ ਜਿੱਥੇ ਭਾਵ ਲੰਬਾ ਹੋ ਜਾਂਦਾ ਹੈ, ਉਥੇ ਸਲੋਕ ਦੀਆਂ ਪੰਕਤੀਆਂ ਵੀ ਸੁਭਾਵਿਕ ਹੀ ਵਧ ਜਾਂਦੀਆਂ ਹਨ। ਇਹੋ ਗੱਲ ਮਾਤਰਾਵਾਂ ਦੀ ਗਿਣਤੀ ’ਤੇ ਜਾ ਟਿਕਦੀ ਹੈ। ਕੁਝ ਸਲੋਕਾਂ ਵਿਚ ਤਾਂ ਮਾਤਰਾਵਾਂ ਦੀ ਸਮਾਨਤਾ ਹੈ ਪਰ ਬਹੁਤਿਆਂ ਵਿਚ ਅਜਿਹਾ ਨਹੀਂ ਹੈ। ਕਈ ਵਾਰ ਇਕ ਸਲੋਕ ਦੀ ਪਹਿਲੀ ਪੰਕਤੀ ਦੀਆਂ ੨੪ ਮਾਤਰਾਵਾਂ ਹਨ ਤੇ ਦੂਜੀ ਪੰਕਤੀ ਦੀਆਂ ੨੮ ਮਾਤਰਾਂਵਾਂ ਹਨ। ਇਹੋ ਜਿਹੀ ਸਥਿਤੀ ਪਉੜੀਆਂ ਦੀ ਹੈ। ਪਉੜੀਆਂ ਆਮ ਤੌਰ ’ਤੇ ੫-੫ ਤੁਕਾਂ ਦੀਆਂ ਹਨ। ਪਹਿਲੀਆਂ ਚਾਰ ਪੂਰੀਆਂ ਤੁਕਾਂ ਹਨ ਤੇ ਪੰਜਵੀਂ ਤੁਕ ਅੱਧੀ ਹੁੰਦੀ ਹੈ। ਪਉੜੀਆਂ ਵਿਚ ਚਰਣਾਂ ਦੀ ਗਿਣਤੀ ਪੂਰੀ ਬਰਾਬਰ ਨਹੀਂ। ਬਹੁਤੀਆਂ ਪਉੜੀਆਂ ਦੀਆਂ ਸਾਢੇ ਚਾਰ ਤੁਕਾਂ ਹਨ ਪਰ ਕੁਝ ਪੂਰੀਆਂ ਪੰਜ ਤੁਕਾਂ ਹਨ ਅਤੇ ਕਈ ਛੇ ਤੁਕਾਂ ਹਨ। ਉਦਾਹਰਨ ਲਈ ੨੦,੨੨,੨੩ ਨੰਬਰ ਪਉੜੀ ਵੇਖੀ ਜਾ ਸਕਦੀ ਹੈ। ਪਉੜੀਆਂ ਵਿਚ ਮਾਤਰਾਵਾਂ ਦੀ ਬਰਾਬਰਤਾ ਉੱਕੀ ਨਾ ਹੋਣ ਦੇ ਕਾਰਨ ਸਪੱਸ਼ਟ ਹੁੰਦਾ ਹੈ ਕਿ ਗੁਰੂ ਨਾਨਕ ਸਾਹਿਬ ਦੁਆਰਾ ਰਚਿਤ ਆਸਾ ਕੀ ਵਾਰ ਤਕਨੀਕ ਪੱਖ ਤੋਂ ਕਿਸੇ ਨਿਯਮ ਵਿਚ ਨਹੀਂ ਬੱਝੀ। ਸਗੋਂ ਪਰੰਪਰਾ ਤੋਂ ਭਿੰਨ ਹੈ। ਪਰ ਫਿਰ ਵੀ ਛੰਦਾਂ ਦੀ ਵਰਤੋਂ ਨਾਲ ਵਾਰ ਵਿਚ ਲੈਅ, ਸੁਰ, ਤਾਲ, ਰਾਗ ਤੇ ਭਾਵ ਦਾ ਖ਼ਿਆਲ ਰੱਖਿਆ ਗਿਆ ਹੈ।

ਜੇਕਰ ਆਸਾ ਕੀ ਵਾਰ ਨੂੰ ਨੀਝ ਨਾਲ ਪੜ੍ਹੀਏ ਤਾਂ ਸਪੱਸ਼ਟ ਰੂਪ ਵਿਚ ਨਜ਼ਰ ਆਉਂਦਾ ਹੈ ਕਿ ਕਈ-ਕਈ ਥਾਂ ’ਤੇ ਆਸਾ ਕੀ ਵਾਰ ਦੀਆਂ ਪਉੜੀਆਂ ਤੇ ਸਲੋਕਾਂ ਦਾ ਸੰਬੰਧ ਵੀ ਘੱਟ ਹੈ। ਪਉੜੀਆਂ ਵਧੇਰੇ ਅਧਿਆਤਮਕ ਹਨ ਤੇ ਇਨ੍ਹਾਂ ਵਿਚ ਵਿਚਾਰਾਂ ਦੀ ਸਮਾਨਤਾ ਹੈ ਜੋ ਇਕ ਉਦੇਸ਼ ਦੀ ਪੂਰਤੀ ਕਰਦੇ ਹਨ। ਜਦ ਕਿ ਸਲੋਕਾਂ ਵਿਚ ਸਮਾਜਿਕ, ਧਾਰਮਿਕ ਤੇ ਰਾਜਨੀਤਕ ਹਾਲਤਾਂ ਦਾ ਵੇਰਵਾ ਹੈ; ਜੋ ਮਨੁੱਖ ਨੂੰ ਉਦੇਸ਼ਮਈ ਜ਼ਿੰਦਗੀ ਜਿਊਣ ਦਾ ਢੰਗ ਪ੍ਰਦਾਨ ਕਰਦੀ ਹੈ। ਆਸਾ ਕੀ ਵਾਰ ਵਿਚ ਪਉੜੀਆਂ ਦੀ ਕ੍ਰਮਵਾਰ ਗਿਣਤੀ ਇਹ ਸਪੱਸ਼ਟ ਕਰਦੀ ਹੈ ਕਿ ਵਾਰ ਦੀ ਅਸਲੀ ਵਸਤੂ ਪਉੜੀ ਹੈ ਤੇ ਸਾਰੀ ਵਾਰ ਇਕ ਨਿਸ਼ਚਿਤ ਉਦੇਸ਼ ਨੂੰ ਪ੍ਰਗਟ ਕਰਨ ਲਈ ਲਿਖੀ ਹੋਈ ਹੈ ਅਤੇ ਵਿਸ਼ਾ ਅਧਿਆਤਮਕ ਉਪਦੇਸ਼ ਦੀ ਅਗਵਾਈ ਕਰਨਾ ਹੈ। ਇਸ ਵਿਸ਼ੇ ਦੀ ਪੇਸ਼ਕਾਰੀ ਲਈ ਗੁਰੂ ਜੀ ਨੇ ਪਉੜੀਆਂ ਦੀ ਸਿਰਜਨਾ ਇੱਕੋ ਵਕਤ, ਇੱਕੋ ਅਨੁਭਵ ਪ੍ਰਸਾਰ ਦੇ ਨੁਕਤੇ ਉੱਤੇ ਕੇਂਦ੍ਰਿਤ ਹੋ ਕੇ ਕੀਤੀ। ਇਸ ਲਈ ਸਾਰੀਆਂ ਪਉੜੀਆਂ ਇਕ ਅਧਿਆਤਮਕ ਵਿਸ਼ੇ ਦਾ ਨਿਸ਼ਚਿਤ ਰੂਪ ਵਿਚ ਵਿਕਾਸ ਕਰਦੀਆਂ

ਹਨ ਜਦੋਂ ਕਿ ਸਲੋਕਾਂ ਦਾ ਮੁੱਢ ਤੋਂ ਅੰਤ ਤਕ ਕੋਈ ਨਿਸ਼ਚਿਤ ਵਿਕਾਸ ਨਹੀਂ ਦਿਸਦਾ, ਕਿਉਂਕਿ ਸਲੋਕਾਂ ਦੇ ਵਿਸ਼ੇ ਬਹੁਪੱਖੀ ਹਨ।

ਆਸਾ ਕੀ ਵਾਰ ਪੰਜਾਬੀ ਵਾਰ ਕਾਵਿ ਦੇ ਵਿਕਾਸ ਦੇ ਰਾਹ ਵਿਚ ਇਕ ਮੀਲ ਪੱਥਰ ਦਾ ਦਰਜਾ ਰੱਖਦੀ ਹੈ ਜਿਸ ਦੁਆਰਾ ਅਧਿਆਤਮਕ ਵਾਰਾਂ ਦੀ ਸਥਾਪਤੀ ਹੋਈ। ਇਸ ਵਾਰ ਵਿਚ ਪਉੜੀਆਂ ਸਲੋਕਾਂ ਦਾ ਪਰਸਪਰ ਸੰਬੰਧ ਬਹੁਤ ਡੂੰਘਾ ਹੈ। ਫਿਰ ਵੀ ਇਨ੍ਹਾਂ ਦੇ ਵਿਸ਼ਿਆਂ ਦਾ ਸੁਮੇਲ ਬਹੁਤ ਵਿਆਪਕ ਤੇ ਸਾਧਾਰਨ ਆਸ਼ੇ ਦਾ ਹੈ। ਗੁਰਮਤਿ ਦੇ ਸਾਰੇ ਵਿਸ਼ੇ ਮੂਲ ਰੂਪ ਵਿਚ ਮਿਲੇ-ਜੁਲੇ ਅਤੇ ਸੰਯੁਕਤ ਹੁੰਦੇ ਹਨ। ਇਸ ਲਈ ਪਉੜੀਆਂ ਅਤੇ ਸਲੋਕਾਂ ਦਾ ਅਧਿਆਤਮਕ ਰਹੱਸ ਦੇ ਉਪਦੇਸ਼ ਇਕ ਸਮੁੱਚੀ ਵਿਚਾਰਧਾਰਾ ਦੀ ਲੜੀ ਵਿਚ ਬੱਝਾ ਹੋਇਆ ਹੈ। ਪਰੰਤੂ ਅੰਤਰ ਪਉੜੀਆਂ ਦੇ ਇਕ ਲੜੀ ਵਿਚ ਪਰੋਏ ਹੋਏ ਵਿਚਾਰਾਂ ਦੇ ਨਾਲ ਪ੍ਰਸੰਗਿਕ ਤੇ ਵਿਕੋਲਿਤਰੇ ਆਸ਼ਿਆਂ ਦੇ ਸਲੋਕਾਂ ਦੀ ਵੰਨ-ਸੁਵੰਨਤਾ ਦਾ ਹੈ।

ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਜਿੱਥੇ ਪਉੜੀਆਂ ਦਾ ਭਾਵ ਅਤੇ ਉਦੇਸ਼ ਪੂਰਨ ਰੂਪ ਵਿਚ ਅਧਿਆਤਮਕ ਹੈ ਉਥੇ ਸਲੋਕਾਂ ਦਾ ਆਸ਼ਾ ਤੇ ਖੇਤਰ ਵਿਸ਼ੇਸ਼ ਕਰਕੇ ਸਮਾਜਿਕ, ਸਦਾਚਾਰਕ ਤੇ ਉਪਦੇਸ਼ਾਤਮਕ ਹੈ ਅਤੇ ਉਹ ਸੰਬੰਧਿਤ ਪਉੜੀ ਦੇ ਉਦੇਸ਼ ਅਨੁਸਾਰ ਬਦਲ ਜਾਂਦਾ ਹੈ। ਸਲੋਕਾਂ ਵਿਚ ਆਪਣੇ ਉਦੇਸ਼ ਦੀ ਪੂਰਤੀ ਲਈ ਕਾਫ਼ੀ ਹੱਦ ਤਕ ਸਮਾਜਿਕ ਕੁਰੀਤੀਆਂ ਤੇ ਧਾਰਮਿਕ ਉਕਾਈਆਂ ਨੂੰ ਪ੍ਰਗਟ ਕੀਤਾ ਗਿਆ ਹੈ। ਸਲੋਕਾਂ ਦਾ ਵਾਤਾਵਰਨ ਵਾਦ-ਵਿਵਾਦ ਅਤੇ ਤਰਕ-ਵਿਤਰਕ ਦਾ ਹੈ, ਜਦੋਂ ਕਿ ਪਉੜੀ ਵਿਚ ਗੁਰੂ ਸਾਹਿਬ ਨੇ ਤਾਤਵਿਕ ਤੇ ਰਹੱਸਵਾਦੀ ਨਿਰਣਾ ਦਿੱਤਾ ਹੈ। ਇਹੋ ਹੀ ਸਿੱਖ ਦਰਸ਼ਨ ਦਾ ਮੂਲ ਉਦੇਸ਼ ਹੈ। ਉਪਦੇਸ਼ ਦੇ ਨਿਸ਼ਾਨੇ ਤੋਂ ਹੀ ਵਾਰ ਦੀਆਂ ਪਉੜੀਆਂ ਦੇ ਮਹੱਤਵਪੂਰਨ ਵਿਚਾਰਾਂ ਨੂੰ ਵਾਰ-ਵਾਰ ਦੁਹਰਾਇਆ ਗਿਆ ਹੈ। ਮਨੁੱਖ ਨੂੰ ਸਿੱਖਿਆ ਦੇਣ ਲਈ ਇਸ ਦੁਹਰਾਉ ਦੀ ਵੱਡੀ ਲੋੜ ਹੈ।

ਉਪਰੋਕਤ ਵਿਸ਼ਲੇਸ਼ਣ ਦੇ ਆਧਾਰ 'ਤੇ ਅਸੀਂ ਕਹਿ ਸਕਦੇ ਹਾਂ ਕਿ ਆਸਾ ਕੀ ਵਾਰ ਵਿਚ ਪਉੜੀਆਂ ਤੇ ਸਲੋਕਾਂ ਦਾ ਸੰਬੰਧ ਬਹੁਤ ਗੂੜ੍ਹਾ ਹੈ। ਪਉੜੀਆਂ ਤੇ ਸਲੋਕਾਂ ਦੀ ਬੁਣਤੀ ਵਾਰ ਵਿਚ ਇਸ ਤਰ੍ਹਾਂ ਕੀਤੀ ਹੈ ਜਿਵੇਂ ਕਿਸੇ ਮਾਲਾ ਦੀ ਸੁੰਦਰਤਾ ਵਧਾਉਣ ਲਈ ਜੌਹਰੀ ਉਸ ਵਿਚ ਅਮੋਲਕ ਮੋਤੀ ਜੜ੍ਹ ਦਿੰਦਾ ਹੈ, ਜਿਸ ਦੁਆਰਾ ਉਸ ਮਾਲਾ ਦੀ ਕੀਮਤ ਹੋਰ ਵਧ ਜਾਂਦੀ ਹੈ। ਇਸੇ ਤਰ੍ਹਾਂ ਆਸਾ ਕੀ ਵਾਰ ਵਿਚ ਸਲੋਕਾਂ ਦੀ ਸ਼ਮੂਲੀਅਤ ਜਿੱਥੇ ਮਨੁੱਖ ਨੂੰ ਸਮਾਜਿਕ ਤੇ ਸਦਾਚਾਰਕ ਜੀਵਨ ਸੇਧ ਬਖਸ਼ਦੀ ਹੈ, ਉਥੇ ਪਉੜੀਆਂ ਵਿਚ ਅਧਿਆਤਮਕ ਵਿਚਾਰ ਮਨੁੱਖ ਨੂੰ ਪਰਮ ਸੱਚ ਦੇ ਮਾਰਗ ਦਾ ਪਾਂਧੀ ਬਣਾ ਕੇ ਸੱਚਖੰਡ ਦੀ ਪ੍ਰਾਪਤੀ ਦਾ ਮਾਰਗ ਦੱਸਦੀਆਂ ਹਨ।

ਪਾਵਨ ਬਾਣੀ 'ਆਸਾ ਕੀ ਵਾਰ' ਪੜ੍ਹ ਕੇ ਹਰ ਵਿਅਕਤੀ ਵਿਸ਼ੇ-ਵਿਕਾਰਾਂ ਤੋਂ

*(ਬਾਕੀ ਸਫ਼ਾ ੧੬੩ 'ਤੇ)*

# ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਬਾਬਰ ਸੰਬੰਧੀ ਸ਼ਬਦਾਂ ਦਾ ਧਰਮ-ਦਰਸ਼ਨ ਪਰਿਪੇਖ

*-ਪ੍ਰੋ. ਬਲਵਿੰਦਰ ਸਿੰਘ ਜੌੜਾਸਿੰਘਾ**

'ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩' ਦੇ ਸੰਕੇਤ ਅਧੀਨ ਆਈਆਂ ਦੋ ਅਸਟਪਦੀਆਂ ਸਿਰਲੇਖ ਤੋਂ ਬਿਨਾਂ ਹਨ। ਡਾ. ਤਾਰਨ ਸਿੰਘ 'ਗੁਰੂ ਨਾਨਕ ਬਾਣੀ ਪ੍ਰਕਾਸ਼' (ਭਾਗ ਪਹਿਲਾ) ਵਿਚ ਇਕ ਨੋਟ ਲਿਖਦੇ ਹਨ ਕਿ "ਇਹ ਤੇ ਅਗਲੀ ਅਸਟਪਦੀ ਬਾਬਰ ਦੇ ਸੰਨ ੧੫੨੧ ਈ. ਵਾਲੇ ਐਮਨਾਬਾਦ ਉੱਤੇ ਹਮਲੇ ਵੇਲੇ ਉਚਾਰਨ ਹੋਈਆਂ ਉਸ ਸਮੇਂ ਜੋ ਦੇਸ਼ ਦੀ ਦੁਰਦਸ਼ਾ ਹੋਈ, ਜੋ ਹਿੰਦੂ ਤੇ ਮੁਸਲਮਾਨ ਇਸਤਰੀਆਂ ਦੀ ਬੇਪਤੀ ਹੋਈ ਤੇ ਜੋ ਰਣਵਾਸਾਂ ਦਾ ਹਾਲ ਹੋਇਆ ਉਹ ਗੁਰੂ ਜੀ ਨੇ ਅੱਖੀਂ ਡਿੱਠਾ ਅਤੇ ਆਪਣੇ ਦੇਸ਼-ਵਾਸੀਆਂ ਦੇ ਦੁਖੜੇ ਇਨ੍ਹਾਂ ਸ਼ਬਦਾਂ ਵਿਚ ਬਿਆਨ ਕੀਤੇ।"[1] 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਇਨ੍ਹਾਂ ਅਸਟਪਦੀਆਂ ਬਾਰੇ ਕੋਈ ਜ਼ਿਕਰ ਨਹੀਂ। ਕੇਵਲ ਇਹੀ ਹੈ ਕਿ ਇਹ ਦੋਵੇਂ ਸ਼ਬਦ ਬਾਬਰ ਦੇ ੧੫੨੧ ਈ. ਵਾਲੇ ਐਮਨਾਬਾਦ ਉੱਤੇ ਹਮਲੇ ਵੇਲੇ ਉਚਾਰਨ ਹੋਈ।[2] ਭਾਈ ਵੀਰ ਸਿੰਘ ਜੀ ਇਸ ਸੰਬੰਧ ਵਿਚ ਲਿਖਦੇ ਹਨ "ਇਹ ਸ਼ਬਦ ਬਾਬਰ ਦੀ ਸੈਦਪੁਰ ਸੰਡਯਾਲੀ ਦੇ ਕਤਲੇਆਮ ਤੇ ਲੁੱਟਮਾਰ ਦੀ ਦਸ਼ਾ ਦੇਖ ਕੇ ਰਚੇ ਗਏ ਮੰਨੇ ਜਾਂਦੇ ਹਨ। ਬੜੇ ਦਿਲਾਂ ਨੂੰ ਟੁੰਬਣ ਵਾਲੇ ਅੱਖਰਾਂ ਵਿਚ ਬਾਬਰ ਦੇ ਕਹਿਰ ਤੇ ਜ਼ੁਲਮ ਨਿਰੂਪਣ ਕੀਤੇ ਹਨ।"[3] ਕਾਵਿ-ਰੂਪ ਵਿਚ ਇਹ ਦੋ ਅਸਟਪਦੀਆਂ ਹਨ। ਵਿਸ਼ੇ-ਸਰੂਪ ਤੋਂ ਇਹ ਦੋਵੇਂ ਅਸਟਪਦੀਆਂ ਸ਼ਬਦ ਬਹੁ-ਸਰੂਪੀ ਵਿਸ਼ਿਆਂ ਨਾਲ ਭਰਪੂਰ ਹਨ। ਇਨ੍ਹਾਂ ਸ਼ਬਦਾਂ ਦੀ ਧਾਰਮਿਕ, ਰਾਜਨੀਤਿਕ, ਇਤਿਹਾਸਕ, ਸਮਾਜਿਕ, ਸਭਿਆਚਾਰਕ ਤੇ ਸੁਹਜ ਪੱਖ ਤੋਂ ਵੀ ਵਿਸ਼ੇਸ਼ ਮਹੱਤਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਇਨ੍ਹਾਂ ਦੋਹਾਂ ਸ਼ਬਦਾਂ ਦੇ ਨਾਲ-ਨਾਲ ਦੋ ਹੋਰ ਸ਼ਬਦ ਮਿਲਦੇ ਹਨ ਜਿਨ੍ਹਾਂ ਦੀ ਧਾਰਮਿਕ, ਰਾਜਨੀਤਿਕ ਤੇ ਇਤਿਹਾਸਕ ਪਿੱਠਭੂਮੀ ਇਨ੍ਹਾਂ ਨਾਲ ਮਿਲਦੀ-ਜੁਲਦੀ ਹੈ। ਪਹਿਲਾ ਸ਼ਬਦ ਰਾਗ ਆਸਾ ਵਿਚ ਹੈ:

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥* (ਪੰਨਾ ੩੬੦)

ਦੂਜਾ ਸ਼ਬਦ ਰਾਗ ਤਿਲੰਗ ਵਿਚ ਹੈ:

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥* (ਪੰਨਾ ੭੨੨)

ਹਥਲੇ ਪਰਚੇ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਇਨ੍ਹਾਂ ਸ਼ਬਦਾਂ ਦੀ

* ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਧਰਮ-ਦਰਸ਼ਨ ਦੇ ਪਰਿਪੇਖ ਵਿਚ ਵਿਚਾਰ ਕਰਨੀ ਹੈ। ਇਨ੍ਹਾਂ ਸ਼ਬਦਾਂ ਦੀ ਇਤਿਹਾਸਕ ਤੇ ਰਾਜਨੀਤਿਕ ਤੌਰ 'ਤੇ ਭਾਵੇਂ ਆਪਣੀ ਮਹੱਤਤਾ ਹੈ ਪਰ ਇਹ ਇਤਿਹਾਸਕ ਤੇ ਰਾਜਨੀਤਿਕ ਵਿਚਾਰ ਧਾਰਮਿਕ ਪਰਿਪੇਖ ਵਿਚ ਹੀ ਰੱਖ ਕੇ ਕੀਤੀ ਜਾਣੀ ਚਾਹੀਦੀ ਹੈ। ਇਸ ਲਈ ਧਰਮ-ਦਰਸ਼ਨ ਪਰਿਪੇਖ ਵਿਚ ਅਧਿਐਨ ਦਾ ਮਹੱਤਵ ਹੋਰ ਵਧ ਜਾਂਦਾ ਹੈ। ਗੁਰਬਾਣੀ ਦਾ ਮੁੱਖ ਮਨੋਰਥ ਮਨੁੱਖ ਤੇ ਅਕਾਲ ਪੁਰਖ ਵਿਚ ਸੰਬੰਧਾਂ ਨੂੰ ਜੋੜਨਾ ਹੈ। ਸੰਬੰਧਾਂ ਦੀ ਵਿੱਥ ਲਈ ਜੋ ਕਾਰਨ ਤੇ ਹਾਲਾਤ ਜ਼ਿੰਮੇਵਾਰ ਹੁੰਦੇ ਹਨ, ਬਾਣੀ ਵਿਚ ਉਨ੍ਹਾਂ ਨੂੰ ਥਾਂ-ਪਰ-ਥਾਂ ਵਿਚਾਰਿਆ ਗਿਆ ਹੈ। 'ਧਰਮ-ਦਰਸ਼ਨ ਦੇ ਪਰਿਪੇਖ' ਵਿਚ ਜਦੋਂ ਕਿਸੇ ਰਚਨਾ ਦਾ ਅਧਿਐਨ ਹੁੰਦਾ ਹੈ ਤਾਂ ਉਸ ਦੀਆਂ ਆਪਣੀਆਂ ਸੀਮਾਵਾਂ ਤੇ ਵਿਧੀਆਂ ਹੁੰਦੀਆਂ ਹਨ। ਧਰਮ ਤੇ ਦਰਸ਼ਨ ਦੋਵੇਂ ਵੱਖਰੇ-ਵੱਖਰੇ ਹੁੰਦੇ ਵੀ ਇਕ ਥਾਂ ਮਿਲ ਜਾਂਦੇ ਹਨ। ਧਰਮ ਦਾ ਅਸਲਾ ਧਰਮ ਸਾਧਨਾ ਹੈ। ਧਰਮ ਦਾ ਨਿੱਜੀ ਅਨੁਭਵ ਕੇਵਲ ਸਾਧਕ ਨੂੰ ਹੁੰਦਾ ਹੈ ਨਾ ਕਿ ਦਰਸ਼ਕ, ਨਿਰੀਖਕ ਜਾਂ ਚਿੰਤਕ ਨੂੰ.... ਇਹ ਮਾਣੀ ਜਾਣ ਵਾਲੀ ਕਿਰਿਆ ਹੈ।[੪] ਪਰ ਜਦੋਂ ਕਦੇ ਧਰਮ ਵਿਚ ਬੌਧਿਕ ਦ੍ਰਿਸ਼ਟੀ ਤੋਂ ਕੋਈ ਸਮੱਸਿਆ ਜਾਂ ਅਧਿਐਨ ਦੀ ਗੱਲ ਹੋਵੇ ਤਾਂ ਧਰਮ ਦਾ ਚਿੰਤਨ ਅੱਗੇ ਆ ਜਾਂਦਾ ਹੈ। ਧਰਮ ਦੇ ਚਿੰਤਨ ਦੀਆਂ ਅੱਗੇ ਵਿਗਿਆਨਕ ਵਿਧੀਆਂ ਹਨ। ਇਨ੍ਹਾਂ ਵਿਚ ਪ੍ਰਮੁੱਖ ਹਨ—ਇਤਿਹਾਸਕ ਵਿਧੀ, ਸਮਾਜ ਵਿਗਿਆਨਕ, ਮਨੋਵਿਗਿਆਨਕ, ਅੰਤਰਬੋਧੀ-ਪਹੁੰਚ ਬੋਧੀ,ਦ੍ਰਿਸ਼ਗਿਆਨਵਾਦੀ ਵਿਧੀ, ਧਰਮ-ਦਰਸ਼ਨ ਵਿਧੀ ਅਤੇ ਧਰਮ ਮੀਮਾਂਸਾ ਆਦਿ।[੫] 'ਧਰਮ ਦਾ ਦਰਸ਼ਨ' ਧਰਮ ਦੇ ਸੰਬੰਧਿਤ ਸੰਕਲਪਾਂ, ਵਿਸ਼ਵਾਸਾਂ ਤੇ ਸਿਧਾਂਤਾਂ ਨੂੰ ਦਾਰਸ਼ਨਿਕ ਦ੍ਰਿਸ਼ਟੀਕੋਣ ਤੋਂ ਜਾਂਚਦਾ ਤੇ ਪਰਖਦਾ ਹੈ।[੬] ਸੱਚਾਈ ਦੀ ਖੋਜ ਲਈ ਦਰਸ਼ਨ ਆਪਣੀ ਪ੍ਰਕਿਰਤੀ ਕਰਕੇ ਰੁੱਖਾ ਲੱਗਦਾ ਹੈ ਪਰ ਇਹ ਉਦੇਸ਼- ਮੂਲਕ ਵੀ ਹੈ। ਡਾ. ਵਜ਼ੀਰ ਸਿੰਘ ਦਾ ਕਥਨ ਹੈ ਕਿ—ਫ਼ਲਸਫਾ ਕੇਵਲ ਸੱਚਾਈ ਤੇ ਵਿਆਖਿਆ ਤਕ ਸੀਮਤ ਨਹੀਂ, ਇਹ ਚੰਗੇਰੇ ਜੀਵਨ ਦਾ ਪੱਥ-ਪ੍ਰਦਰਸ਼ਕ ਵੀ ਹੈ। ਇਸ ਕਥਨ ਵਿਚ ਮਨੁੱਖ ਦੇ ਸਭਿਆਚਾਰ ਦਾ ਤੱਤ ਛੁਪਿਆ ਪਿਆ ਹੈ। ਇਹ ਮਨੁੱਖ ਦੇ ਬੌਧਿਕ ਜੀਵਨ ਦਾ, ਸੱਚਾਈ ਦੀ ਪ੍ਰੀਤ ਦਾ ਪ੍ਰਤੀਨਿਧ ਹੈ। ਫ਼ਲਸਫ਼ਾ ਜੀਵਨ-ਜਾਚ ਨਾ ਸਿਖਾਏ, ਕਦਰਾਂ-ਕੀਮਤਾਂ ਦੀ ਸੂਝ ਨਾ ਦੇਵੇ, ਮਨੁੱਖਤਾ ਨੂੰ ਆਪਣੀ ਹੋਣੀ ਬਾਰੇ ਸੁਚੇਤ ਨਾ ਕਰੇ ਤਾਂ ਸਮੁੱਚੇ ਵਿਸ਼ਵ ਜਾਂ ਪਰਾਭੌਤਿਕ ਹਸਤੀ ਸੰਬੰਧੀ ਇਸ ਦੀ ਕਿਆਸਕਾਰੀ ਮਨੁੱਖੀ ਜੀਵਨ ਲਈ ਅਰਥਹੀਣ ਹੋਵੇਗੀ।[੭] ਕਿਸੇ ਧਰਮ-ਗ੍ਰੰਥ ਦੀ ਬਾਣੀ ਦਾ ਅਧਿਐਨ ਦੋ ਤਰ੍ਹਾਂ ਹੁੰਦਾ ਹੈ। ਪਹਿਲਾ ਸ਼ਰਧਾ ਤੇ ਵਿਸ਼ਵਾਸ, ਦੂਜਾ ਬੁੱਧ ਬਿਬੇਕ ਨਾਲ ਹੁੰਦਾ ਹੈ। "ਦਾਰਸ਼ਨਿਕ ਵਿਧੀ ਸਮੁੱਚੇ ਰੂਪ ਵਿਚ ਵਿਵੇਕਸ਼ੀਲ ਵਿਧੀ ਹੈ ਅਤੇ ਦਰਸ਼ਨ ਬੌਧਿਕਤਾ ਦੇ ਲੜ ਨੂੰ ਪੀਡੀ ਗੰਢ ਪਾ ਕੇ ਰੱਖਦਾ ਹੈ।"[੮] ਜਦੋਂ ਅਸੀਂ ਇਨ੍ਹਾਂ ਸ਼ਬਦਾਂ ਨੂੰ ਇਸ ਵਿਧੀ ਰਾਹੀਂ ਅਧਿਐਨ ਕਰਦੇ ਹਾਂ ਤਾਂ ਹੇਠ ਲਿਖੇ ਵਿਚਾਰ ਪ੍ਰਸਤੁਤ ਹੁੰਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਇਹ ਸ਼ਬਦ ਧਰਮ-ਦਰਸ਼ਨ ਪੱਖ ਤੋਂ

ਵਿਚਾਰ ਕਰਦਿਆਂ 'ਅਕਾਲ ਪੁਰਖ ਤੇ ਮਨੁੱਖ' ਦੋ ਧਿਰਾਂ ਸਾਹਮਣੇ ਆਉਂਦੀਆਂ ਹਨ। ਮਨੁੱਖ ਤੇ ਅਕਾਲ ਪੁਰਖ ਵਿਚ ਪਈ ਵਿੱਥ ਨੂੰ ਮਿਟਾ ਕੇ ਸਾਂਝ ਤੇ ਇਕਮਿਕਤਾ ਗੁਰਬਾਣੀ ਦਾ ਆਸ਼ਾ ਹੈ। ਇਹ ਸਾਂਝ ਕਿਵੇਂ ਟੁੱਟਦੀ ਹੈ, ਮਨੁੱਖ ਦੀ ਹੋਣੀ ਦੀ ਇਹ ਸਮੱਸਿਆ ਇਸ ਬਾਣੀ ਵਿਚ ਪੇਸ਼ ਹੋਈ ਹੈ। ਬੁਨਿਆਦੀ ਪ੍ਰਸ਼ਨਾਂ ਵਿਚ ਅਕਾਲ ਪੁਰਖ ਤੇ ਮਨੁੱਖ ਦੇ ਸੰਬੰਧ ਵਿਚ ਹਸਤੀ ਤੇ ਹੋਂਦ ਦੀ ਸਮੱਸਿਆ ਉੱਘੜ ਕੇ ਮੁੱਖ ਰੂਪ ਵਿਚ ਸਾਹਮਣੇ ਆਉਂਦੀ ਹੈ। ਅਕਾਲ ਪੁਰਖ ਦੀ ਬੇਅੰਤਤਾ, ਅਸੀਮ ਸ਼ਕਤੀਆਂ ਤੇ ਖੁਸ਼ੀ ਇਕ ਪਾਸੇ ਹੈ ਦੂਜੇ ਪਾਸੇ ਮਨੁੱਖ ਦੀ ਆਪਣੀ ਹੋਣੀ, ਉਸ ਦੁਆਰਾ ਸਹੇੜੇ ਜਾਂ ਕੀਤੇ ਕਾਰਜਾਂ ਅਤੇ ਉਸ ਤੋਂ ਜੋ ਉਸ ਦਾ ਸੁਭਾਅ ਬਣਦਾ ਹੈ ਬਾਰੇ ਚਰਚਾ ਇਸ ਬਾਣੀ ਵਿਚ ਹੋਈ ਹੈ। ਮਨੁੱਖ ਦੀ ਲਾਚਾਰ ਹੋਣੀ ਬਣਾਉਣ ਦੇ ਸਹਾਇਕ ਕਾਰਨ ਵੀ ਸਾਹਮਣੇ ਆਉਂਦੇ ਹਨ। ਇਸ ਦੇ ਸੰਕੇਤਕ ਹੱਲ ਵੀ ਇਸ ਵਿਚ ਸੰਮਿਲਤ ਹਨ।

ਅਕਾਲ ਪੁਰਖ ਦੇ ਸਰੂਪ ਨੂੰ ਚਿਤਰਦਿਆਂ ਬਾਣੀ ਦੇ ਇਨ੍ਹਾਂ ਸ਼ਬਦਾਂ ਵਿਚ ਉਸ ਨੂੰ 'ਆਦਿ' ਮੁੱਢ ਮੰਨਿਆ ਗਿਆ ਹੈ ਜਿਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ਉਹ ਬੇਅੰਤ ਹੈ ਅਤੇ ਕਈ ਤਰ੍ਹਾਂ ਦੇ ਕੌਤਕਾਂ ਨੂੰ ਵਰਤਾਉਂਦਾ ਹੈ। ਇਨ੍ਹਾਂ ਕੌਤਕਾਂ ਦਾ ਭੇਦ ਮਨੁੱਖ ਦੇ ਪਹੁੰਚ-ਖੇਤਰ ਤੋਂ ਪਰ੍ਹੇ ਹੈ:

*ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ॥ (ਪੰਨਾ ੪੧੭)*

ਉਸ ਦੇ ਭਾਣੇ ਜਾਂ ਕੌਤਕ ਭਾਵੇਂ ਬੇਅੰਤ ਹਨ, ਉਨ੍ਹਾਂ ਦੀ ਥਾਹ ਵੀ ਅਸੰਭਵ ਹੈ ਪਰ ਉਸ ਸਰਬ-ਸਮਰੱਥ ਨੂੰ ਜੇ ਭਾ ਜਾਵੇ ਤਾਂ ਉਹ ਵਡਿਆਈਆਂ ਦੇ ਭੰਡਾਰ ਵੀ ਬਖਸ਼ ਦਿੰਦਾ ਹੈ। ਜੇ ਉਸ ਦੀ ਰਜ਼ਾ ਹੋਵੇ ਤਾਂ ਵਡਿਆਈਆਂ ਖੋਹ ਕੇ ਸਜ਼ਾ ਵੀ ਦੇ ਸਕਦਾ ਹੈ:

*ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ॥ (ਉਹੀ)*

ਅਕਾਲ ਪੁਰਖ ਸਭ ਨੂੰ ਆਪਣੀ ਇੱਛਾ ਅਨੁਸਾਰ ਰਜ਼ਾ ਵਿਚ ਚਲਾਉਂਦਾ ਹੈ। ਸਭ ਕਾਰਜ ਉਸ ਦੀ ਮਰਜ਼ੀ ਅਨੁਸਾਰ ਹੁੰਦੇ ਹਨ। ਸਭ ਦੁੱਖ-ਸੁਖ ਉਸ ਦੇ ਭਾਣੇ ਅਨੁਸਾਰ ਹੀ ਮਿਲਦੇ ਹਨ:

*ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ॥*
*ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ॥ (ਪੰਨਾ ੪੧੮)*

ਅਕਾਲ ਪੁਰਖ ਆਪਣੀ ਮਰਜ਼ੀ ਦਾ ਪ੍ਰਗਟਾਵਾ ਕਰਨ ਦਾ ਢੰਗ ਆਪੇ ਬਣਾ ਲੈਂਦਾ ਹੈ:

*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥ (ਪੰਨਾ ੩੬੦)*

ਅਕਾਲ ਪੁਰਖ ਹੀ ਸੰਸਾਰ ਦਾ ਕਰਤਾ ਹੈ,

*ਕਰਤਾ ਤੂੰ ਸਭਨਾ ਕਾ ਸੋਈ॥ (ਪੰਨਾ ੩੬੦)*

ਰੰਗ-ਤਮਾਸ਼ੇ ਸਭ ਉਸੇ ਦੇ ਬਣਾਏ ਹੋਏ ਹਨ। ਉਸ ਨੇ ਹੀ ਸੰਸਾਰ ਨੂੰ ਮਾਇਆ ਦੇ ਮੋਹ ਵਿਚ ਪਰਵਿਰਤ ਕੀਤਾ ਹੋਇਆ ਹੈ ਪਰ ਉਹ ਨਿਰਲੇਪ ਰਹਿ ਕੇ ਸਭ

ਘਟਨਾਵਾਂ ਤੇ ਰੰਗ-ਤਮਾਸ਼ਿਆਂ ਨੂੰ ਵੇਖਦਾ ਹੈ:

*ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ॥* *(ਪੰਨਾ ੭੨੩)*

ਉਸ ਦੇ ਨਿਯਮ ਅਟੱਲ ਹਨ, ਉਸ ਦਾ ਨਿਆਉਂ ਅਟੱਲ ਹੈ, ਹੁਕਮ ਅਟੱਲ ਹੈ। ਉਹ ਛਿਨ-ਪਲ ਵਿਚ ਜਗਤ ਪੈਦਾ ਅਤੇ ਤਬਾਹ ਕਰਨ ਦੇ ਸਮਰੱਥ ਹੈ। ਇਸ ਤਰ੍ਹਾਂ ਅਕਾਲ ਪੁਰਖ ਨੂੰ ਬਾਬਰਵਾਣੀ ਵਿਚ ਸਰਬ-ਸਮਰੱਥ ਸ਼ਕਤੀ ਵਜੋਂ ਮੰਨਿਆ ਗਿਆ ਹੈ।

ਇਸ ਸਰਬ-ਸਮਰੱਥ ਸ਼ਕਤੀਮਾਨ ਅਕਾਲ ਪੁਰਖ ਨਾਲ ਮਨੁੱਖ ਦਾ ਮਿਲਾਪ ਜ਼ਰੂਰੀ ਹੈ ਪਰ ਜਦੋਂ ਮਿਲਾਪ ਟੁੱਟ ਜਾਂਦਾ ਹੈ ਤਾਂ ਖੁਆਰੀ ਸ਼ੁਰੂ ਹੋ ਜਾਂਦੀ ਹੈ। ਇਹ ਖੁਆਰੀ ਹੀ ਇਸ ਬਾਣੀ ਦਾ ਰੂਪ ਧਾਰਨ ਕਰ ਲੈਂਦੀ ਹੈ। ਇਸ ਖੁਆਰੀ ਦਾ ਕਾਰਨ ਅਕਾਲ ਪੁਰਖ ਦੇ ਨਾਮ ਨੂੰ ਭੁੱਲਣਾ ਜਾਂ ਵਿਸਾਰਨਾ ਹੈ:

*ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥...*
*ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ॥* *(ਪੰਨਾ ੪੧੭)*

ਇਸ ਬਾਬ ਜਾਂ ਖੁਆਰੀ ਦਾ ਮੁੱਖ ਕਾਰਨ ਜਿੱਥੇ ਉਸ ਅਕਾਲ ਪੁਰਖ ਪਰਮਾਤਮਾ ਨੂੰ ਭੁਲਾਉਣਾ ਹੈ ਓਥੇ ਇਸ ਦੇ ਸਹਾਇਕ ਕਾਰਨ ਵੀ ਹਨ। ਇਨ੍ਹਾਂ ਸਹਾਇਕ ਕਾਰਨਾਂ ਵਿਚ ਮਾਇਆ, ਹਉਮੈ, ਹੰਕਾਰ ਅਤੇ ਦੁਨਿਆਵੀ ਰੰਗ-ਤਮਾਸ਼ੇ ਆਦਿ ਸ਼ਾਮਲ ਹਨ। ਮਾਇਆ ਤੇ ਹੰਕਾਰ ਆਦਿ ਵਿਕਾਰਾਂ ਦੇ ਕਾਰਨ ਹੀ ਉਸ ਦਾ ਚੇਤਾ ਵਿੱਸਰਦਾ ਹੈ। ਇਨ੍ਹਾਂ ਸ਼ਬਦਾਂ ਅਨੁਸਾਰ ਮਾਇਆ ਦੇ ਕਾਰਨ ਖੁਆਰੀ ਹੁੰਦੀ ਹੈ:

*ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥* *(ਉਹੀ)*

ਦਾਰਸ਼ਨਿਕ ਪਰਿਪੇਖਾਂ ਵਿਚ 'ਮਾਇਆ' ਇਕ ਮਹੱਤਵਪੂਰਨ ਅਰਥ ਰੱਖਦੀ ਹੈ। ਮਾਇਆ ਦੀ ਲੱਛਣ-ਪ੍ਰਕ੍ਰਿਤੀ ਇਹ ਹੈ ਕਿ ਇਹ ਪਾਪਾਂ ਤੋਂ ਬਿਨਾਂ ਇਕੱਠੀ ਨਹੀਂ ਹੁੰਦੀ ਅਤੇ ਇਕੱਠੀ ਕਰਨ ਵਾਲੇ ਦੀ ਮੌਤ ਦੇ ਨਾਲ ਹੀ ਸਾਥ ਛੱਡ ਦਿੰਦੀ ਹੈ:

*ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥* *(ਉਹੀ)*

ਅਕਾਲ ਪੁਰਖ ਨਾਲ ਸੰਬੰਧ ਟੁੱਟਣ ਜਾਂ ਨਾ ਬਣਨ ਦੇਣ ਵਿਚ ਮਨੁੱਖ ਦੀ ਹਉਮੈ ਅਤੇ ਹੰਕਾਰ ਪ੍ਰਮੁੱਖ ਹਨ। ਬਾਬਰਵਾਣੀ ਦੇ ਧਰਮ-ਦਰਸ਼ਨ ਪਰਿਪੇਖ ਵਿਚ ਇਸ ਦੀ ਪ੍ਰਕਿਰਤੀ ਤੇ ਕਾਰਨ ਨੂੰ ਵੇਖਿਆ ਜਾ ਸਕਦਾ ਹੈ। ਮਾਇਆ ਦੇ ਪ੍ਰਭਾਵ ਕਰਕੇ ਮਨੁੱਖ ਵਿਕਾਰੀ ਹੋ ਜਾਂਦਾ ਹੈ। ਇਨ੍ਹਾਂ ਵਿਕਾਰਾਂ ਵਿਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਪ੍ਰਮੁੱਖ ਹਨ ਪਰ ਆਦਮੀ ਉੱਤੇ ਹੰਕਾਰ ਦਾ ਵਿਕਾਰ ਸਭ ਤੋਂ ਵੱਧ ਪ੍ਰਭਾਵੀ ਹੁੰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਸ ਬਾਣੀ ਵਿਚ ਦਰਸਾਇਆ ਹੈ ਕਿ ਮਨੁੱਖ ਕਈ ਤਰ੍ਹਾਂ ਦੇ ਹੰਕਾਰ ਵਿਚ ਫਸ ਜਾਂਦਾ ਹੈ। ਇਨ੍ਹਾਂ ਵਿਚ ਧਨ ਦਾ ਹੰਕਾਰ, ਜੋਬਨ ਤੇ ਰੂਪ ਦਾ ਹੰਕਾਰ, ਰਾਜ-ਸ਼ਕਤੀ ਦਾ ਹੰਕਾਰ, ਕੋਠੇ-ਮੰਡਪਾਂ ਦਾ ਹੰਕਾਰ, ਉੱਚੀ ਕੁਲ-ਜਾਤ ਦਾ ਹੰਕਾਰ ਆਦਿ ਪ੍ਰਮੁੱਖ ਹਨ:

*ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ॥* *(ਪੰਨਾ ੪੧੭)*

ਅਕਾਲ ਪੁਰਖ ਨੂੰ ਛੱਡ ਦੁਨਿਆਵੀ ਰੰਗ-ਤਮਾਸ਼ਿਆਂ ਵਿਚ ਡੁੱਬਣ ਅਤੇ ਕਾਮ, ਕ੍ਰੋਧ, ਲੋਭ, ਮੋਹ ਆਦਿ ਵਿਕਾਰਾਂ ਵਿਚ ਲੁਪਤ ਹੋ ਜਾਣ ਨਾਲ ਵੀ ਖੁਆਰੀ ਹੁੰਦੀ ਹੈ। ਬਾਣੀ ਦੇ ਇਨ੍ਹਾਂ ਸ਼ਬਦਾਂ ਵਿਚ ਬੜਾ ਸਪੱਸ਼ਟ ਉਲੇਖ ਹੈ ਕਿ ਦੁਨਿਆਵੀ ਰੰਗ-ਤਮਾਸ਼ਿਆਂ ਵਿਚ ਮਸਤ ਹੋ ਕੇ ਪ੍ਰਭੂ ਦਾ ਕਦੀ ਚੇਤਾ ਨਹੀਂ ਕੀਤਾ:

- *ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥* *(ਉਹੀ)*
- *ਇਕੁ ਲਖੁ ਲਹਨਿ੍ ਬਹਿਠੀਆ ਲਖੁ ਲਹਨਿ੍ ਖੜੀਆ॥*
  *ਗਰੀ ਛੁਹਾਰੇ ਖਾਂਦੀਆ ਮਾਣਨਿ੍ ਸੇਜੜੀਆ॥*
  *ਤਿਨ੍ ਗਲਿ ਸਿਲਕਾ ਪਾਈਆ ਤੁਟਨਿ੍ ਮੋਤਸਰੀਆ॥* *(ਉਹੀ)*
- *ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ॥* *(ਉਹੀ)*
- *ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ॥* *(ਉਹੀ)*

ਇਕ ਹੋਰ ਪੱਖ ਜੋ ਇਨ੍ਹਾਂ ਸ਼ਬਦਾਂ ਤੋਂ ਸਾਹਮਣੇ ਆਉਂਦਾ ਹੈ ਉਹ ਇਹ ਹੈ ਕਿ ਪ੍ਰਭੂ ਦੇ ਸਿਮਰਨ ਕਰਨ ਦੀ ਕੋਈ ਵਿਸ਼ੇਸ਼ ਉਮਰ, ਜਾਤ, ਧਰਮ, ਲਿੰਗ-ਭੇਦਤਾ ਨਹੀਂ ਹੈ ਕਿਉਂਕਿ ਜਦੋਂ ਕਿਤੇ ਉਹ ਆਪਣਾ ਭਾਣਾ ਵਰਤਾਉਂਦਾ ਹੈ ਤਾਂ ਸਭ ਬੱਚੇ, ਬਾਲ, ਨੌਜੁਆਨ, ਬੁੱਢੇ, ਇਸਤਰੀਆਂ, ਮਰਦ, ਸਭ ਧਰਮ ਦੇ ਲੋਕ, ਅਮੀਰਾਂ-ਗਰੀਬਾਂ ਨੂੰ ਇਹ ਕਸ਼ਟ ਸਹਿਣਾ ਪੈਂਦਾ ਹੈ:

*ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ॥*
*ਇਕਨ੍ਾ ਪੇਰਣ ਸਿਰ ਖੁਰ ਪਾਟੇ ਇਕਨ੍ਾ ਵਾਸੁ ਮਸਾਣੀ॥* *(ਪੰਨਾ ੪੧੮)*

ਗੁਰੂ ਸਾਹਿਬ ਦੀ ਬਾਣੀ ਦੇ ਇਨ੍ਹਾਂ ਸ਼ਬਦਾਂ ਵਿਚ ਗੁਰੂ ਨਾਨਕ ਸਾਹਿਬ ਨੇ ਸੱਚੀ ਗੱਲ, ਸੱਚੀ ਕਹਾਣੀ ਠੀਕ ਸਮੇਂ ਲੋਕਾਂ ਨੂੰ ਇਹ ਦੱਸੀ ਕਿ ਜੇਕਰ ਪਰਮਾਤਮਾ ਦਾ ਸਿਮਰਨ ਸਮੇਂ ਸਿਰ ਕੀਤਾ ਹੁੰਦਾ ਤਾਂ ਇਹ ਬਾਬ ਨਾ ਹੁੰਦੀ। ਮਨੁੱਖ ਦੀ ਇਹ ਤ੍ਰਾਸਦੀ ਹੈ ਕਿ ਉਸ ਨੂੰ ਰੱਬ ਚੇਤੇ ਉਦੋਂ ਆਉਂਦਾ ਹੈ ਜਦੋਂ ਉਸ ਉੱਤੇ ਕੋਈ ਭੀੜ ਬਣ ਜਾਵੇ, ਆਫ਼ਤ ਆ ਜਾਵੇ, ਉਂਵ ਤਾਂ ਬਸ 'ਮੈਂ ਹੀ ਹਾਂ' ਦੀ ਹਉਮੈ ਵਿਚ ਗ੍ਰਸਤ ਹੋਇਆ ਰਹਿੰਦਾ ਹੈ:

*ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ॥* *(ਪੰਨਾ ੪੧੭)*

ਪਿੱਛੋਂ ਕੀਤੀਆਂ ਮਿੰਨਤਾਂ, ਅਰਜ਼ੋਈਆਂ ਕਿਸੇ ਕੰਮ ਨਹੀਂ ਆਉਂਦੀਆਂ:

*ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥*
*ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥*
*ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥* *(ਪੰਨਾ ੪੧੭-੧੮)*

ਉਪਰੋਕਤ ਚਰਚਾ ਦਾ ਸਾਰ ਇਹ ਹੈ ਕਿ ਗੁਰੂ ਸਾਹਿਬ ਮਨੁੱਖ ਨੂੰ ਚਿਤਾਵਨੀ ਦਿੰਦੇ ਹਨ ਕਿ ਪ੍ਰਭੂ ਨੂੰ ਵਿਸਾਰਨ ਨਾਲ ਹੀ ਬਾਬ ਹੁੰਦੀ ਹੈ, ਖੁਆਰੀ ਮਿਲਦੀ ਹੈ। ਦੂਜੀ ਸਿਧਾਂਤਕ ਗੱਲ ਇਹ ਹੈ ਕਿ ਅਕਾਲ ਪੁਰਖ ਹੀ ਸਭ ਕੁਝ ਕਰਨ ਦੇ ਸਮਰੱਥ

ਹੈ। ਕਿਸੇ ਤਰ੍ਹਾਂ ਦਾ ਗ਼ਿਲਾ ਜਾਂ ਦੁੱਖ ਪ੍ਰਗਟ ਕਰਨ ਯੋਗ ਨਹੀਂ। ਗੁਰੂ ਨਾਨਕ ਸਾਹਿਬ ਜੀ ਦੇ ਇਹ ਫ਼ਰਮਾਨ ਰੱਬੀ ਹੁਕਮ ਦੇ ਸੰਦਰਭ ਵਿਚ ਹਨ। ਇਹ ਉਸ ਦੀ ਮੌਜ ਹੈ। ਉਹ ਜਿਵੇਂ ਚਾਹੁੰਦਾ ਹੈ ਸੰਸਾਰ ਨੂੰ ਚਲਾਉਂਦਾ ਹੈ। ਗੁਰਮਤਿ ਕੇਵਲ ਇਸ ਭਾਣੇ ਨੂੰ ਮੰਨਣ ਵਿਚ ਹੀ ਹੈ। ਗੁਰੂ ਪਾਤਿਸਾਹ ਅਖ਼ੀਰ ਵਿਚ ਇਹੀ ਫ਼ੁਰਮਾਉਂਦੇ ਹਨ:

*– ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ॥*
*ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ॥*
*ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ॥ (ਪੰਨਾ ੪੧੮)*
*– ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ॥ (ਪੰਨਾ ੪੧੭)*
*– ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ॥ (ਪੰਨਾ ੩੬੦)*

### *ਟਿੱਪਣੀਆਂ ਤੇ ਹਵਾਲੇ:*

*੧. ਡਾ. ਤਾਰਨ ਸਿੰਘ, ਗੁਰੂ ਨਾਨਕ ਬਾਣੀ ਪ੍ਰਕਾਸ਼, ਭਾਗ ਪਹਿਲਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੮੭, ਪੰਨਾ ੪੮੫.*
*੨. ਸ਼ਬਦਾਰਥ, ਭਾਗ ਦੂਜਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ਪੰਨਾ ੪੧੭.*
*੩. ਭਾਈ ਵੀਰ ਸਿੰਘ, ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀ ਛੇਵੀਂ, ਖ਼ਾਲਸਾ ਸਮਾਚਾਰ, ਹਾਲ ਬਜ਼ਾਰ, ਅੰਮ੍ਰਿਤਸਰ, ੧੯੭੫, ਪੰਨਾ ੨੬੨੧.*
*੪. ਡਾ. ਵਜ਼ੀਰ ਸਿੰਘ, ਧਰਮ ਦਾ ਦਾਰਸ਼ਨਿਕ ਪੱਖ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੮੬, ਪੰਨਾ ੧੨.*
*੫. ਉਹੀ, ਪੰਨਾ ੧੪.*
*੬. ਉਹੀ, ਪੰਨਾ ੨੨.*
*੭. ਡਾ. ਵਜ਼ੀਰ ਸਿੰਘ, ਫ਼ਲਸਫ਼ਾ ਤੇ ਸਿੱਖ ਫ਼ਲਸਫ਼ਾ, ਮਦਾਨ ਪਬਲਿਸ਼ਰਜ਼, ਪਟਿਆਲਾ, ੧੯੮੦, ਪੰਨਾ ੧੦.*
*੮. ਉਹੀ,ਪੰਨਾ ੧੪.*

■

---

## ਰਾਗ ਆਸਾ ਮਹਲਾ ੧ ਪਟੀ:ਜੀਵਨ ਮਨੋਰਥ *(ਸਫ਼ਾ ੯੬ ਦਾ ਬਾਕੀ ਹਿੱਸਾ)*

ਕੀਤਾ ਗਿਆ। ਵਿੱਦਿਆ ਪ੍ਰਾਪਤ ਕਰ ਕੇ ਹੰਕਾਰ ਕਰਨਾ ਗੁਰੂ ਸਾਹਿਬ ਨੂੰ ਭਾਉਂਦਾ ਨਹੀਂ। ਗੁਰੂ ਸਾਹਿਬ ਦਾ ਮੁੱਖ ਉਪਦੇਸ਼ ਹੈ ਕਿ ਮਨੁੱਖ ਵਿੱਦਿਆ ਪ੍ਰਾਪਤ ਕਰ ਕੇ ਪਰਮਾਤਮਾ ਨਾਲ ਸਾਂਝ ਬਣਾਵੇ। ਪਰਮਾਤਮਾ ਨਾਲ ਸਾਂਝ ਤਾਂ ਹੀ ਬਣਦੀ ਹੈ ਜੇਕਰ ਵਿਚਕਾਰ ਮਾਇਆ ਅਤੇ ਵਿਕਾਰਾਂ ਦੀ ਅਣਹੋਂਦ ਹੋਵੇ। ਇਸ ਲਈ ਗੁਰੂ ਦੀ ਕਿਰਪਾ ਦਾ ਹੋਣਾ ਜ਼ਰੂਰੀ ਹੈ। ਗੁਰੂ ਹੀ ਇਸ ਸੰਸਾਰ-ਸਮੁੰਦਰ ਤੋਂ ਪਾਰ ਹੋਣ ਦੀ ਜੁਗਤ ਦੱਸਦਾ ਹੈ। ਗੁਰੂ ਦੇ ਸਨਮੁਖ ਹੋ ਕੇ ਗੁਰੂ ਦੀ ਸ਼ਰਨ ਲੈਣੀ ਜ਼ਰੂਰੀ ਹੈ। ਉਹੀ ਮਨੁੱਖ ਵਿਦਵਾਨ ਹੈ, ਗੁਰਮੁਖ ਹੈ ਜੋ ਗੁਰੂ ਦੇ ਦੱਸੇ ਮਾਰਗ ’ਤੇ ਚੱਲਦਾ ਹੈ। ■

# ਗ੍ਰਿਹਸਤ ਜੀਵਨ-ਜਾਚ: ਲਾਵਾਂ

*-ਡਾ: ਸੂਬਾ ਸਿੰਘ**

ਗੁਰਬਾਣੀ ਅੰਦਰ ਸਫ਼ਲ ਗ੍ਰਿਹਸਤ ਜੀਵਨ ਬਤੀਤ ਕਰਨ ਸੰਬੰਧੀ ਬਹੁਤ ਉਪਦੇਸ਼ ਕੀਤੇ ਹੋਏ ਹਨ। ਸ੍ਰੀ ਗੁਰੂ ਰਾਮਦਾਸ ਜੀ ਤੋਂ ਪਹਿਲਾਂ ਵੀ ਸਿੱਖ ਗੁਰੂ ਸਾਹਿਬਾਨ ਨੇ ਗੁਰਬਾਣੀ ਵਿਚ ਦੰਪਤੀ (ਵਿਆਹੁਤਾ) ਜੀਵਨ ਬਤੀਤ ਕਰਨ ਲਈ ਜੀਵਨ-ਜਾਚ ਦਰਸਾਈ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਗ੍ਰਿਹਸਤ ਧਰਮ ਦਾ ਆਦਰਸ਼ ਇਸ ਪ੍ਰਕਾਰ ਵੀ ਉਲੀਕਿਆ ਹੈ:

*ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥*
*ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥* *(ਪੰਨਾ ੭੮੮)*

ਸ੍ਰੀ ਗੁਰੂ ਅਮਰਦਾਸ ਜੀ ਅਨੁਸਾਰ ਵਿਆਹ ਦਾ ਆਦਰਸ਼ ਸਿਰਫ਼ ਸਰੀਰਿਕ ਤੌਰ 'ਤੇ ਮਿਲਾਪ ਨਹੀਂ, ਸਗੋਂ ਅਧਿਆਤਮਿਕ ਤੌਰ 'ਤੇ ਇਕ ਜੋਤ ਹੋਣਾ ਹੈ। ਇਹ ਸਾਂਝੀ ਜੋਤ ਗੁਣਾਂ ਦੀ ਜੋਤ ਹੈ। ਸਿੱਖ ਨੇ ਗੁਰਬਾਣੀ ਅਨੁਸਾਰ ਜੀਵਨ ਬਤੀਤ ਕਰਦਿਆਂ, ਆਪਸ ਵਿਚ ਆਤਮਿਕ ਸਾਂਝ ਪੈਦਾ ਕਰਨੀ ਹੈ, ਜਿਸ ਨਾਲ ਪਤੀ-ਪਤਨੀ ਇਕ ਜੋਤ ਹੋ ਜਾਂਦੇ ਹਨ। ਇਕ ਜੋਤ ਹੋਣਾ ਹੀ ਗੁਰਮਤਿ ਅਨੁਸਾਰ ਵਿਆਹ ਦਾ ਆਦਰਸ਼ ਹੈ।

ਇਸ ਕਰਕੇ ਸਿੱਖ ਧਰਮ ਵਿਚ ਵਿਆਹ ਦੀ ਮਰਯਾਦਾ ਨੂੰ ਅਨੰਦ ਸੰਸਕਾਰ ਕਿਹਾ ਗਿਆ ਹੈ। ਗ੍ਰਿਹਸਤ ਜੀਵਨ ਦੀ ਸਫ਼ਲਤਾ ਦਾ ਅਨੁਮਾਨ ਜੀਵਨ ਵਿੱਚੋਂ ਪ੍ਰਾਪਤ ਹੋਏ 'ਅਨੰਦ' ਤੋਂ ਹੀ ਲਗਾਇਆ ਜਾਣਾ ਚਾਹੀਦਾ ਹੈ। ਜੇ ਵਿਆਹੁਤਾ ਜੀਵਨ ਦੁਖੀ ਹੈ ਤਾਂ ਇਹ ਸਮਝਣਾ ਚਾਹੀਦਾ ਹੈ ਕਿ ਉਨ੍ਹਾਂ ਵਿਚ ਗੁਰਮਤਿ ਅਨੰਦ ਨਹੀਂ ਸਗੋਂ ਉਨ੍ਹਾਂ ਦੇ ਅਜਿਹੇ ਜੀਵਨ ਵਿਚ ਆਤਮਿਕ ਗੁਣਾਂ ਦੇ ਪੱਖੋਂ ਜ਼ਰੂਰ ਕੋਈ ਕਮੀ ਹੈ। ਗ੍ਰਿਹਸਤੀ ਜੀਵਨ ਦਾ ਪ੍ਰਮੁੱਖ ਲਕਸ਼ ਅਨੰਦ ਹੋਣਾ ਚਾਹੀਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਅਨੰਦ ਬਾਣੀ ਵਿਚ ਅਨੰਦ ਪ੍ਰਾਪਤੀ ਦੇ ਅਨੇਕਾਂ ਸਾਧਨ ਦਰਸਾਏ ਹਨ। ਅਨੰਦ ਉਸ ਜੀਵਨ ਵਿਚ ਹੈ ਜਿੱਥੇ ਪੂਰਨ ਗਿਆਨ ਹੈ ਭਾਵ ਜਿਸ ਨੇ ਗਿਆਨ ਦੇ ਸੋਮੇ, ਸਤਿਗੁਰੂ ਨੂੰ ਪ੍ਰਾਪਤ ਕਰ ਲਿਆ ਹੈ। ਅਜਿਹੇ ਮਨੁੱਖ ਦੇ ਜੀਵਨ ਵਿਚ ਸੁਭਾਵਿਕ ਹੀ ਸਹਿਜ ਅਵਸਥਾ ਆ ਜਾਂਦੀ ਹੈ।

ਸ੍ਰੀ ਗੁਰੂ ਰਾਮਦਾਸ ਜੀ ਰਚਿਤ 'ਲਾਵਾਂ' ਦੀ ਬਾਣੀ ਦੇ ਚਾਰ ਬੰਦ ਹਨ। ਹਰ ਬੰਦ ਵਿਚ ਸਤਿਗੁਰੂ ਜੀ ਨੇ ਗ੍ਰਿਹਸਤ ਅਤੇ ਅਧਿਆਤਮਿਕ ਜੀਵਨ ਦੀ ਪ੍ਰਾਪਤੀ ਲਈ ਕੋਈ ਨਾ ਕੋਈ ਸ਼ਰਤ ਅਤੇ ਕੁਝ ਇਕ ਸਾਧਨ ਦਰਸਾਏ ਹਨ। ਇਹ ਸ਼ਰਤਾਂ

**ਪ੍ਰਿੰਸੀਪਲ, ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ।*

ਭਾਵ ਅਵਸਥਾਵਾਂ ਪੂਰੀਆਂ ਹੋਣ 'ਤੇ ਹੀ ਗ੍ਰਿਹਸਤ ਜੀਵਨ ਵਿਚ ਅਨੰਦ ਦੀ ਪ੍ਰਾਪਤੀ ਹੋ ਸਕਦੀ ਹੈ। ਇਨ੍ਹਾਂ ਸਾਰੇ ਵਿਚਾਰਾਂ ਨੂੰ ਅਪਣਾਉਣ ਅਤੇ ਇਨ੍ਹਾਂ ਉੱਤੇ ਦ੍ਰਿੜ੍ਹਤਾ ਨਾਲ ਚੱਲਣ ਸਦਕਾ ਹੀ ਗ੍ਰਿਹਸਤ-ਜੀਵਨ ਸਫ਼ਲ ਹੋ ਸਕਦਾ ਹੈ।

'ਲਾਵਾਂ' ਦੇ ਪਹਿਲੇ ਬੰਦ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੇ ਦੋ ਜ਼ਰੂਰੀ ਵਿਚਾਰ ਦਰਸਾਏ ਹਨ। ਪਹਿਲਾ ਵਿਚਾਰ ਇਹ ਹੈ ਕਿ ਜੀਵਨ ਵਿਚ ਹਾਲਾਤ ਭਾਵੇਂ ਕਿਸ ਤਰ੍ਹਾਂ ਦੇ ਵੀ ਹੋਣ, ਮਨੁੱਖ ਨੇ ਗ੍ਰਿਹਸਤ-ਜੀਵਨ ਦਾ ਤਿਆਗ ਨਹੀਂ ਕਰਨਾ ਸਗੋਂ ਪ੍ਰਵਿਰਤ ਰਹਿਣਾ ਹੈ। ਇਸ ਨਾਲ ਮਨੁੱਖ ਨੇ ਸੰਸਾਰ ਵਿਚ ਵਿਚਰਦਿਆਂ ਜ਼ਿੰਦਗੀ ਵਿਚ ਸੰਘਰਸ਼ ਭਾਵ ਜੱਦੋ-ਜਹਿਦ ਕਰਨੀ ਹੈ। ਗ੍ਰਿਹਸਤ-ਜੀਵਨ ਵਿਚ ਮੁਸ਼ਕਲਾਂ ਅਤੇ ਦੁੱਖ-ਸੁਖ ਆ ਸਕਦੇ ਹਨ, ਸੰਸਾਰਕ ਅਸਫ਼ਲਤਾ ਵੀ ਹੋ ਸਕਦੀ ਹੈ ਪਰ ਇੰਨਾ ਕੁਝ ਹੋਣ ਦੇ ਬਾਵਜੂਦ ਵੀ ਸਫ਼ਲਤਾ ਲਈ ਸੰਘਰਸ਼ ਕਰਨਾ ਹੈ। ਸੰਘਰਸ਼ ਧਰਮ ਗ੍ਰਹਿਣ ਕਰਨ ਅਤੇ ਪਾਪਾਂ ਦਾ ਤਿਆਗ ਕਰਨ ਲਈ ਕਰਨਾ ਹੈ। ਇਸ ਬੰਦ ਵਿਚ ਸਤਿਗੁਰੂ ਜੀ ਨੇ ਮਨੁੱਖ ਨੂੰ ਨਾਮ ਜਪਣ ਦਾ ਨਿਸ਼ਚਾ ਦ੍ਰਿੜ੍ਹ ਕਰਵਾਇਆ ਹੈ। ਗੁਰੂ ਦੀ ਬਾਣੀ ਹੀ ਸਿੱਖ ਵਾਸਤੇ ਗਿਆਨ ਹੈ। ਇਸ ਬਾਣੀ ਰਾਹੀਂ ਹੀ ਸਿੱਖ ਆਪਣੇ ਅੰਦਰ ਧਰਮ ਗ੍ਰਹਿਣ ਕਰ ਕੇ, ਪ੍ਰਭੂ ਦੇ ਨਾਮ ਦਾ ਸਿਮਰਨ ਕਰਦਾ ਹੈ। ਇਸ ਤਰ੍ਹਾਂ ਜਦੋਂ ਪ੍ਰਭੂ ਦਾ ਇਹ ਨਾਮ ਪਿਆਰਾ ਲੱਗਣ ਲੱਗ ਪੈਂਦਾ ਹੈ ਤਾਂ ਫਿਰ ਵੱਡੇ ਭਾਗਾਂ ਨਾਲ ਪਤੀ-ਪਤਨੀ ਦੇ ਜੀਵਨ ਵਿਚ ਸੁਖ ਅਤੇ ਅਨੰਦ ਆ ਜਾਂਦਾ ਹੈ। ਗੁਰੂ ਜੀ ਦ੍ਰਿੜ੍ਹ ਕਰਵਾਉਂਦੇ ਹਨ ਕਿ ਪ੍ਰਭੂ ਦਾ ਨਾਮ ਜਪਣਾ ਹੀ ਪ੍ਰਭੂ-ਪਤੀ ਨਾਲ ਜੀਵ-ਇਸਤਰੀ ਦੇ ਵਿਆਹ ਦੀ ਪਹਿਲੀ 'ਲਾਵ' ਹੈ। ਪ੍ਰਭੂ ਦੇ ਨਾਮ-ਸਿਮਰਨ 'ਤੇ ਹੀ ਜੀਵ-ਇਸਤਰੀ ਦੇ ਵਿਆਹ ਅਥਵਾ ਪ੍ਰਭੂ ਮਿਲਾਪ ਦਾ ਮੁੱਢ ਬੱਝਦਾ ਹੈ। 'ਲਾਵਾਂ' ਦੇ ਪਹਿਲੇ ਬੰਦ ਵਿਚ ਸਤਿਗੁਰੂ ਜੀ ਦਾ ਇਹ ਪਾਵਨ ਵਾਕ ਹੈ:

*ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ॥*
*ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿ ਰਾਮ ਜੀਉ॥...*
*ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ॥ (ਪੰਨਾ ੭੭੩-੭੪)*

ਇਸ ਤਰ੍ਹਾਂ ਪਹਿਲੀ ਲਾਵ ਵਿਚ ਆਪਣਾ ਧਰਮ ਜਾਂ ਫਰਜ਼ ਨਿਭਾਉਣ ਦੀ ਪ੍ਰੇਰਨਾ ਦਿੱਤੀ ਜਾਂਦੀ ਹੈ ਪਰ ਇਹ ਧਰਮ ਜਾਂ ਫਰਜ਼ ਉਸ ਵੇਲੇ ਹੀ ਨਿਭਦਾ ਹੈ ਜਦੋਂ ਇਹ ਆਦਰਸ਼ ਪਿਆਰਾ ਲੱਗੇ। ਨਾਮ-ਸਿਮਰਨ ਦੁਆਰਾ ਇਹ ਆਦਰਸ਼ ਜਾਂ ਫਰਜ਼ ਚੰਗਾ ਲੱਗਣ ਲੱਗ ਪੈਂਦਾ ਹੈ। ਜੀਵਨ ਵਿਚ ਇਸ ਆਦਰਸ਼ ਦੀ ਸੂਝ ਇਸ ਜੀਵਨ ਦੀ ਪਹਿਲੀ ਮੰਜ਼ਿਲ ਹੈ।

ਲਾਵਾਂ ਦੇ ਦੂਜੇ ਬੰਦ ਵਿਚ ਦੰਪਤੀ-ਜੀਵਨ ਦਾ ਆਧਾਰ 'ਨਿਰਮਲ ਭਉ' ਦਰਸਾਇਆ ਗਿਆ ਹੈ। ਪਤੀ-ਪਤਨੀ ਦੇ ਹਿਰਦੇ ਵਿਚ ਇਕ ਦੂਜੇ ਲਈ 'ਨਿਰਮਲ ਭਉ' ਹੋਣਾ ਜ਼ਰੂਰੀ ਹੈ। 'ਨਿਰਮਲ ਭਉ' ਤੋਂ ਭਾਵ ਇਹ ਹੈ ਕਿ ਸਦਾ ਇਕ ਦੂਜੇ ਦਾ ਸਤਿਕਾਰ ਅਤੇ ਰੁਤਬਾ ਕਾਇਮ ਰੱਖਣਾ। ਅਜਿਹੇ ਧਰਮੀ ਜੀਵਨ ਦੀ ਪ੍ਰਾਪਤੀ ਲਈ ਇਹ ਵਿਸ਼ਵਾਸ ਹੋਣਾ ਚਾਹੀਦਾ ਹੈ ਕਿ ਸਾਰਿਆਂ ਜੀਵਾਂ ਅੰਦਰ ਇਕ ਪ੍ਰਭੂ ਦੀ ਜੋਤ

ਦਾ ਹੀ ਪ੍ਰਕਾਸ਼ ਹੈ। ਇਸ ਅਵਸਥਾ ਵਿਚ ਸਤਿਗੁਰੂ ਦੀ ਪ੍ਰਾਪਤੀ ਨਾਲ ਮਨੁੱਖੀ ਮਨ ਦੇ ਕਿਵਾੜ ਖੁੱਲ੍ਹ ਜਾਂਦੇ ਹਨ। ਜੀਵ ਦਾ ਮਨ ਕੰਚਨ ਵਾਂਗ ਸ਼ੁੱਧ ਹੋ ਕੇ ਨਿਰਮਲ ਬਣ ਜਾਂਦਾ ਹੈ। ਇਸ ਤਰ੍ਹਾਂ ਉਸ ਨੂੰ ਸਾਰੇ ਸਰੀਰਾਂ ਵਿਚ ਇਕ ਪਰਮਾਤਮਾ ਦੀ ਜੋਤ ਹੀ ਵਿਖਾਈ ਦਿੰਦੀ ਹੈ। ਜੀਵ-ਇਸਤਰੀ ਨੂੰ ਆਪਣੇ ਅੰਦਰ ਅਤੇ ਬਾਹਰ ਸਿਰਫ਼ ਇਕ ਪ੍ਰਭੂ ਦੀ ਹੋਂਦ ਦਾ ਹੀ ਅਹਿਸਾਸ ਹੁੰਦਾ ਹੈ। ਉਹ ਸਾਧਸੰਗਤ ਵਿਚ ਮਿਲ ਕੇ ਪ੍ਰਭੂ ਦੀ ਸਿਫ਼ਤ-ਸਲਾਹ ਦੇ ਗੀਤ ਗਾਉਂਦੀ ਰਹਿੰਦੀ ਹੈ। ਸਤਿਗੁਰੂ ਜੀ ਦੂਸਰੀ 'ਲਾਵ' ਵਿਚ ਜੀਵ ਦੀ ਅਜਿਹੀ ਅਵਸਥਾ ਦਾ ਜ਼ਿਕਰ ਇਸ ਪ੍ਰਕਾਰ ਕਰਦੇ ਹਨ:

*ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿ ਰਾਮ ਜੀਉ॥*
*ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿ ਰਾਮ ਜੀਉ॥...*
*ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ॥ (ਪੰਨਾ ੭੭੪)*

ਲਾਵਾਂ ਦੇ ਤੀਸਰੇ ਬੰਦ ਵਿਚ ਸਤਿਗੁਰੂ ਜੀ ਦਰਸਾਉਂਦੇ ਹਨ ਕਿ ਜੀਵਨ ਦੀ ਅਗਲੀ ਅਵਸਥਾ ਵਿਚ ਜੀਵ-ਰੂਪੀ ਇਸਤਰੀ ਦੇ ਮਨ ਵਿਚ ਪ੍ਰਭੂ ਦੀ ਪ੍ਰਾਪਤੀ ਲਈ ਮਨ ਵਿਚ 'ਵੈਰਾਗ' ਪੈਦਾ ਹੋ ਜਾਂਦਾ ਹੈ। ਜੀਵਨ ਵਿਚ ਇਸ ਤੋਂ ਭਾਵ ਇਹ ਹੈ ਕਿ ਪਤੀ ਨੇ ਪਤਨੀ ਦੇ ਜਜ਼ਬਿਆਂ ਦੀ ਕਦਰ ਕਰਨੀ ਹੈ। ਆਪਣੇ ਜਜ਼ਬਿਆਂ ਦਾ ਇਕ ਦੂਜੇ ਲਈ ਤਿਆਗ ਕਰਨਾ ਹੀ ਖੁਸ਼ੀ ਦਾ ਰਸਤਾ ਹੈ ਪਰ ਇਹ ਪ੍ਰੇਰਨਾ ਜਾਂ ਸੂਝ ਬੜੇ ਵੱਡੇ ਭਾਗਾਂ ਨਾਲ ਜੀਵ ਨੂੰ ਸੰਤ-ਜਨਾਂ ਦੀ ਸੰਗਤ ਵਿਚ ਪ੍ਰਾਪਤ ਹੁੰਦੀ ਹੈ। ਇਸ ਅਵਸਥਾ ਵਿਚ ਉਹ ਆਪਣੇ ਮੁੱਖ ਵਿੱਚੋਂ ਸਿਰਫ਼ ਪ੍ਰਭੂ ਦੀ ਸਿਫ਼ਤ-ਸਲਾਹ ਦੀ ਬਾਣੀ ਹੀ ਉਚਾਰਦੇ ਹਨ। ਜਿਨ੍ਹਾਂ ਦੇ ਮੱਥੇ ਉੱਤੇ ਚੰਗੇ ਭਾਗ ਜਾਗ ਪੈਂਦੇ ਹਨ, ਉਹ ਜੀਵ ਹੀ ਪ੍ਰਭੂ ਦਾ ਨਾਮ ਜਪ ਕੇ ਅਜਿਹੇ ਨਿਰਮਲ ਜੀਵਨ ਦੇ ਧਾਰਨੀ ਬਣ ਜਾਂਦੇ ਹਨ। ਇਸ ਤਰ੍ਹਾਂ ਇਸ ਤੀਸਰੀ 'ਲਾਵ' ਦੇ ਸ਼ਬਦ ਰਾਹੀਂ ਜੀਵ ਇਸਤਰੀ ਦੇ ਮਨ ਵਿਚ ਪ੍ਰਭੂ-ਪਤੀ ਨਾਲ ਮਿਲਾਪ ਦੀ ਪ੍ਰਬਲ ਇੱਛਾ ਜਾਗ ਪੈਂਦੀ ਹੈ:

*ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ॥*
*ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿ ਰਾਮ ਜੀਉ॥ ...*
*ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ॥ (ਉਹੀ)*

ਸਫ਼ਲ ਦੰਪਤੀ-ਜੀਵਨ ਦੀ ਚੌਥੀ ਅਵਸਥਾ 'ਸਹਿਜ' ਹੈ। 'ਸਹਿਜ' ਤੋਂ ਭਾਵ ਇਹ ਹੈ ਕਿ ਜੀਵਨ ਵਿਚ ਕਿਸੇ ਪੱਖ ਤੋਂ ਵੀ ਉਲਾਰੂ ਬਿਰਤੀ ਦੇ ਧਾਰਨੀ ਨਹੀਂ ਬਣਨਾ ਸਗੋਂ ਸੰਸਾਰ ਵਿਚ ਵਿਚਰਦਿਆਂ ਮਾਨਸਿਕ, ਧਾਰਮਿਕ ਤੇ ਸਦਾਚਾਰਕ ਮਾਹੌਲ ਅੰਦਰ ਇੱਕੋ ਜਿਹੀ ਬਿਰਤੀ ਦਾ ਧਾਰਨੀ ਬਣੇ ਰਹਿਣਾ ਹੈ। ਅਜਿਹੇ ਸੰਜਮ ਨਾਲ ਹੀ ਜੀਵਨ ਵਿਚ ਅਨੰਦ ਪ੍ਰਾਪਤ ਹੁੰਦਾ ਹੈ। ਸਹਿਜ ਅਵਸਥਾ ਮਨੁੱਖੀ ਹਿਰਦੇ ਵਿਚ ਉਦੋਂ ਪ੍ਰਾਪਤ ਹੁੰਦੀ ਹੈ ਜਦੋਂ ਹਿਰਦੇ ਵਿਚ ਅਵਿਨਾਸ਼ੀ ਪ੍ਰਭੂ ਦੀ ਪਹਿਚਾਣ ਹੋਵੇ। ਇਸ ਅਵਸਥਾ ਵਿਚ ਜੀਵ ਦੀ ਲਿਵ ਹਰ ਵੇਲੇ ਪ੍ਰਭੂ ਨਾਲ ਲੱਗੀ ਰਹਿੰਦੀ ਹੈ। ਅਧਿਆਤਮਿਕ ਜੀਵਨ ਵਿਚ ਪ੍ਰਾਪਤ ਹੋਈ ਇਸ ਉਚੇਰੀ ਅਵਸਥਾ ਨੂੰ ਸ੍ਰੀ ਗੁਰੂ ਰਾਮਦਾਸ ਜੀ ਨੇ

'ਸਹਿਜ' ਦਾ ਨਾਮ ਦਿੱਤਾ ਹੈ। ਇਸ ਅਵਸਥਾ ਵਿਚ ਜੀਵ ਪ੍ਰਭੂ ਦੇ ਰੰਗ ਵਿਚ ਰੰਗਿਆ ਜਾਂਦਾ ਹੈ। ਇਸ ਪ੍ਰਕਾਰ ਫਰਜ਼ਾਂ ਦੀ ਪਾਲਣਾ ਕਰਨਾ ਪਰਸਪਰ ਸਤਿਕਾਰ ਕਰਨਾ, ਕੁਰਬਾਨੀ ਕਰਨਾ ਅਤੇ ਸਹਿਜ ਵਿਚ ਵਿਚਰਨਾ ਇਹ ਅਨੰਦਾਇਕ ਜੀਵਨ ਬਤੀਤ ਕਰਨ ਲਈ ਜ਼ਰੂਰੀ ਸ਼ਰਤਾਂ ਹਨ। ਸ੍ਰੀ ਗੁਰੂ ਰਾਮਦਾਸ ਜੀ ਜੀਵ ਦੀ ਪ੍ਰਭੂ ਨਾਲ ਪਿਆਰ ਵਾਲੀ ਇਸ ਅਵਸਥਾ ਦਾ ਜ਼ਿਕਰ ਇਨ੍ਹਾਂ ਸ਼ਬਦਾਂ ਵਿਚ ਕਰਦੇ ਹਨ:

*ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿ ਰਾਮ ਜੀਉ॥*
*ਗੁਰਮੁਖਿ ਮਿਲਿਆ ਸੁਭਾਇ ਹਰਿ ਮਨਿ ਤਨਿ ਮੀਠਾ ਲਾਇਆ ਬਲਿ ਰਾਮ ਜੀਉ॥...*
*ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ॥ (ਪੰਨਾ ੭੭੪)*

ਅੰਤ ਵਿਚ ਅਸੀਂ ਇਹ ਕਹਿ ਸਕਦੇ ਹਾਂ ਕਿ ਸ੍ਰੀ ਗੁਰੂ ਰਾਮਦਾਸ ਜੀ ਨੇ 'ਲਾਵਾਂ' ਦੀ ਇਸ ਪਵਿੱਤਰ ਬਾਣੀ ਦੁਆਰਾ ਜੀਵ ਨੂੰ ਆਪਣਾ ਅਧਿਆਤਮਿਕ ਜੀਵਨ ਸੁਆਰਨ ਦਾ ਉਪਦੇਸ਼ ਦ੍ਰਿੜ੍ਹ ਕਰਵਾਇਆ ਹੈ। ਇਸ ਬਾਣੀ ਦੇ ਚਾਰ ਬੰਦ ਅਧਿਆਤਮਿਕ ਜੀਵਨ ਦੇ ਚਾਰ ਪ੍ਰਮੁੱਖ ਪੜਾਅ ਹਨ ਜਿਨ੍ਹਾਂ ਰਾਹੀਂ ਮਨੁੱਖ ਸੰਸਾਰਕ ਜੀਵਨ ਨਿਭਾਉਂਦਾ ਹੋਇਆ ਪ੍ਰਭੂ ਦੇ ਦਰ 'ਤੇ ਪਹੁੰਚਦਾ ਹੈ। ਸਿੱਖੀ ਜੀਵਨ ਵਿਚ ਅਨੰਦ ਇਕ ਅਧਿਆਤਮਿਕ ਪ੍ਰਾਪਤੀ ਵੀ ਹੈ ਅਤੇ ਖਾਲਸਾਈ ਰਹਿਤ ਮਰਯਾਦਾ ਦਾ ਪ੍ਰਮੁੱਖ ਸੰਸਕਾਰ ਵੀ ਹੈ। ਇਸ ਬਾਣੀ ਰਾਹੀਂ ਸਿੱਖ ਅਨੰਦ-ਸੰਸਕਾਰ ਨਿਭਾਉਂਦਾ ਹੋਇਆ ਅਨੰਦ ਦੀ ਪ੍ਰਾਪਤੀ ਤਕ ਪਹੁੰਚਦਾ ਹੈ। ਇਸ ਤਰ੍ਹਾਂ ਇਹ ਬਾਣੀ ਜਿੱਥੇ ਸਿੱਖ ਨੂੰ ਪ੍ਰਭੂ ਨਾਲ ਜੋੜਦੀ ਹੈ, ਉਥੇ ਉਸ ਨੂੰ ਆਪਣੇ ਪ੍ਰਮੁੱਖ ਸੰਸਕਾਰਾਂ ਦੀ ਵੀ ਸੂਝ ਪ੍ਰਦਾਨ ਕਰਦੀ ਹੈ। ਇਸ ਬਾਣੀ ਰਾਹੀਂ ਹੀ ਸਿੱਖ ਨੇ ਅਧਿਆਤਮਿਕ ਅਤੇ ਸੰਸਾਰਕ ਜੀਵਨ ਦੇ ਸੁਮੇਲ ਵਿਚ ਆਪਣੀ ਸ਼ਖ਼ਸੀਅਤ ਨੂੰ ਨਿਖੇੜਨਾ ਹੈ ਤਾਂ ਜੋ ਅਜਿਹੀ ਸ਼ਖ਼ਸੀਅਤ ਹੀ ਅਨੰਦਮਈ ਜੀਵਨ ਵਾਲੀ ਸ਼ਖ਼ਸੀਅਤ ਹੋ ਨਿੱਬੜਦੀ ਹੈ। ਇਹੋ ਹੀ ਸ੍ਰੀ ਗੁਰੂ ਰਾਮਦਾਸ ਜੀ ਦੀ ਇਸ ਬਾਣੀ ਦਾ ਤੱਤ-ਸਾਰ ਹੈ। ■

---

## ਜਪੁ-ਇਕ ਵਿਚਾਰ

***(ਸਫ਼ਾ ੪੧ ਦਾ ਬਾਕੀ ਹਿੱਸਾ)***

*- ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥ (ਪੰਨਾ ੫)*

ਐਸੇ ਸਚਿਆਰ ਮਨੁੱਖ ਨੂੰ ਕੁਦਰਤ ਦੀ ਬੇਅੰਤਤਾ ਸਾਹਮਣੇ ਆਪਣੀ ਸਮਰੱਥਾ ਤੁੱਛ ਲੱਗਦੀ ਹੈ। ਉਸ ਦੇ ਮੂੰਹੋਂ ਆਪ ਮੁਹਾਰੇ ਨਿਕਲ ਆਉਂਦਾ ਹੈ—ਆਦੇਸੁ ਤਿਸੈ ਆਦੇਸੁ ਅਰਥਾਤ ਹੇ ਪਰਮਾਤਮਾ! ਤੈਨੂੰ ਨਮਸਕਾਰ ਹੈ, ਨਮਸਕਾਰ ਹੈ। ਜਪੁ ਜੀ ਸਾਹਿਬ ਅੰਦਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਨੋਰਥ ਮਨੁੱਖ ਨੂੰ ਸਚਿਆਰ ਬਣਾਉਣਾ ਹੈ। ਉਸ ਅੰਦਰ ਵੱਸਦੇ ਕੂੜ ਨੂੰ ਨਸ਼ਟ ਕਰਨਾ ਹੈ। 'ਸਚਿਆਰ' ਪਦ ਦੀ ਸਾਧਨਾ ਦਾ ਰਸਤਾ 'ਜਪੁ' ਬਾਣੀ ਦਿਖਾਉਂਦੀ ਹੈ। ਸੱਚੇ ਸਾਧਕ ਲਈ ਇਹ ਉੱਤਮ ਪ੍ਰੇਰਨਾਮਈ ਸ੍ਰੋਤ ਹੈ, ਇਹ ਰੂਹ ਦੀ ਖੁਰਾਕ ਹੈ, ਆਪੇ ਦੀ ਸੋਝੀ ਦੀ ਜੁਗਤ ਹੈ।

■

# 'ਓਅੰਕਾਰੁ' ਬਾਣੀ ਦੀ ਵਿਸ਼ੇਸ਼ਤਾ

*-ਡਾ. ਜੋਧ ਸਿੰਘ**

ਸੰਸਾਰ ਦੇ ਅਨੇਕਾਂ ਧਰਮਾਂ ਦੇ ਪ੍ਰਗਟ ਹੋਣ ਦੇ ਮੂਲ ਵਿਚ ਅਧਿਆਤਮਿਕ ਚੇਤਨਾ ਦੇ ਵਿਕਾਸ ਦੀ ਕਹਾਣੀ ਲੁਕੀ ਹੁੰਦੀ ਹੈ। ਅਧਿਆਤਮਿਕ ਚੇਤਨਾ ਦੇ ਰਹੱਸਾਂ ਅਤੇ ਰਮਜ਼ਾਂ ਨੂੰ ਸਮਝਣਾ ਹੀ ਵੱਖਰੇ-ਵੱਖਰੇ ਧਰਮਾਂ ਦਾ ਕਾਰਜ ਖੇਤਰ ਹੈ। ਲਗਭਗ ਸਾਰੇ ਧਰਮ ਇਕ ਅਜਿਹੀ ਸ਼ਕਤੀ ਵਿਚ ਵਿਸ਼ਵਾਸ ਰੱਖਦੇ ਹਨ, ਜਿਸ ਦਾ ਨਾਂ ਚਾਹੇ ਕੁਝ ਵੀ ਹੋਵੇ, ਉਹ ਸ਼ਕਤੀ ਮਨੁੱਖ ਤੋਂ ਨਿਸ਼ਚਿਤ ਰੂਪ ਵਿਚ ਸ੍ਰੇਸ਼ਟ ਹੀ ਮੰਨੀ ਜਾਂਦੀ ਹੈ। ਉਸ ਸ਼ਕਤੀ ਦੇ ਰਹੱਸ ਨੂੰ ਸਮਝਣਾ ਮਨੁੱਖ ਲਈ ਹਮੇਸ਼ਾਂ ਹੀ ਇਕ ਚੁਣੌਤੀ ਰਹੀ ਹੈ। ਉਸ ਪਰਮਾਤਮ-ਸ਼ਕਤੀ ਨੂੰ ਅਨੇਕਾਂ ਵਾਦਾਂ, ਸਿਧਾਂਤਾਂ ਅਤੇ ਮਾਨਸਿਕ ਪੱਧਰਾਂ 'ਤੇ ਵੱਖਰੇ-ਵੱਖਰੇ ਤਰਕਾਂ ਅਤੇ ਪਰਮਾਣਾਂ ਦੇ ਆਧਾਰ ਨਾਲ ਸਮਝਣ ਦਾ ਯਤਨ ਨਿਰੰਤਰ ਕੀਤਾ ਜਾਂਦਾ ਰਿਹਾ ਹੈ। ਉਸ ਸ਼ਕਤੀ ਰੂਪੀ ਅਨੰਤ ਸੱਤਾ ਨੂੰ ਸਿੱਧ ਕਰਨ ਲਈ ਗੁਰੂ ਨਾਨਕ ਦੇਵ ਜੀ ਅਤੇ ਹੋਰ ਗੁਰੂ ਸਾਹਿਬਾਨ ਕਿਸੇ ਤਰਕ-ਵਿਤਰਕ ਦਾ ਆਸਰਾ ਨਹੀਂ ਲੈਂਦੇ। ਉਹ ਪਰਮਾਤਮਾ ਨੂੰ ਚਿੰਰਤਨ ਮੰਨਦੇ ਹੋਏ, ਉਸ ਦੀ ਹੋਂਦ ਨੂੰ ਸਦਾ ਹੀ ਅਨੁਭਵ ਕਰਦੇ ਰਹੇ ਹਨ:

- *ਕਿ ਜ਼ਾਹਰ ਜ਼ਹੂਰ ਹੈਂ॥ ਕਿ ਹਾਜ਼ਰ ਹਜ਼ੂਰ ਹੈਂ॥* *(ਜਾਪੁ ਸਾਹਿਬ)*
- *ਜਹ ਜਹ ਦੇਖਾ ਤਹ ਤਹ ਸੋਈ॥* *(ਪੰਨਾ ੧੩੪੩)*
- *ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥*
  *ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥* *(ਪੰਨਾ ੩੯੭)*

'ਮੁੰਡਕ' ਉਪਨਿਸ਼ਦ ਵਿਚ ਇਹ ਸਪੱਸ਼ਟ ਕਿਹਾ ਗਿਆ ਹੈ ਕਿ ਰਿਗਵੇਦ, ਯਜੁਰਵੇਦ, ਸਾਮਵੇਦ, ਅਥਰਵਵੇਦ, ਉਚਾਰਣ ਵਿਗਿਆਨ, ਵਿਆਕਰਣ, ਵਿਉਤਪਤੀ ਅਤੇ ਛੰਦ-ਸ਼ਾਸਤਰ ਅਤੇ ਜੋਤਿਸ਼ ਆਦਿ ਵਿਚਲਾ ਗਿਆਨ ਅਪਰਾ ਵਿਦਿਆ (ਹੇਠਲੇ ਦਰਜੇ ਦੀ ਵਿਦਿਆ) ਹੈ ਅਤੇ ਇਸ ਵਿਦਿਆ ਰਾਹੀਂ ਕੇਵਲ ਸੰਸਾਰਿਕ ਬੌਧਿਕਤਾ ਹੀ ਪ੍ਰਾਪਤ ਹੁੰਦੀ ਹੈ। ਉੱਚ ਗਿਆਨ (ਪਰਾ ਵਿਦਿਆ) ਦੇ ਰਾਹੀਂ ਉਸ ਸਦਾ ਸਲਾਮਤ (ਪਰਮਾਤਮਾ) ਦੀ ਅਨੁਭੂਤੀ ਹੁੰਦੀ ਹੈ। 'ਗੀਤਾ' ਵਿਚ ਇਸੇ ਉੱਚ ਗਿਆਨ ਨੂੰ ਦਿੱਬ ਨੇਤ੍ਰਾਂ ਦੀ ਸੰਗਿਆ ਦਿੱਤੀ ਗਈ ਹੈ, ਜਿਥੇ ਕ੍ਰਿਸ਼ਨ ਜੀ ਅਰਜੁਨ ਨੂੰ ਕਹਿੰਦੇ ਹਨ—ਹੇ ਅਰਜੁਨ! ਤੂੰ ਮੈਨੂੰ ਇਨ੍ਹਾਂ ਸੰਸਾਰੀ ਨੇਤ੍ਰਾਂ ਨਾਲ ਵਾਸਤਵਿਕ ਰੂਪ ਵਿਚ ਨਹੀਂ ਵੇਖ ਸਕਦਾ। ਤੂੰ ਮੈਨੂੰ ਵੇਖ ਸਕੇਂ ਇਸ ਲਈ ਮੈਂ ਤੈਨੂੰ ਦਿੱਬ ਨੇਤ੍ਰ (ਉੱਚ ਗਿਆਨ-ਪਰਾ ਵਿਦਿਆ) ਪ੍ਰਦਾਨ ਕਰਦਾ ਹਾਂ। ਪਰਮਾਤਮਾ ਦੀ ਗਤੀ ਅਤੇ ਉਸ ਦੀ

** ਪ੍ਰੋਫੈਸਰ, ਗੁਰੂ ਗ੍ਰੰਥ ਸਾਹਿਬ ਸਟੱਡੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨.*

ਸੀਮਾ ਨੂੰ ਪੂਰਨ ਰੂਪ ਵਿਚ ਸਮਝ ਸਕਣ ਅਤੇ ਉਸ ਦਾ ਵਰਣਨ ਕਰਨ ਦੀ ਵਿਅਕਤੀ ਦੀ ਅਸਮਰੱਥਾ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਵਿਚ ਸਪੱਸ਼ਟ ਰੂਪ ਵਿਚ ਸਵੀਕਾਰ ਕਰਦੇ ਹਨ:

*ਤੇਰੀ ਗਤਿ ਮਿਤਿ ਤੂਹੈ ਜਾਣਹਿ ਕਿਆ ਕੋ ਆਖਿ ਵਖਾਣੈ॥ (ਪੰਨਾ ੯੪੬)*

ਭੌਤਿਕ ਅੱਖਾਂ ਰਾਹੀਂ ਇਕੱਠੇ ਕੀਤੇ ਹੋਏ ਗਿਆਨ ਦੁਆਰਾ ਆਤਮਾ ਦੀ ਪਿਆਸ ਨੂੰ ਬੁਝਾਉਣਾ ਸ੍ਰੀ ਗੁਰੂ ਅਰਜਨ ਦੇਵ ਜੀ ਅਸੰਭਵ ਮੰਨਦੇ ਹਨ। ਉਹ ਕਹਿੰਦੇ ਹਨ, "ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ॥ ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥ (ਪੰਨਾ ੫੭੭) ਅਰਥਾਤ ਇਨ੍ਹਾਂ ਅੱਖਾਂ ਨਾਲ ਮੇਰੀ ਪਿਆਸ ਨਹੀਂ ਬੁਝਦੀ, ਉਹ ਅੱਖਾਂ ਦੂਜੀਆਂ ਹਨ ਜਿਨ੍ਹਾਂ ਰਾਹੀਂ ਪ੍ਰੀਤਮ ਨੂੰ ਦੇਖਿਆ ਜਾ ਸਕਦਾ ਹੈ। ਇਥੇ ਇਹ ਦੂਜੀਆਂ ਅੱਖਾਂ ਪਰਾ-ਵਿਦਿਆ ਜਾਂ ਉੱਚ ਗਿਆਨ ਦੀਆਂ ਪ੍ਰਤੀਕ ਹਨ, ਜਿਹੜੀਆਂ ਤਰਕ-ਵਿਤਰਕ ਦੇ ਮਾਰਗ 'ਤੇ ਨਾ ਲਿਜਾ ਕੇ ਜੀਵ ਨੂੰ ਅਨੁਭੂਤੀ ਦੇ ਮਾਰਗ 'ਤੇ ਲੈ ਜਾਂਦੀਆਂ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਰਮਾਤਮਾ ਨੂੰ ਕਈ ਰੂਪਾਂ ਅਤੇ ਨਾਵਾਂ ਦੇ ਨਾਲ ਯਾਦ ਕੀਤਾ ਗਿਆ ਹੈ। ਭਗਵੰਤ, ਗੁਸਾਈਂ, ਗੋਪਾਲ, ਨਰਾਇਣ ਆਦਿ ਨਾਮ ਜਿਥੇ ਪਰੰਪਰਿਕ ਰੂਪ ਵਿਚ ਉਸ ਪਰਮਸੱਤਾ ਦੇ ਵਾਚਕ ਨਾਮ ਚਲੇ ਆ ਰਹੇ ਹਨ, ਉਥੇ ਉਸ ਨੂੰ ਗਿਆਨ, ਸਤਿ, ਪ੍ਰੇਮ ਅਤੇ ਇਨ੍ਹਾਂ ਸਾਰਿਆਂ ਦੇ ਮੂਲ ਵਿਚ ਅਨਾਹਤ ਨਾਦ ਓਅੰਕਾਰ ਜਿਹੜਾ ਕਿ ਨਿੱਤ ਨਵਾਂ ਹੈ, ਪ੍ਰਣਵ ਹੈ, ਦੇ ਰੂਪ ਵਿਚ ਵੀ ਅਨੁਭਵ ਕੀਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਆਰੰਭ ਹੀ ਓਅੰਕਾਰ ਸ਼ਬਦ ਨਾਲ ਹੋਇਆ ਹੈ ਜਿਸ ਨੂੰ ਸਦੀਵੀ, ਨਿੱਤ ਅਤੇ ਇਕ ਰਸ ਮੰਨਿਆ ਗਿਆ ਹੈ। ਉਸ ਵਿਚ ਕੋਈ ਵਿਕਾਰ ਅਥਵਾ ਵਿਕਰਤੀ ਨਹੀਂ ਹੁੰਦੀ। ਇਸੇ ਲਈ ਉਸ ਨੂੰ ਇਕ ਅਤੇ ਕੇਵਲ ਇਕ ਹੀ ਮੰਨਿਆ ਗਿਆ ਹੈ। ਇੰਨਾ ਹੀ ਨਹੀਂ, ਗੁਰੂ ਨਾਨਕ ਸਾਹਿਬ ਨੇ 'ਓਅੰਕਾਰੁ' ਬਾਣੀ ਦਾ ਉਚਾਰਨ ਕਰਨ ਸਮੇਂ ਪਹਿਲੇ ਸੰਖਿਆਵਾਚਕ 'ਇਕ' ਲਾ ਦਿੱਤਾ ਹੈ ਤਾਂ ਕਿ ਉਸ ਦੇ ਅਦੁੱਤੀਪਨ ਦੇ ਸੰਬੰਧ ਵਿਚ ਕੋਈ ਵੀ ਭਰਮ ਨਾ ਰਹੇ। ਸ੍ਰੀ ਗੁਰੂ ਰਾਮਦਾਸ ਜੀ ਵੀ ਆਪਣੀ ਬਾਣੀ ਵਿਚ ਇਹ ਦੱਸਦੇ ਹਨ ਕਿ ਓਅੰਕਾਰ ਹੀ ਸਾਰੇ ਸਥਾਨਾਂ ਵਿਚ ਵਿਆਪਕ ਹੈ ਅਤੇ ਸਾਰੇ ਏਸੇ ਵਿਚ ਹੀ ਸਮਾਹਿਤ ਹੋ ਜਾਣਗੇ:

*ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ॥*
*ਏਕੋ ਰੂਪੁ ਏਕੋ ਬਹੁ ਰੰਗੀ ਸਭੁ ਏਕਤੁ ਬਚਨਿ ਚਲਾਵੈਗੋ॥ (ਪੰਨਾ ੧੩੧੦)*

ਸ੍ਰੀ ਗੁਰੂ ਨਾਨਕ ਦੇਵ ਜੀ ਦੀ 'ਓਅੰਕਾਰੁ' ਸਿਰਲੇਖ ਹੇਠਾਂ ਰਾਗ 'ਰਾਮਕਲੀ ਦਖਣੀ' ਵਿਚ ੫੪ ਪਦਿਆਂ ਦੀ ਇਕ ਲੰਮੀ ਬਾਣੀ ਹੈ। ਇਸ ਬਾਣੀ ਦੇ ਆਰੰਭ ਵਿਚ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਇਹ ਸਵੀਕਾਰ ਕਰਦੇ ਹਨ ਕਿ ਓਅੰਕਾਰੁ ਹੀ ਸਾਰੇ ਵਿਸ਼ਵ ਦਾ ਮੂਲ ਹੈ। ਬ੍ਰਹਮਾ, ਚਿੱਤ, ਯੁਗ, ਪਰਬਤ, ਵੇਦ ਆਦਿ ਸਾਰੇ ਓਅੰਕਾਰੁ ਤੋਂ ਹੀ ਉਤਪੰਨ ਹੋਏ ਹਨ। ਇਤਨਾ ਹੀ ਨਹੀਂ ਹੈ ਕਿ ਕੇਵਲ ਭਗਤ-ਜਨ

ਹੀ ਓਅੰਕਾਰੁ ਦਾ ਧਿਆਨ ਧਰ ਕੇ ਮੁਕਤ ਹੋ ਜਾਂਦੇ ਹਨ, ਸਗੋਂ ਤਿੰਨਾਂ ਲੋਕਾਂ ਦਾ ਸਾਰ ਵੀ ਓਅੰਕਾਰੁ ਹੀ ਹੈ:

*ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥*
*ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥...*
*ਓਨਮ ਅਖਰ ਸੁਣਹੁ ਬੀਚਾਰੁ॥ ਓਨਮ ਅਖਰੁ ਤ੍ਰਿਭਵਣ ਸਾਰੁ॥*

*(ਪੰਨਾ ੯੨੯-੩੦)*

ਇਸੇ ਓਅੰਕਾਰੁ ਨੂੰ ਪਾਤੰਜਲਿ ਯੋਗ ਸੂਤਰਾਂ ਵਿਚ ਪ੍ਰਣਵ ਦੇ ਨਾਮ ਨਾਲ ਜਾਣਿਆ ਗਿਆ ਹੈ ਅਤੇ ਇਸੇ ਨੂੰ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਾਪੁ ਸਾਹਿਬ ਵਿਚ "ਓਅੰ ਆਦਿ ਰੂਪੇ॥ ਅਨਾਦਿ ਸਰੂਪੇ॥" ਕਿਹਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਓਅੰਕਾਰੁ ਬਾਣੀ ਦੇ ਆਰੰਭ ਵਿਚ ਹੀ ਪਾਂਡੇ ਨੂੰ ਸੰਬੋਧਨ ਕੀਤਾ ਹੈ, ਜਿਹੜਾ ਕਿ ਉਸ ਸਮੇਂ ਦੀ ਬੁੱਧੀਜੀਵੀ ਜਮਾਤ ਦਾ ਪ੍ਰਤੀਨਿਧੀ ਹੈ। ਇਨ੍ਹਾਂ ਬੁੱਧੀਜੀਵੀਆਂ ਨੇ ਹੀ ਓਅੰਕਾਰੁ ਦੇ ਅ, ਓ, ਮ ਰੂਪਾਂ ਨੂੰ ਆਧਾਰ ਬਣਾ ਕੇ ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ ਦੀ ਤ੍ਰਿਮੂਰਤੀ ਦੇ ਸੰਕਲਪ ਨੂੰ ਲੋਕਾਂ ਦੇ ਸਾਹਮਣੇ ਰੱਖਿਆ ਅਤੇ ਨਾਲ ਹੀ ਨਾਲ ਵੈਸ਼ਨਵ ਅਤੇ ਸ਼ੈਵ ਮਤਾਂ ਨੂੰ ਜਨਮ ਦਿੱਤਾ। ਭਾਰਤ ਦਾ ਮੱਧਯੁਗੀਨ ਭਾਰਤੀ ਇਤਿਹਾਸ ਇਹ ਦੱਸਦਾ ਹੈ ਕਿ ਸ਼ੈਵ ਅਤੇ ਵੈਸ਼ਨਵਾਂ ਨੇ ਆਪਣੇ-ਆਪਣੇ ਇਸ਼ਟ ਦੇਵਾਂ ਨੂੰ ਉੱਚਾ ਸਿੱਧ ਕਰਨ ਲਈ ਅਨੇਕਾਂ ਤਰ੍ਹਾਂ ਦੇ ਸੰਘਰਸ਼ ਕੀਤੇ ਅਤੇ ਫ਼ਲਸਰੂਪ ਵਾਦ-ਵਿਵਾਦ ਅਤੇ ਝਗੜੇ ਝੰਜਟਾਂ ਨੂੰ ਜਨਮ ਦਿੱਤਾ। ਪੰਡਿਤਾਂ ਦੀਆਂ ਅਜਿਹੀਆਂ ਪੈਦਾ ਕੀਤੀਆਂ ਹੋਈਆਂ ਰੂੜ੍ਹੀਵਾਦੀ ਸਮਾਜਿਕ ਅਤੇ ਧਾਰਮਿਕ ਜੀਵਨ-ਜੁਗਤਾਂ ਨੇ ਭਾਰਤਵਰਸ਼ ਨੂੰ ਕਈ ਸੰਪਰਦਾਵਾਂ, ਜਾਤੀਆਂ, ਉਪਜਾਤੀਆਂ ਵਿਚ ਵੰਡ ਦਿੱਤਾ। ਗੁਰੂ ਨਾਨਕ ਸਾਹਿਬ ਨੇ ਸੰਪੂਰਨ ਭਾਰਤ ਤੇ ਕਈ ਹੋਰ ਦੇਸ਼ਾਂ ਦਾ ਵੀ ਰਟਨ ਕਰ ਕੇ ਸਥਿਤੀ ਦੀ ਗੰਭੀਰਤਾ ਨੂੰ ਸਮਝਿਆ ਅਤੇ ਡੂੰਘੇ ਚਿੰਤਨ ਤੋਂ ਬਾਅਦ ਇਹ ਮਹਿਸੂਸ ਕੀਤਾ ਕਿ ਬਹੁਦੇਵਵਾਦ ਵਾਸਤਵ ਵਿਚ ਧਰਮ ਅਤੇ ਧਾਰਮਿਕ ਜੀਵਨ ਵਿਚ ਰੁਚੀ ਨੂੰ ਕਮਜ਼ੋਰ ਕਰਦਾ ਹੈ ਅਤੇ ਲੋਕਾਂ ਨੂੰ ਕੇਵਲ ਕਰਮਕਾਂਡਾਂ ਵਿਚ ਉਲਝਾ ਕੇ ਉਨ੍ਹਾਂ ਦੇ ਜੀਵਨ ਨੂੰ ਖੋਖਲਾ ਬਣਾ ਦਿੰਦਾ ਹੈ। ਓਅੰਕਾਰੁ ਬਾਣੀ ਦੇ ਆਰੰਭ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਸਪੱਸ਼ਟ ਸ਼ਬਦਾਂ ਵਿਚ ਫ਼ੁਰਮਾਉਂਦੇ ਹਨ:

*ਸੁਣਿ ਪਾਡੇ ਕਿਆ ਲਿਖਹੁ ਜੰਜਾਲਾ॥*
*ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥* *(ਪੰਨਾ ੯੩੦)*

ਜੰਜਾਲ, ਅਰਥਾਤ ਵਾਦ-ਵਿਵਾਦ, ਝਗੜੇ-ਝੰਜਟ ਪੈਦਾ ਕਰਨ ਵਾਲੀ ਵਿਦਿਆ ਨੂੰ ਲਿਖਣ-ਪੜ੍ਹਨ ਦੀ ਬਜਾਏ ਬੁੱਧੀਜੀਵੀਆਂ ਨੂੰ ਚਾਹੀਦਾ ਹੈ ਕਿ ਉਹ ਸਾਰਿਆਂ ਵਿਚ ਰਮ ਰਹੇ ਉਸ ਰਾਮ ਨਾਮ ਵਿਚ ਹੀ ਆਪਣੀ ਸੁਰਤਿ ਲਾਉਣ ਜਿਹੜਾ ਸਾਰਿਆਂ ਦਾ ਪਾਲਣਹਾਰ ਹੈ। ਬੁੱਧੀਜੀਵੀ ਅਰਥਾਤ ਪੰਡਤ ਵਿਅਕਤੀ ਕਿਉਂਕਿ ਹੇਠਲੇ ਪੱਧਰ ਦੇ ਗਿਆਨ ਦੀ ਗੱਲ ਕਰਕੇ ਲੋਕਾਂ ਨੂੰ ਆਪਣੇ ਸ਼ਬਦ-ਜਾਲ ਵਿਚ ਫਸਾਉਂਦਾ ਹੈ ਅਤੇ

ਆਪਣੀ ਹਉਮੈ ਨੂੰ ਹੋਰ ਪੱਠੇ ਪਾਉਂਦਾ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਰਾਮਕਲੀ ਰਾਗ ਦੀਆਂ ਅਸਟਪਦੀਆਂ ਵਿਚ ਵੀ ਪਾਂਡੇ ਨੂੰ ਸੰਬੋਧਨ ਕਰਦੇ ਹੋਏ ਫ਼ੁਰਮਾਨ ਕਰਦੇ ਹਨ:

*ਝੂਠੁ ਨ ਬੋਲਿ ਪਾਡੇ ਸਚੁ ਕਹੀਐ॥ ਹਉਮੈ ਜਾਇ ਸਬਦਿ ਘਰੁ ਲਹੀਐ॥*
*ਗਣਿ ਗਣਿ ਜੋਤਕੁ ਕਾਂਡੀ ਕੀਨੀ॥ ਪੜੈ ਸੁਣਾਵੈ ਤਤੁ ਨ ਚੀਨੀ॥*
*ਸਭਸੈ ਊਪਰਿ ਗੁਰ ਸਬਦੁ ਬੀਚਾਰੁ॥ ਹੋਰ ਕਥਨੀ ਬਦਉ ਨ ਸਗਲੀ ਛਾਰੁ॥*
*(ਪੰਨਾ ੯੦੪)*

ਇਕ ਹੋਰ ਥਾਂ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਨ ਕਰਦੇ ਹਨ- "ਇਕਿ ਪਾਧੇ ਪੰਡਿਤ ਮਿਸਰ ਕਹਾਵਹਿ॥ ਦੁਬਿਧਾ ਰਾਤੇ ਮਹਲੁ ਨ ਪਾਵਹਿ॥" (ਪੰਨਾ ੯੦੪) ਜੰਜਾਲਾਂ ਵਿਚ ਪਾਉਣ ਵਾਲੀ ਵਿਦਿਆ ਦਾ ਆਧਾਰ ਦੁਬਿਧਾ ਹੁੰਦੀ ਹੈ ਜਿਹੜੀ ਸੱਚੇ-ਸੁੱਚੇ ਮਨ ਨਾਲ ਅਤੇ ਇਕ-ਦੂਜੇ ਦੇ ਦ੍ਰਿਸ਼ਟੀਕੋਣ ਨੂੰ ਸਮਝਣ ਹਿਤ ਰਚਾਏ ਸੰਬਾਦ ਰਾਹੀਂ ਖਤਮ ਹੁੰਦੀ ਹੈ ਪਰ ਵਾਦ-ਵਿਵਾਦ, ਖੰਡਨ-ਮੰਡਨ ਨਾਲ ਹੋਰ ਵਧਦੀ ਹੈ। ਸੰਬਾਦੀ ਸੁਰ ਛੇੜਨ ਲਈ ਗੁਰੂ ਨਾਨਕ ਸਾਹਿਬ ਅਨੁਸਾਰ ਗੁਰਮੁਖ ਹੋਣ ਦੀ ਲੋੜ ਹੈ ਜਿਹੜਾ ਬਾਣੀ 'ਸਿਧ ਗੋਸਟਿ' ਦੇ ਅਨੁਸਾਰ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਦਰਸ਼ਕ ਮਨੁੱਖ ਹੈ। 'ਓਅੰਕਾਰ' ਬਾਣੀ ਦੀ ਚਾਲ੍ਹੀਵੀਂ ਪਉੜੀ ਵਿਚ ਉਚਾਰਿਤ ਬਾਣੀ ਨੂੰ ਵਿਚਾਰਨਾ ਅਰਥਾਤ ਸੰਬਾਦ ਰਚਾਉਣਾ ਕਿਸੇ ਵਿਰਲੇ ਕੋਲੋਂ ਹੀ ਸੰਭਵ ਦੱਸਿਆ ਗਿਆ ਹੈ- "ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖ ਹੋਇ॥" ਆਮ ਵਿਅਕਤੀ ਦਾ ਮਨ ਅਤੇ ਇੰਦਰੀਆਂ ਦੀ ਬਿਰਤੀ ਖਿੰਡੀ ਰਹਿਣ ਦੇ ਕਾਰਨ ਨਿਰਬਲ ਬਣੀ ਰਹਿੰਦੀ ਹੈ। ਇਹ ਖਿੰਡਾਅ ਬਹੁਤ ਪਾਸੇ ਝਾਕਾਂ ਲਾਉਣ ਨਾਲ ਪੈਦਾ ਹੁੰਦਾ ਹੈ ਅਤੇ ਜੀਵ ਨੂੰ ਅਨੇਕਾਂ ਜੰਜਾਲਾਂ, ਬੰਧਨਾਂ ਅਤੇ ਕਸ਼ਟਾਂ ਵਿਚ ਪਾਈ ਜਾਂਦਾ ਹੈ। ਇਹ ਬੰਧਨ ਦਰਅਸਲ ਉਸ ਦੇ ਆਪਣੇ ਸਹੇੜੇ ਹੋਏ ਹੁੰਦੇ ਹਨ। ਇਸ ਤੱਥ ਨੂੰ 'ਓਅੰਕਾਰੁ' ਬਾਣੀ ਵਿਚ ਗੁਰੂ ਨਾਨਕ ਸਾਹਿਬ ਨੇ ਸਰੀਰ ਰੂਪੀ ਬਿਰਖ 'ਤੇ ਬੈਠੇ ਪੰਛੀਆਂ ਦੀ ਇਕਸੁਰਤਾ ਅਤੇ ਉਨ੍ਹਾਂ ਦੀ ਹੋਰ ਹੋਰ ਅਤੇ ਹੋਰ ਚੋਗੇ ਦੀ ਝਾਕ ਦੇ ਰੂਪਕ ਰਾਹੀਂ ਸਮਝਾਇਆ ਹੈ:

*ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ॥*
*ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ॥*
*ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ॥*
*ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ॥*
*ਬਿਨੁ ਸਾਚੇ ਕਿਉ ਛੂਟੀਐ ਹਰਿ ਗੁਣ ਕਰਮਿ ਮਣੀ॥* *(ਪੰਨਾ ੯੩੪)*

ਰਾਗ ਗਉੜੀ ਅਤੇ ਰਾਗ ਮਾਰੂ ਤੋਂ ਬਾਅਦ ਤੀਸਰਾ ਲੰਮਾ ਰਾਗ ਰਾਮਕਲੀ ਹੈ ਅਤੇ ਅਨੰਦੁ, ਰਾਮਕਲੀ ਸਦੁ, ਸਤਾ ਬਲਵੰਡ ਦੀ ਵਾਰ, ਸਿਧ ਗੋਸਟਿ ਅਤੇ ਓਅੰਕਾਰੁ ਆਦਿ ਸਿੱਖ ਦਰਸ਼ਨ ਨੂੰ ਉਜਾਗਰ ਕਰਨ ਵਾਲੀਆਂ ਬਾਣੀਆਂ ਇਸ ਰਾਗ ਵਿਚ ਸੰਕਲਿਤ ਕੀਤੀਆਂ ਗਈਆਂ ਹਨ। ਵਿਅਕਤੀ ਨੇ ਆਪਣੇ ਕੁਕਰਮਾਂ ਅਤੇ ਵੈਚਾਰਿਕ

ਵਿਕ੍ਰਤੀਆਂ ਨੂੰ ਲੁਕਾਉਣ ਵਾਸਤੇ ਕਈ ਪ੍ਰਬੰਧ ਕੀਤੇ ਹੋਏ ਹਨ। ਤਿਥਾਂ, ਮਹੂਰਤਾਂ ਅਤੇ ਜੁਗਾਂ ਦੀ ਵੰਡ ਵੀ ਅਜਿਹਾ ਹੀ ਵਿਅਕਤੀ ਰਚਿਤ ਪ੍ਰਬੰਧ ਹੈ ਜਿਸ ਦਾ ਗੁਰੂ ਨਾਨਕ ਸਾਹਿਬ ਰਾਗ ਰਾਮਕਲੀ ਵਿਚ ਖੰਡਨ ਕਰਦੇ ਹਨ ਅਤੇ ਵਿਅਕਤੀ ਨੂੰ ਸਵੈਮਾਨ ਪੂਰਨ ਸੁਤੰਤਰ ਅਤੇ ਸੱਚਾ-ਸੁੱਚਾ ਜੀਵਨ ਜਿਊਣ ਦੀ ਸਲਾਹ ਦਿੰਦੇ ਹਨ। ਗੁਰੂ ਨਾਨਕ ਸਾਹਿਬ ਫ਼ੁਰਮਾਨ ਕਰਦੇ ਹਨ ਕਿ ਸਾਰੇ ਅਖੌਤੀ ਜੁਗਾਂ ਵਿਚ ਉਹੋ ਹੀ ਸੂਰਜ, ਉਹੋ ਹੀ ਚੰਦਰਮਾ ਅਤੇ ਉਹੋ ਹੀ ਤਾਰੇ, ਪਉਣ ਪਾਣੀ ਆਦਿ ਹਨ। ਫਿਰ ਇਹ ਸਤਿਜੁਗ ਅਤੇ ਕਲਿਜੁਗ ਦੀ ਮਿੱਥ ਕੀ ਹੋਈ? ਜੀਵਨ ਦੇ ਸੁਆਰਥ ਅਤੇ ਸ਼ਕਤੀ ਮਿਲਣ 'ਤੇ ਜ਼ੋਰ ਜ਼ੁਲਮ ਕਰਨਾ ਹੀ ਕਲਿਜੁਗ ਕਿਹਾ ਜਾ ਸਕਦਾ ਹੈ, ਕਲਿਜੁਗ ਕੋਈ ਅਜਿਹਾ ਵਿਅਕਤੀ ਨਹੀਂ ਹੈ ਜਿਹੜਾ ਕਿਸੇ ਖਾਸ ਦੇਸ ਜਾਂ ਤੀਰਥ 'ਤੇ ਬੈਠਾ ਹੋਇਆ ਦੇਖ ਸਕੀਏ। ਆਚਰਨਹੀਨਤਾ ਹੀ ਕਲਿਜੁਗ ਹੈ। ਵਿਦਵਾਨਾਂ ਦੁਆਰਾ ਸੱਚ ਨੂੰ ਸੱਚ ਅਤੇ ਝੂਠ ਨੂੰ ਝੂਠ ਕਹਿ ਸਕਣ ਦੀ ਹਿੰਮਤ ਨਾ ਹੋਣਾ ਹੀ ਕਲਿਜੁਗ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਤਤਕਾਲੀ ਨਿਆਂ ਪ੍ਰਬੰਧ, ਹਉਮੈ ਭਰਪੂਰ ਸਮਾਜਿਕ ਅਤੇ ਧਾਰਮਿਕ ਜੀਵਨ ਢੰਗਾਂ ਉੱਤੇ ਨਿਧੜਕ ਹੋ ਕੇ ਆਪਣੀ ਟਿੱਪਣੀ ਦਿੰਦੇ ਹਨ:

*ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ॥*
*ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ॥*
*ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ॥*
*ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ॥* *(ਪੰਨਾ ੯੦੩)*

ਅਰਥਾਤ ਹੇ ਪੰਡਿਤ! ਕਲਿਜੁਗ ਇਹ ਹੈ ਕਿ ਸ਼ਰ੍ਹਾ ਦੇ ਆਧਾਰ 'ਤੇ ਝਗੜੇ ਨਿਬੇੜਨ ਵਾਲਾ ਕਾਜ਼ੀ ਵੱਢੀ ਦੀ ਕਾਲਖ ਮਲੀ ਬੈਠਾ ਹੈ। ਹਿੰਦੂ ਵਾਸਤੇ ਜਾਦੂ-ਟੂਣੇ ਵਾਲਾ ਅਥਰਵਵੇਦ ਹੀ ਬ੍ਰਹਮਾ ਦੀ ਪ੍ਰਧਾਨ ਬਾਣੀ ਬਣ ਗਿਆ ਹੈ। ਜਿਹੜੀ ਅਧਿਆਤਮਿਕਤਾ ਸਵੈਮਾਨ ਭਰਪੂਰ ਜੀਵਨ ਨਹੀਂ ਦਿੰਦੀ, ਉਹ ਵਿਅਰਥ ਹੈ। ਸੰਜਮ ਜੇਕਰ ਉੱਚਾ ਸਚਿਆਰਾ ਆਚਰਨ ਨਹੀਂ ਦਿੰਦਾ ਅਤੇ ਜਨੇਊ ਮਨ ਦੀਆਂ ਚਿਤ-ਬਿਰਤੀਆਂ ਨੂੰ ਨਹੀਂ ਬੰਨ੍ਹਦਾ ਤਾਂ ਉਹ ਸਭ ਵਿਅਰਥ ਹਨ। ਹੇ ਪੰਡਿਤ, ਸਚਿਆਰੇ ਜੀਵਨ ਬਿਨਾਂ ਤੀਰਥੀਂ ਨਹਾਉਣਾ, ਤਿਲਕ ਲਾਉਣਾ ਆਦਿ ਕੁਝ ਨਹੀਂ ਸੰਵਾਰ ਸਕਦੇ।

'ਓਅੰਕਾਰੁ' ਬਾਣੀ ਵਿਚ ਗੁਰੂ ਨਾਨਕ ਸਾਹਿਬ ਇਸ ਸਪਸ਼ਟਵਾਕਿਤਾ ਅਤੇ ਸੱਚ ਦੀ ਬੇਲਾ ਸੱਚ ਸੁਣਾਉਣ ਨੂੰ ਪੂਰੀ ਤਰ੍ਹਾਂ ਉਚਿਤ ਠਹਿਰਾਉਂਦੇ ਹੋਏ ਸੱਚ ਨੂੰ ਲਾਹੇਵੰਦਾ ਸੌਦਾ ਕਰਾਰ ਦਿੰਦੇ ਹਨ। ਬੇਸ਼ੱਕ ਸੱਚ ਬੋਲਣ ਨਾਲ ਅਖੌਤੀ ਸਨੇਹ ਉਸੇ ਤਰ੍ਹਾਂ ਹੀ ਟੁੱਟ ਜਾਂਦਾ ਹੈ ਜਿਵੇਂ ਬਾਹਾਂ ਨੂੰ ਦੋ ਵਿਪਰੀਤ ਦਿਸ਼ਾਵਾਂ ਵੱਲ ਖਿੱਚੀ ਚਲੇ ਜਾਣ ਨਾਲ ਬਾਂਹ ਨੇ ਟੁੱਟਣਾ ਹੀ ਟੁੱਟਣਾ ਹੁੰਦਾ ਹੈ:

*ਟੂਟੈ ਨੇਹੁ ਕਿ ਬੋਲਹਿ ਸਹੀ॥ ਟੂਟੈ ਬਾਹ ਦੁਹੂ ਦਿਸ ਗਹੀ॥...*
*ਲਾਹਾ ਸਾਚੁ ਨ ਆਵੈ ਤੋਟਾ॥ ਤ੍ਰਿਭਵਣ ਠਾਕੁਰੁ ਪ੍ਰੀਤਮੁ ਮੋਟਾ॥* *(ਪੰਨਾ ੯੩੩)*

ਚਿੰਤਾ ਨੂੰ ਅੱਜਕਲ੍ਹ ਦੀ ਬੁੱਧੀਜੀਵੀ ਸ਼੍ਰੇਣੀ ਟੈਂਸ਼ਨ ਦੇ ਨਾਂ ਨਾਲ ਜਾਣਦੀ ਹੈ ਅਤੇ ਇਹ ਟੈਂਸ਼ਨ ਹੁੰਦੀ ਵੀ ਬਹੁਤੀ ਬੁੱਧੀਜੀਵੀਆਂ ਨੂੰ ਹੀ ਹੈ। ਆਪਣੀ ਇੱਜ਼ਤ ਦੀ ਚਿੰਤਾ ਅਤੇ ਦੂਜੇ ਦੀ ਆਲੋਚਨਾ ਕਰਨ ਦੀ ਚਿੰਤਾ ਜਿੰਨੀ ਬੁੱਧੀਜੀਵੀ ਨੂੰ ਹੁੰਦੀ ਹੈ ਉਨੀ ਸ਼ਾਇਦ ਹੋਰ ਕਿਸੇ ਨੂੰ ਨਹੀਂ ਹੁੰਦੀ। ਅਜੋਕੇ ਬੁੱਧੀਜੀਵੀ ਨੂੰ ਸੂਚਨਾ ਪ੍ਰਸਾਰਣ ਦੀ ਟੈਕਨਾਲੋਜੀ ਦੇ ਫ਼ਲਸਰੂਪ ਦਿਮਾਗ਼ ਖ਼ਰਾਬ ਕਰ ਦੇਣ ਦੀ ਹੱਦ ਤਕ ਸੂਚਨਾਵਾਂ ਦਾ ਇਕੱਠ ਸਾਂਭੀ ਫਿਰਨਾ ਪੈ ਰਿਹਾ ਹੈ ਅਤੇ ਇਹ ਇਕੱਠ ਦਿਨ ਦੂਣਾ ਰਾਤ ਚੌਗਣਾ ਵਧਦਾ ਜਾ ਰਿਹਾ ਹੈ। ਸੂਚਨਾਵਾਂ ਦੇ ਅੰਬਾਰ ਨੂੰ ਕਿਵੇਂ ਧਨ ਵਿਚ ਤਬਦੀਲ ਕਰਨਾ ਹੈ, ਇਹ ਚਿੰਤਾ ਵੀ ਬੁੱਧੀਜੀਵੀਆਂ ਦੀ ਹੈ। ਇਸ ਸਾਰੀ ਘੋੜ-ਦੌੜ ਵਿਚ ਮਨ ਦੇ ਜੋਤਿ ਸਰੂਪੀ ਪੱਖ ਅਤੇ ਅਧਿਆਤਮਿਕ ਜੀਵਨ ਦੇ ਸਹਿਜ ਸੁਭਾਅ ਨੂੰ ਨਜ਼ਰਅੰਦਾਜ਼ ਕਰ ਦਿੱਤਾ ਜਾ ਰਿਹਾ ਹੈ। ਮਾਰੂ ਰਾਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਅੱਜ ਦੀ ਸਥਿਤੀ ਨੂੰ ਲਗਭਗ ਚਾਰ ਸੌ ਸਾਲ ਪਹਿਲਾਂ ਹੀ ਭਾਂਪ ਲਿਆ ਸੀ ਅਤੇ ਬਾਣੀ ਵਿਚ ਦਰਜ ਕੀਤਾ ਸੀ- ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥ ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥ (ਪੰਨਾ ੧੦੧੯) 'ਓਅੰਕਾਰੁ' ਬਾਣੀ ਬੁੱਧੀਜੀਵੀ ਪੰਡਿਤ ਸਮਾਜ ਦੀ ਟੈਂਸ਼ਨ ਦੀ ਸਮੱਸਿਆ ਨੂੰ ਸਿੱਧਾ ਹੱਥ ਪਾਉਂਦੀ ਹੈ ਅਤੇ ਇਸ ਚਿੰਤਾ ਦੇ ਕਾਰਨਾਂ ਨੂੰ ਘੋਖਦੀ ਹੈ। ਸੰਸਾਰਕ ਰੁਝੇਵਿਆਂ-ਉਲਝੇਵਿਆਂ ਵਿਚ ਫ਼ਸ ਕੇ ਵਿਅਕਤੀ ਕੇਵਲ ਆਪਣੇ ਲਾਭ 'ਤੇ ਕੇਂਦਰਿਤ ਉਹ ਮਜ਼ਦੂਰ ਬਣ ਕੇ ਰਹਿ ਗਿਆ ਹੈ ਜਿਹੜਾ ਹੱਥ ਵਿਚਲੇ ਕੰਮ ਨੂੰ ਇਕ ਵੰਗਾਰ ਦੀ ਤਰ੍ਹਾਂ ਕਰਨ ਦਾ ਆਦੀ ਹੋ ਗਿਆ ਹੈ:

*ਲਾਹੇ ਕਾਰਣਿ ਆਇਆ ਜਗਿ॥ ਹੋਇ ਮਜੂਰੁ ਗਇਆ ਠਗਾਇ ਠਗਿ॥*

*(ਪੰਨਾ ੯੩੧)*

ਲਾਹਾ ਤਾਂ ਉਸ ਨੇ ਜੀਵਨ ਰੌਂਅ ਦੇ ਮੂਲ ਪਰਮਾਤਮਾ ਅਤੇ ਉਸ ਦੀ ਸ੍ਰਿਸ਼ਟੀ ਨਾਲ ਇਕਸੁਰ ਹੋ ਕੇ ਖੱਟਣਾ ਸੀ। ਪਰ ਉਹ ਅਵਰ ਕਾਜ ਵਿਚ ਉਲਝ ਕੇ ਰਹਿ ਗਿਆ ਹੈ। ਇਸ ਉਲਝਾਅ ਦਾ ਕਾਰਨ ਉਸ ਦੇ ਕਾਮ ਕ੍ਰੋਧ ਅਹੰਕਾਰ ਦੀ ਕੋਈ ਸੀਮਾ ਨਾ ਹੋਣਾ ਹੈ। ਪੰਜਾਂ ਵਿਕਾਰਾਂ ਵਿੱਚੋਂ ਕਾਮ, ਕ੍ਰੋਧ, ਲੋਭ, ਮੋਹ ਆਦਿ ਦੀ ਤਾਂ ਸ਼ਾਇਦ ਥੋੜ੍ਹੀ ਬਹੁਤ ਉਚਿਤਤਾ (Justification) ਜੀਵਨ ਲਈ ਬਣ ਸਕਦੀ ਹੋਵੇ ਪਰ ਹੰਕਾਰ ਦਾ ਔਚਿਤਯ ਕਿਸੇ ਤਰ੍ਹਾਂ ਵੀ ਸੰਭਵ ਨਹੀਂ ਹੁੰਦਾ। ਮਾੜੇ ਚੰਗੇ ਦੋਵੇਂ ਤਰ੍ਹਾਂ ਦੇ ਕੰਮਾਂ ਦਾ ਹੰਕਾਰ ਵਿਅਕਤੀ ਲਈ ਵਿਨਾਸ਼ਕਾਰੀ ਹੀ ਹੁੰਦਾ ਹੈ:

*ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨ ਸੋਹਾਗਾ ਢਾਲੈ॥...*
*ਜਗਤੁ ਪਸੂ ਅਹੰ ਕਾਲੁ ਕਸਾਈ॥ ਕਰਿ ਕਰਤੈ ਕਰਣੀ ਕਰਿ ਪਾਈ॥*

*(ਪੰਨਾ ੯੩੨)*

ਵਿਅਕਤੀ ਜੇ ਚਿੰਤਾ ਮੁਕਤ ਹੋਣਾ ਚਾਹੁੰਦਾ ਹੈ ਤਾਂ ਆਪਣੇ ਕੁਕਰਮਾਂ ਦਾ ਦੋਸ਼ ਦੂਜਿਆਂ ਦੇ ਸਿਰ ਮੜ੍ਹਨ ਦੀ ਬਜਾਏ ਉਸ ਨੂੰ ਆਪਣੇ ਮਾੜੇਪਨ ਪ੍ਰਤੀ ਖੁਦ ਚੇਤੰਨ ਹੋਣਾ ਪਵੇਗਾ ਅਤੇ ਬੰਧਨਾਂ, ਆਪਣੇ ਪ੍ਰਤੀ ਵਹਿਮਾਂ ਤੋਂ ਮੁਕਤ ਹੋ ਕੇ ਸਨਮਾਨ ਪੂਰਬਕ

ਨਿਜਘਰ ਜਾਣ ਦੀ ਜੀਵਨ-ਜੁਗਤਿ ਸਿੱਖਣੀ ਪਵੇਗੀ :

*ਚਿੰਤਤ ਹੀ ਦੀਸੈ ਸਭੁ ਕੋਇ॥ ਚੇਤਹਿ ਏਕੁ ਤਹੀ ਸੁਖੁ ਹੋਇ॥*
*ਚਿਤਿ ਵਸੈ ਰਾਚੈ ਹਰਿ ਨਾਇ॥ ਮੁਕਤਿ ਭਇਆ ਪਤਿ ਸਿਉ ਘਰਿ ਜਾਇ॥*

*(ਉਹੀ)*

ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਬਾਣੀਆਂ ਵਿਚ ਆਦਰਸ਼ਕ ਮਨੁੱਖ ਗੁਰਮੁਖ, ਆਦਰਸ਼ਕ ਬ੍ਰਾਹਮਣ, ਖੱਤਰੀ, ਜੋਗੀ ਆਦਿ ਨੂੰ ਆਪਣੇ ਚਿੰਤਨ ਦਾ ਵਿਸ਼ਾ ਬਣਾਇਆ ਹੈ, ਉਸੇ ਤਰ੍ਹਾਂ ਹੀ 'ਓਅੰਕਾਰੁ' ਬਾਣੀ ਵਿਚ ਆਦਰਸ਼ਕ ਪੰਡਤ ਅਰਥਾਤ ਬੁੱਧੀਜੀਵੀ ਦਾ ਚਿਤਰ ਪ੍ਰਸਤੁਤ ਕੀਤਾ ਗਿਆ ਹੈ। ਵਾਸਤਵਿਕ ਪੜ੍ਹਿਆ-ਲਿਖਿਆ ਵਿਅਕਤੀ ਉਹ ਹੈ ਜਿਹੜਾ ਸਹਿਜ ਵਿਚ ਰਹਿ ਕੇ ਵਿੱਦਿਆ ਵਿਚਾਰਦਾ ਹੈ, ਅਸਲੀਅਤ ਉੱਤੇ ਪਾਏ ਪਰਦਿਆਂ ਨੂੰ ਸੋਧਦਾ ਹੈ, ਵਿੱਦਿਆ ਨੂੰ ਵੇਚਦਾ ਨਹੀਂ, ਰਾਮ ਨਾਮ ਦੇ ਸਾਰ-ਤੱਤ ਨੂੰ ਮਨ ਵਿਚ ਆਪ ਵੀ ਧਾਰਨ ਕਰਦਾ ਹੈ ਅਤੇ ਜਗਿਆਸੂਆਂ ਨੂੰ ਵੀ ਧਾਰਨ ਕਰਵਾਉਂਦਾ ਹੈ। ਮਨ ਦੀ ਪੱਟੀ ਨੂੰ ਸੱਚ ਦੀ ਪੱਟੀ ਬਣਾਉਂਦਾ ਹੈ ਅਤੇ ਉਸ ਉੱਪਰ ਸੱਚ ਦਾ ਹੀ ਸਬਕ ਲਿਖਦਾ ਅਤੇ ਸਿਖਾਉਂਦਾ ਹੈ:

*ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ॥*
*ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ॥*

*(ਪੰਨਾ ੯੩੮)*

■

---

## ਗਉੜੀ ਦੀ ਵਾਰ : ਇਕ ਅਧਿਐਨ

*(ਸਫ਼ਾ ੮੫ ਦਾ ਬਾਕੀ ਹਿੱਸਾ)*

ਧਨ, ਪਰ-ਤਨ ਤੇ ਪਰਾਈ ਨਿੰਦਾ ਆਦਿਕ ਪਾਪਾਂ ਵਿਚ ਪੈ ਕੇ ਮਾਨੋ ਦੋਜ਼ਕ ਦੀ ਅੱਗ ਵਿਚ ਸੜਦਾ ਹੈ, ਇਥੋਂ ਤਕ ਕੁਰਾਹੇ ਪੈ ਜਾਂਦਾ ਹੈ ਕਿ ਭਲਿਆਂ ਤੇ ਨਿਰਵੈਰ ਪੁਰਖਾਂ ਨਾਲ ਭੀ ਈਰਖਾ ਕਰਦਾ ਹੈ, ਮੁੱਢੋਂ ਕੱਟੇ ਹੋਏ ਰੁੱਖ ਵਾਂਗ ਉਸ ਦੇ ਅੰਦਰ ਕੋਈ ਗੁਣ ਮੌਲ ਨਹੀਂ ਸਕਦਾ।

ਪਰ ਜੀਵ ਦੀ ਕੋਈ ਆਪਣੀ ਸਿਆਣਪ ਚਤੁਰਾਈ ਕੰਮ ਨਹੀਂ ਦਿੰਦੀ। ਪ੍ਰਭੂ ਜਿਸ ਉੱਤੇ ਮਿਹਰ ਕਰਦਾ ਹੈ, ਉਸ ਨੂੰ ਸਤਿਗੁਰੂ ਦੀ ਚਰਨੀਂ ਪਾ ਕੇ ਵਿਕਾਰਾਂ ਤੋਂ ਬਚਾ ਲੈਂਦਾ ਹੈ।

**ਮੁੱਖ ਭਾਵ**

ਸੰਸਾਰ ਸਮੁੰਦਰ ਵਿਚ ਅਨੇਕਾਂ ਦੁੱਖ ਤੇ ਵਿਕਾਰ ਹਨ। ਜਿਹੜਾ ਮਨੁੱਖ ਗੁਰੂ ਦੀ ਸ਼ਰਨ ਪੈ ਕੇ ਪ੍ਰਭੂ ਦਾ ਨਾਮ ਸਿਮਰਦਾ ਹੈ ਉਹ ਇਨ੍ਹਾਂ ਵਿੱਚੋਂ ਸਹੀ ਸਲਾਮਤ ਪਾਰ ਲੰਘ ਜਾਂਦਾ ਹੈ। ਪਰ ਜੋ ਮਨੁੱਖ ਆਪਣੇ ਵਡੱਪਣ ਵਿਚ ਰਹਿੰਦਾ ਹੈ ਉਹ ਸਤਿਸੰਗ ਵਿਚ ਆਉਣ ਦੀ ਥਾਂ ਗੁਰਮੁਖਾਂ ਦੀ ਨਿੰਦਾ ਕਰਦਾ ਹੈ ਅਤੇ ਉਸ ਅੰਦਰ ਭਲੇ ਗੁਣ ਮੌਲ ਹੀ ਨਹੀਂ ਸਕਦੇ। ■

# 'ਓਅੰਕਾਰੁ' ਬਾਣੀ ਵਿਚ
# ਅਧਿਆਪਕ-ਵਰਗ ਲਈ ਪ੍ਰਾਪਤ ਸੇਧਾਂ

*-ਸ. ਚਮਕੌਰ ਸਿੰਘ**

ਗੁਰਬਾਣੀ ਮਨੁੱਖਾ-ਜੀਵਨ ਨੂੰ ਸਰਬਪੱਖੀ ਸੇਧ ਦਿੰਦੀ ਹੈ। ਇਸ ਦੀ ਸਰਬ ਕਲਿਆਣਕਾਰੀ ਵਿਚਾਰਧਾਰਾ ਦਾ ਮੂਲ ਮੁੱਦਾ ਰੂਹਾਨੀ ਤੇ ਇਖ਼ਲਾਕੀ ਤੌਰ 'ਤੇ ਇਕ ਨਿਰੋਏ ਮਨੁੱਖ (ਭਾਵ ਸਚਿਆਰ ਜਾਂ ਗੁਰਮੁਖ) ਦੀ ਘਾੜਤ ਘੜਨਾ ਹੈ ਤਾਂ ਜੋ ਇਕ ਸੁਚੱਜੇ ਤੇ ਨਿਰੋਏ ਸਮਾਜ ਦਾ ਨਿਰਮਾਣ ਹੋ ਸਕੇ। ਸਮੁੱਚੀ ਗੁਰਬਾਣੀ ਦੀ ਤਰ੍ਹਾਂ 'ਓਅੰਕਾਰੁ' ਬਾਣੀ ਦਾ ਉਦੇਸ਼ ਇਹੋ ਹੀ ਹੈ। ਇਕ ਸੁਚੱਜੇ ਸਮਾਜ ਦੀ ਘਾੜਤ ਲਈ ਗਿਆਨਵਾਨਾਂ ਦੀ ਭੂਮਿਕਾ ਨੂੰ ਅਹਿਮ ਜਾਣਦਿਆਂ 'ਓਅੰਕਾਰੁ' ਬਾਣੀ ਪੜ੍ਹੇ-ਲਿਖੇ ਵਰਗ ਨੂੰ ਸੰਬੋਧਿਤ ਹੈ, ਵਿਸ਼ੇਸ਼ ਤੌਰ 'ਤੇ ਅਧਿਆਪਕ ਵਰਗ ਨੂੰ। ਵਿੱਦਿਆ ਦਾਤਾ ਵਜੋਂ ਜਾਣੇ ਜਾਂਦੇ ਅਧਿਆਪਕ (ਪਾਂਧੇ ਜਾਂ ਪਾਂਡੇ) ਦੀ ਜ਼ਿੰਮੇਵਾਰੀ ਨਿਰਧਾਰਤ ਕਰਦੇ ਹੋਏ ਗੁਰੂ ਨਾਨਕ ਸਾਹਿਬ 'ਓਅੰਕਾਰੁ' ਬਾਣੀ ਵਿਚ ਪਰਮਾਤਮਾ ਦੇ ਸੱਚ-ਨਾਮ ਦੀ ਪੱਟੀ ਲਿਖਣ ਦਾ ਸੰਦੇਸ਼ ਦਿੰਦੇ ਹਨ:

*—ਸੁਣਿ ਪਾਡੇ ਕਿਆ ਲਿਖਹੁ ਜੰਜਾਲਾ॥*
*ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥* *(ਪੰਨਾ ੯੩੦)*
*—ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ॥*
*ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ॥*
*(ਪੰਨਾ ੯੩੮)*

ਗੁਰਬਾਣੀ ਅਨੁਸਾਰ ਪਰਮਾਤਮਾ ਦਾ ਮੂਲ ਸਰੂਪ 'ਸੱਚ' ਹੈ ਜੋ ਕਿ ਸਰਬ-ਗੁਣ-ਸੰਪੰਨ (ਗੁਣੀ-ਨਿਧਾਨ) ਹਸਤੀ ਹੈ। *'ਜੈਸਾ ਸੇਵੈ ਤੈਸੋ ਹੋਇ'* ਦੇ ਗੁਰਮਤਿ-ਸਿਧਾਂਤ ਅਨੁਸਾਰ 'ਸੱਚ' ਸਰੂਪ ਰੱਬੀ ਹਸਤੀ ਦਾ ਸਿਮਰਨ ਕਰਨ ਵਾਲਾ ਮਨੁੱਖ ਸੁਭਾਵਿਕ ਹੀ ਗੁਣਵਾਨ ਬਣ ਜਾਂਦਾ ਹੈ। 'ਓਅੰਕਾਰੁ' ਬਾਣੀ ਵਿਚ ਇਸ ਸਿਧਾਂਤ ਦੀ ਪ੍ਰੋੜ੍ਹਤਾ ਕਰਦਿਆਂ ਗੁਣੀ-ਨਿਧਾਨ ਦੇ ਗੁਣਾਂ ਦੀ ਵਿਚਾਰ ਕਰਨ ਦੀ ਭਰਪੂਰ ਪ੍ਰੇਰਨਾ ਦਿੱਤੀ ਗਈ ਹੈ। ਕਈ ਵਾਰ ਗੁਣਹੀਣ ਮਨੁੱਖ, ਪੜ੍ਹ-ਲਿਖ ਕੇ ਗਿਆਨਵਾਨ ਹੋਣ ਦਾ ਭਰਮ ਪਾਲ ਬੈਠਦਾ ਹੈ, ਪਰ 'ਓਅੰਕਾਰੁ' ਬਾਣੀ ਅਨੁਸਾਰ ਗੁਣਾਂ ਦੀ ਵਿਚਾਰ ਕਰਨ ਵਾਲਾ ਮਨੁੱਖ ਹੀ ਗਿਆਨੀ ਹੁੰਦਾ ਹੈ ਕਿਉਂਕਿ ਸੱਚਾ ਗਿਆਨ ਗੁਣਾਂ ਵਿੱਚੋਂ ਹੀ ਪ੍ਰਾਪਤ ਹੋ ਸਕਦਾ ਹੈ। ਇਹ ਵੀ ਸੱਚ ਹੈ ਕਿ ਪੜ੍ਹ-ਲਿਖ ਕੇ ਅੱਖਰ ਗਿਆਨ ਦੇਣ ਵਾਲੇ, ਸਮਾਜ ਵਿਚ ਬੇਸ਼ੁਮਾਰ ਹੁੰਦੇ ਹਨ ਜਦ

** ਐਚ. ਆਈ. ਜੀ. #੭੨੫, ਫੇਜ਼ -I, ਅਰਬਨ ਅਸਟੇਟ, ਪਟਿਆਲਾ।*

ਕਿ ਸੱਚੇ-ਸੁੱਚੇ ਕਿਰਦਾਰ ਦਾ ਮਾਲਕ, ਗੁਣਾਂ ਦੀ ਦਾਤ ਵੰਡਣ ਵਾਲਾ ਸਮਾਜ 'ਚੋਂ ਵਿਰਲਾ ਹੀ ਲੱਭਦਾ ਹੈ :

*ਗੁਣ ਵੀਚਾਰੇ ਗਿਆਨੀ ਸੋਇ॥ ਗੁਣ ਮਹਿ ਗਿਆਨੁ ਪਰਾਪਤਿ ਹੋਇ॥*
*ਗੁਣਦਾਤਾ ਵਿਰਲਾ ਸੰਸਾਰਿ॥ ਸਾਚੀ ਕਰਣੀ ਗੁਰ ਵੀਚਾਰਿ॥* *(ਪੰਨਾ ੯੩੧)*

ਇਕ ਸੁਚੱਜੇ ਸਮਾਜ ਦੇ ਨਿਰਮਾਣ ਲਈ ਵਿਦਿਆ ਦਾ ਪ੍ਰਸਾਰ ਬਹੁਤ ਹੀ ਜ਼ਰੂਰੀ ਸਮਝਿਆ ਗਿਆ ਹੈ। ਸੱਚੀ ਵਿਦਿਆ ਉਹੋ ਹੈ ਜੋ ਵਿਦਿਆਰਥੀ ਦੇ ਮਨ 'ਚੋਂ ਭਰਮ ਤੇ ਅਗਿਆਨਤਾ ਦਾ ਹਨੇਰਾ ਦੂਰ ਕਰ ਕੇ ਸੱਚ, ਗਿਆਨ ਅਤੇ ਵਿਵੇਕ ਦਾ ਪ੍ਰਕਾਸ਼ ਕਰੇ। ਇਹ ਤਦ ਹੀ ਸੰਭਵ ਹੋ ਸਕਦਾ ਹੈ ਜੇ ਵਿਦਿਆ ਪੜ੍ਹਾਉਣ ਵਾਲੇ ਗੁਣਵਾਨ ਹੋਣ। ਨਿਰਸੰਦੇਹ ਗੁਣਹੀਣ ਅਤੇ ਅਗਿਆਨੀ ਅਧਿਆਪਕ ਤੋਂ ਪੜ੍ਹੇ ਹੋਏ ਵਿਦਿਆਰਥੀ, ਸਮਾਜ ਦੇ ਚੰਗੇ ਨਾਗਰਿਕ ਨਹੀਂ ਬਣ ਸਕਦੇ। 'ਓਅੰਕਾਰੁ' ਬਾਣੀ ਅਨੁਸਾਰ ਉਸੇ ਅਧਿਆਪਕ ਨੂੰ ਗੁਰਮੁਖ ਭਾਵ ਗੁਣਵਾਨ ਮੰਨਿਆ ਜਾ ਸਕਦਾ ਹੈ ਜੋ ਆਪਣੇ ਵਿਦਿਆਰਥੀਆਂ ਨੂੰ 'ਸੱਚ' ਗਿਆਨ ਦਾ ਖਜ਼ਾਨਾ ਇਕੱਤਰ ਕਰਨ ਦੀ ਸਿੱਖਿਆ ਦਿੰਦਾ ਹੈ :

*ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ॥*
*ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ॥* *(ਪੰਨਾ ੯੩੮)*

ਇੰਜ ਜਿਥੇ ਗੁਰਮੁਖ ਅਧਿਆਪਕ, ਵਿਦਿਆਰਥੀ ਨੂੰ ਗੁਣ ਗ੍ਰਹਿਣ ਕਰਨ ਦੀ ਸਿੱਖਿਆ ਦਿੰਦਾ ਹੈ ਉਥੇ ਮਨਮੁਖ, ਵਿਦਿਆ ਨੂੰ ਕੇਵਲ ਮਾਤਰ ਕਮਾਈ ਦਾ ਸਾਧਨ ਸਮਝਦਾ ਹੈ। ਵਿਦਿਆਰਥੀਆਂ ਨੂੰ ਸੱਚ ਦੇ ਵਪਾਰੀ ਬਣਾਉਣ ਵਾਲਾ ਅਧਿਆਪਕ ਆਪਣਾ ਅਸਲ ਕਰਤੱਵ ਭੁੱਲ ਕੇ ਜੇ ਵਿਦਿਆ ਨੂੰ ਵਪਾਰ ਸਮਝ ਲਵੇ ਤਾਂ ਗੁਰੂ ਨਾਨਕ ਸਾਹਿਬ ਦੀਆਂ ਨਜ਼ਰਾਂ ਵਿਚ ਉਹ ਮਨਮੁਖ ਹੈ ਅਤੇ ਮੂਰਖ ਵੀ ਕਿਉਂਕਿ ਉਹ ਸੱਚੀ ਵਿਦਿਆ ਦੀ ਅਸਲ ਕੀਮਤ ਤੋਂ ਅਨਜਾਣ ਹੈ। 'ਓਅੰਕਾਰੁ' ਬਾਣੀ 'ਚ ਆਪ ਜੀ ਦਾ ਕਥਨ ਹੈ :

*ਮਨਮੁਖੁ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ॥*
*ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ॥* *(ਉਹੀ)*

ਗੁਰੂ ਨਾਨਕ ਸਾਹਿਬ ਤਤਕਾਲੀ ਅਧਿਆਪਕ ਵਰਗ (ਪਾਂਧਿਆਂ) ਦੇ ਕਿਰਦਾਰ ਤੋਂ ਭਲੀ-ਭਾਂਤ ਵਾਕਫ਼ ਸਨ ਅਤੇ ਇਸੇ ਲਈ ਉਹ 'ਓਅੰਕਾਰੁ' ਬਾਣੀ 'ਚ ਅਧਿਆਪਕ ਵਰਗ ਨੂੰ ਸੰਬੋਧਨ ਹੋ ਰਹੇ ਹਨ। 'ਓਅੰਕਾਰੁ' ਬਾਣੀ ਦੀ ਸਿੱਖਿਆ ਦਾ ਕੇਂਦਰੀ ਨੁਕਤਾ ਇਹੋ ਹੈ ਕਿ ਅਧਿਆਪਕ ਵਿਦਿਆਰਥੀਆਂ ਨੂੰ ਫ਼ਜ਼ੂਲ ਗੱਲਾਂ ਪੜ੍ਹਾਉਣ ਜਾਂ ਉਲਝਣਾਂ ਵਿਚ ਪਾਉਣ ਦੀ ਥਾਂ ਉਨ੍ਹਾਂ ਦੇ ਮਨ ਦੀ ਪੱਟੀ 'ਤੇ 'ਸੱਚ' ਨਾਮ ਦੀ ਪੜ੍ਹਾਈ ਲਿਖਣ ਦਾ ਕਰਤੱਵ ਨਿਭਾਵੇ:

*ਸੁਣਿ ਪਾਡੇ ਕਿਆ ਲਿਖਹੁ ਜੰਜਾਲਾ॥*

*ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥* *(ਪੰਨਾ ੯੩੦)*

ਗੁਰੂ ਨਾਨਕ ਸਾਹਿਬ ਦੀਆਂ ਨਜ਼ਰਾਂ 'ਚ ਸਿਆਣਾ ਜਾਂ ਵਿਦਵਾਨ ਅਧਿਆਪਕ ਉਹੀ ਹੈ ਜਿਹੜਾ ਸਹਿਜ ਨਾਲ ਵਿਦਿਆ ਦਾ ਡੂੰਘਾ ਅਧਿਐਨ ਕਰਦਾ ਹੈ ਅਤੇ ਬਿਬੇਕ ਬੁੱਧੀ ਦੁਆਰਾ ਵਿਦਿਆ ਸੰਬੰਧੀ ਭਰਮਾਂ ਨੂੰ ਸੋਧ ਕੇ ਅਸਲੀਅਤ ਦੀ ਪਛਾਣ ਕਰਨੀ/ਕਰਾਉਣੀ ਜਾਣਦਾ ਹੈ :

*ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ॥*
*ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ॥* *(ਪੰਨਾ ੯੩੭-੩੮)*

ਸਮਾਜ ਦੀ ਬਿਹਤਰੀ ਲਈ ਇਕ ਗੁਣਵਾਨ ਵਿਦਿਆ-ਦਾਤਾ ਹਮੇਸ਼ਾ ਸੱਚੀ ਸਿੱਖਿਆ ਦੇਵੇਗਾ ਤਾਂ ਜੋ ਵਿਦਿਆ ਗ੍ਰਹਿਣ ਕਰਨ ਵਾਲਾ ਆਪਣੀ ਸ਼ਖ਼ਸੀਅਤ ਨੂੰ 'ਸੱਚ' ਦੇ ਸੰਚੇ ਵਿਚ ਘੜ ਸਕੇ। 'ਓਅੰਕਾਰੁ' ਬਾਣੀ ਵਿਚ ਗੁਰੂ ਨਾਨਕ ਸਾਹਿਬ ਖੁਦ ਇਕ ਆਦਰਸ਼ਕ ਵਿਦਿਆ-ਦਾਤੇ ਵਜੋਂ ਆਪਣੇ ਸਿੱਖ (ਵਿਦਿਆਰਥੀ) ਨੂੰ 'ਸੱਚ' ਦਾ ਉਪਦੇਸ਼ ਦੇ ਰਹੇ ਹਨ। ਉਦਾਹਰਣ ਵਜੋਂ ਕੁਝ ਕਥਨ ਇਸ ਤਰ੍ਹਾਂ ਹਨ :

ਧਨ ਇਕੱਠਾ ਕਰਨ ਵਾਲੇ ਮਾਇਆਧਾਰੀਆਂ ਨੂੰ :

*ਸੁਇਨਾ ਰੁਪਾ ਸੰਚੀਐ ਧਨੁ ਕਾਚਾ ਬਿਖੁ ਛਾਰੁ॥*
*ਸਾਹੁ ਸਦਾਏ ਸੰਚਿ ਧਨੁ ਦੁਬਿਧਾ ਹੋਇ ਖੁਆਰੁ॥*
*ਸਚਿਆਰੀ ਸਚੁ ਸੰਚਿਆ ਸਾਚਉ ਨਾਮੁ ਅਮੋਲੁ॥*
*ਹਰਿ ਨਿਰਮਾਇਲੁ ਊਜਲੋ ਪਤਿ ਸਾਚੀ ਸਚੁ ਬੋਲੁ॥* *(ਪੰਨਾ ੯੩੭)*

ਮੰਦਾ ਬੋਲਣ ਵਾਲਿਆਂ ਨੂੰ :

*ਟੂਟਿ ਪਰੀਤਿ ਗਈ ਬੁਰ ਬੋਲਿ॥ ਦੁਰਮਤਿ ਪਰਹਰਿ ਛਾਡੀ ਢੋਲਿ॥*
*ਟੂਟੈ ਗੰਠਿ ਪੜੈ ਵੀਚਾਰਿ॥ ਗੁਰ ਸਬਦੀ ਘਰਿ ਕਾਰਜੁ ਸਾਰਿ॥* *(ਪੰਨਾ ੯੩੩)*

ਝਗੜਾ ਕਰਨ ਵਾਲਿਆਂ ਨੂੰ :

*ਝਖਿ ਬੋਲਣੁ ਕਿਆ ਜਗ ਸਿਉ ਵਾਦੁ॥ ਝੂਰਿ ਮਰੈ ਦੇਖੈ ਪਰਮਾਦੁ॥* *(ਉਹੀ)*

ਕੱਚੇ ਗੁਰੂਆਂ ਦੇ ਚੇਲਿਆਂ ਨੂੰ :

*ਕੇਤੇ ਗੁਰ ਚੇਲੇ ਫੁਨਿ ਹੂਆ॥ ਕਾਚੇ ਗੁਰ ਤੇ ਮੁਕਤਿ ਨ ਹੂਆ॥* *(ਪੰਨਾ ੯੩੨)*

ਕਾਮੀਆਂ, ਕ੍ਰੋਧੀਆਂ ਨੂੰ :

*ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨ ਸੋਹਾਗਾ ਢਾਲੈ॥* *(ਪੰਨਾ ੯੩੨)*

ਆਚਰਣਹੀਣ ਮਨੁੱਖਾਂ ਨੂੰ :

*ਕਰਿ ਆਚਾਰੁ ਸਚੁ ਸੁਖੁ ਹੋਈ॥* *(ਪੰਨਾ ੯੩੧)*

ਜੇਕਰ ਅੱਜ ਸਭਿਅਕ ਸਮਝੇ ਜਾ ਰਹੇ ਸਮਾਜ ਅੰਦਰ ਵੀ ਭ੍ਰਿਸ਼ਟਾਚਾਰ, ਕਲਹ-ਕਲੇਸ਼, ਮਾਨਸਿਕ ਉਲਝਣਾਂ, ਵਿਕਾਰ ਅਤੇ ਹੋਰ ਬੁਰਾਈਆਂ ਦਾ ਵਰਤਾਰਾ ਵਰਤ ਰਿਹਾ ਹੈ ਤਾਂ ਸਮਝਣਾ ਔਖਾ ਨਹੀਂ ਕਿ ਅਜੋਕਾ ਵਿਦਿਅਕ ਢਾਂਚਾ ਬੁਨਿਆਦੀ

ਕਦਰਾਂ-ਕੀਮਤਾਂ ਤਿਆਗ ਕੇ ਗੁਣਹੀਣਤਾ ਅਤੇ ਗਿਆਨਹੀਣਤਾ ਦਾ ਸ਼ਿਕਾਰ ਹੋ ਚੁਕਾ ਹੈ। ਕਹਿਣ ਤੋਂ ਭਾਵ ਬੌਧਿਕ ਅਤੇ ਨੈਤਿਕ ਕੰਗਾਲੀ ਦਾ ਸ਼ਿਕਾਰ ਹੋ ਚੁਕੀ ਅਜੋਕੀ ਵਿਦਿਅਕ ਪ੍ਰਣਾਲੀ ਸਮਾਜ ਦਾ ਸਹੀ ਮਾਰਗ-ਦਰਸ਼ਨ ਕਰਨ ਦੇ ਸਮਰੱਥ ਨਹੀਂ ਰਹੀ। ਅੱਜ ਦਾ ਅਧਿਆਪਕ ਵਰਗ ਆਪਣੇ ਹੱਕਾਂ ਪ੍ਰਤੀ ਹੱਦੋਂ ਵੱਧ ਚੇਤਨ ਹੈ ਪਰ ਆਪਣੇ ਫ਼ਰਜ਼ਾਂ ਪ੍ਰਤੀ ਓਨਾ ਹੀ ਲਾਪਰਵਾਹ। ਵਿਰਲੇ ਗੁਣਵਾਨ ਅਧਿਆਪਕਾਂ ਨੂੰ ਛੱਡ ਦੇਈਏ ਤਾਂ ਬਹੁਗਿਣਤੀ ਅਧਿਆਪਕ ਤਬਕੇ ਨੇ ਵਿਦਿਆ ਨੂੰ ਰੋਜ਼ੀ-ਰੋਟੀ ਦਾ ਸਾਧਨ ਹੀ ਸਮਝਿਆ ਹੋਇਆ ਹੈ। ਜਿੰਨੀ ਦਿਲਚਸਪੀ ਉਸ ਨੂੰ ਆਪਣੀ ਤਨਖਾਹ ਵਧਾਉਣ ਵਿਚ ਹੈ, ਓਨੀ ਵਿਦਿਆਰਥੀਆਂ ਨੂੰ ਸਹੀ ਗਿਆਨ ਪ੍ਰਦਾਨ ਕਰਨ ਵਿਚ ਨਹੀਂ। ਸਮਾਜ ਨੂੰ ਸੁਚੱਜੇ ਢੰਗ ਨਾਲ ਘੜਨ ਵਿਚ ਅਧਿਆਪਕ ਦੀ ਉਸਾਰੂ ਭੂਮਿਕਾ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ ਬਸ਼ਰਤੇ ਅਧਿਆਪਕ-ਵਰਗ ਆਪਣੇ ਫਰਜ਼ਾਂ ਤੋਂ ਸੁਚੇਤ ਹੋ ਕੇ ਕਾਰਜਸ਼ੀਲਤਾ ਨੂੰ ਕਾਇਮ ਰੱਖੇ।

ਸੋ 'ਓਅੰਕਾਰੁ' ਬਾਣੀ ਦਾ ਮਹੱਤਵ ਭਾਵੇਂ ਬਹੁਪੱਖੀ ਹੈ ਪਰ ਵਿਸ਼ੇਸ਼ ਮਹੱਤਵ ਵਿਦਿਆ ਪ੍ਰਣਾਲੀ ਨੂੰ ਰੂਹਾਨੀ ਤੇ ਨੈਤਿਕ ਸੇਧ ਦੇਣ ਵਜੋਂ ਰੂਪਮਾਨ ਹੁੰਦਾ ਹੈ। ਇਸ ਬਾਣੀ ਵਿਚ ਗੁਰੂ ਨਾਨਕ ਸਾਹਿਬ ਨੇ ਜਿਥੇ ਅਗਿਆਨਤਾ ਦੇ ਹਨੇਰੇ ਵਿਚ ਭਟਕ ਰਹੀ ਲੋਕਾਈ ਨੂੰ ਗਿਆਨ ਦੇ ਵਿਚਾਰ-ਪੰਧ 'ਤੇ ਚੱਲਣ ਦਾ ਸੁਨੇਹਾ ਦਿੱਤਾ ਹੈ ਉਥੇ ਅਧਿਆਪਕ-ਵਰਗ ਨੂੰ ਸਮਾਜ ਦਾ ਅਹਿਮ ਅੰਗ ਸਵੀਕਾਰਦਿਆਂ ਉਸ ਦੇ ਗੁਣਵਾਨ ਹੋਣ ਦੀ ਤਵੱਕੋ ਕੀਤੀ ਹੈ। ਇਸ ਦੇ ਨਾਲ ਹੀ ਉਨ੍ਹਾਂ ਅਧਿਆਪਕ-ਵਰਗ ਨੂੰ ਵਿਦਿਆਰਥੀਆਂ ਦੇ ਮਨ ਦੀ ਪੱਟੀ 'ਤੇ ਰੂਹਾਨੀ ਗੁਣਾਂ ਦੀ ਪੜ੍ਹਾਈ ਲਿਖਣ ਦੀ ਤਾਕੀਦ ਵੀ ਕੀਤੀ ਹੈ। ਮੁੱਕਦੀ ਗੱਲ ਇਕ ਨਿਰੋਏ ਸਮਾਜ ਦੇ ਨਿਰਮਾਣ ਲਈ ਗੁਰਮਤਿ ਦੀ ਦਿਸ਼ਾ-ਸੇਧ ਵਿਚ ਇਕ ਆਦਰਸ਼ਕ ਵਿਦਿਅਕ ਪ੍ਰਣਾਲੀ ਦੀ ਰੂਪ-ਰੇਖਾ ਕਿਹੋ ਜਿਹੀ ਹੋ ਸਕਦੀ ਹੈ ਇਸ ਬਾਰੇ 'ਓਅੰਕਾਰੁ' ਬਾਣੀ ਵਿਚ ਕਈ ਬੁਨਿਆਦੀ ਸੰਕੇਤ ਜਾਂ ਨੁਕਤੇ ਉਪਲਬਧ ਹੁੰਦੇ ਹਨ।

***ਸਹਾਇਕ ਪੁਸਤਕਾਂ ਦੀ ਸੂਚੀ***


*੧. **ਗੁਰੂ ਗ੍ਰੰਥ ਸੰਕੇਤ ਕੋਸ਼,** ਪ੍ਰੋ. ਪਿਆਰਾ ਸਿੰਘ ਪਦਮ।*

*੨. **ਗੁਰੂ ਨਾਨਕ ਚਿੰਤਨ ਤੇ ਕਲਾ,** ਡਾ. ਤਾਰਨ ਸਿੰਘ।*

*੩. **ਗੁਰੂ ਨਾਨਕ ਦੇਵ ਜੀ ਦੀਆਂ ਬਾਣੀਆਂ ਦਾ ਦਾਰਸ਼ਨਿਕ ਅਧਿਐਨ,** ਡਾ. ਜਸਵਿੰਦਰ ਕੌਰ (ਢਿਲੋਂ)।*

*੪. **ਦਖਣੀ ਓਅੰਕਾਰੁ : ਇਕ ਅਧਿਐਨ,** ਸ੍ਰੀਮਤੀ ਅਨੂਪ ਕੌਰ (ਬਾਂਸਲ)।*

*੫. **ਨਾਨਕ ਬਾਣੀ ਚਿੰਤਨ,** ਡਾ. ਵਜ਼ੀਰ ਸਿੰਘ।*

*੬. **ਮਹਾਨ ਕੋਸ਼,** ਭਾਈ ਕਾਨ੍ਹ ਸਿੰਘ ਨਾਭਾ।*


■

# ਸਿਧ ਗੋਸਟਿ ਤੇ ਗੁਰਮਤਿ ਸਿਧਾਂਤ

*- ਬੀਬਾ ਤਜਿੰਦਰਪਾਲ ਕੌਰ**

ਸਿਧ ਗੋਸਟਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਕ ਅਨੂਪਮ ਅਤੇ ਦਾਰਸ਼ਨਿਕ ਰਚਨਾ ਹੈ, ਜਿਸ ਵਿੱਚੋਂ ਗੁਰੂ ਜੀ ਦੇ ਮੌਲਿਕ ਚਿੰਤਨ ਅਤੇ ਪ੍ਰਪੱਕ ਸੋਚ ਦੇ ਦਰਸ਼ਨ ਕੀਤੇ ਜਾ ਸਕਦੇ ਹਨ। ਸਿਧ ਗੋਸਟਿ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਲੰਮੇਰੀਆਂ ਬਾਣੀਆਂ ਵਿੱਚੋਂ ਇਕ ਬਾਣੀ ਹੈ। ਇਸ ਦੇ ੭੩ ਪੰਨੇ ਹਨ ਜਿਨ੍ਹਾਂ ਵਿਚ ਪ੍ਰਸ਼ਨੋਤਰੀ ਦੇ ਰੂਪ ਵਿਚ ਜੋਗਮਤਿ ਅਤੇ ਉਸ ਦੀ ਕਿਰਿਆ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਚਾਰ ਦਰਜ ਹਨ। ਇਹ ਅਸਲ ਵਿਚ ਪ੍ਰਭੂ ਨੂੰ ਪ੍ਰਾਪਤ ਕਰਨ ਦੀਆਂ ਦੋ ਵੱਖ-ਵੱਖ ਵਿਧੀਆਂ ਦਾ ਸੰਵਾਦ ਹੈ। ਇਹ ਸੰਵਾਦ ਜਾਂ ਵਾਰਤਾਲਾਪ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸਿੱਧਾਂ ਵਿਚ ਹੁੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਗੁਰਮਤਿ ਦੇ ਸਿਧਾਂਤਾਂ ਅਨੁਸਾਰ ਆਪਣੇ ਵਿਚਾਰਾਂ ਦਾ ਪ੍ਰਗਟਾਵਾ ਕਰਦੇ ਹਨ ਜਦਕਿ ਸਿੱਧ ਜੋਗੀ ਆਪਣੇ ਧਰਮ ਦੀਆਂ ਵਿਧੀਆਂ ਅਨੁਸਾਰ ਪ੍ਰਭੂ ਨੂੰ ਪ੍ਰਾਪਤ ਕਰਨ ਦਾ ਰਾਹ ਦੱਸਦੇ ਹਨ।

ਸਿਧ ਗੋਸਟਿ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਮਤ ਤੇ ਸਿੱਧਾਂ ਦੇ ਮਤ ਦੇ ਫ਼ਰਕ ਨੂੰ ਪ੍ਰਸ਼ਨ-ਉੱਤਰ ਦੇ ਰੂਪ ਵਿਚ ਪ੍ਰਗਟ ਕੀਤਾ ਹੈ। ਇਸ ਵਿਚਾਰ-ਵਟਾਂਦਰੇ ਵਿਚ ਅਧਿਆਤਮਕ ਬਿੰਦੂਆਂ ਬਾਰੇ ਵਿਚਾਰ ਦੱਸਿਆ ਹੈ ਤੇ ਧਾਰਮਿਕ ਵਿਸ਼ਿਆਂ ਬਾਰੇ ਵੀ। ਗੁਰੂ ਜੀ ਨੇ ਸਿੱਧ ਮਤ ਦੀਆਂ ਕਿੰਨਾਂ ਗੱਲਾਂ ਦਾ ਖੰਡਨ ਕੀਤਾ ਅਤੇ ਕਿਹੜੀਆਂ ਗੱਲਾਂ ਦਾ ਸਮਰਥਨ ਕੀਤਾ, ਇਸ ਅਧਿਐਨ ਦਾ ਵਰਣਨ ਇਸ ਤਰ੍ਹਾਂ ਹੈ:

**ਪੂਰਨ ਬ੍ਰਹਮ ਨਾਲ ਜੁੜਨ ਸੰਬੰਧੀ ਸਭ ਧਰਮਾਂ ਦਾ ਸਾਂਝਾ ਵਿਚਾਰ :** ਸਾਰਿਆਂ ਧਰਮਾਂ ਦਾ ਲਗਭਗ ਵਿਸ਼ਵਾਸ ਹੈ ਕਿ ਮਨੁੱਖੀ ਆਤਮਾ ਦਾ ਪਰਮ ਆਤਮਾ ਨਾਲ ਜਾ ਮਿਲਣਾ ਹੀ ਪੂਰਨ ਬ੍ਰਹਮ ਦੀ ਸੋਝੀ ਕਰਾਉਂਦਾ ਹੈ। ਜੋਗ ਦਾ ਤਾਂ ਅਰਥ ਹੀ ਇਹ ਹੈ ਕਿ ਉਸ ਪੂਰਨ ਬ੍ਰਹਮ ਨਾਲ ਜੁੜਿਆ ਜਾਵੇ। ਮਨੁੱਖ ਆਪਣੀਆਂ ਅੰਦਰਲੀਆਂ ਬੁਰਾਈਆਂ ਦਾ ਸਾਹਮਣਾ ਕਰੇ। ਸਭ ਧਰਮਾਂ ਦਾ ਉਦੇਸ਼ ਇੱਕ ਹੈ ਪਰ ਪਰਮਾਤਮਾ ਨਾਲ ਮਿਲਣ ਦੇ ਰਸਤੇ ਵੱਖ-ਵੱਖ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਤਾਂ ਪ੍ਰੇਮ ਦੀ ਅਦੁੱਤੀ ਸ਼ਕਤੀ ਰਾਹੀਂ ਅਕਾਲ ਪੁਰਖ ਵਿਚ ਲੀਨ ਹੋਣ ਦੇ ਅਮਰ ਸੰਦੇਸ਼ ਦੀ ਗੱਲ ਕਰਦੇ ਹਨ, ਜਿਸ ਵਿਚ ਯੋਗੀਆਂ ਵਾਲੇ ਪ੍ਰਾਣਾਯਾਮ ਦੇ ਮੁਕਾਬਲੇ ਵਿਚ ਗੁਰੂ ਉੱਤੇ ਅਟੱਲ ਵਿਸ਼ਵਾਸ, ਅਣਮਿਥੀ ਸ਼ਰਧਾ ਅਤੇ ਉਸ ਦੇ ਭਾਣੇ ਵਿਚ ਰਹਿਣ ਦਾ ਆਦੇਸ਼ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਤਾਂ ਆਪਾ-ਭਾਵ ਭੁਲਾ ਕੇ ਗੁਰੂ ਵਿਚ ਸੰਮਿਲਤ ਹੋਣ ਦੀ ਗੱਲ ਕਰਦੇ ਹਨ। ਅਜਿਹਾ ਕਰਨ ਨਾਲ

** ਜੂਨੀਅਰ ਖੋਜ ਵਿਦਿਆਰਥੀ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।*

ਹੀ ਯੋਗ ਦੀਆਂ ਅਨੇਕਾਂ ਕਠਿਨ ਕਿਰਿਆਵਾਂ ਦੀ ਆਪਣੇ ਆਪ ਹੀ ਪੂਰਤੀ ਹੋ ਜਾਂਦੀ ਹੈ ਤੇ ਗੁਰੂ ਦੁਆਰਾ ਦਿੱਤਾ 'ਨਾਮ' ਹੀ ਮਨੁੱਖ ਨੂੰ ਪਰਮ ਸਤਿ ਵਿਚ ਲੀਨ ਹੋਣ ਲਈ ਸਹਾਈ ਹੋ ਨਿਬੜਦਾ ਹੈ। ਨਾਮ ਰਸ ਵਿਚ ਲੀਨ ਹੋਣ ਨਾਲ ਹੀ ਯੋਗ ਦੀਆਂ ਜੁਗਤੀਆਂ ਤੇ ਵਿਚਾਰਾਂ ਦੀ ਪੂਰਤੀ ਸੰਭਵ ਹੈ। ਇਹੀ ਮੁਕਤੀ ਦਾ ਦੁਆਰ ਹੈ। ਇਸ ਤੋਂ ਹੀ ਦਿਬ-ਦ੍ਰਿਸ਼ਟੀ ਦਾ ਪ੍ਰਕਾਸ਼ ਅਤੇ ਤ੍ਰਿਲੋਕੀ ਦਾ ਗਿਆਨ ਹੁੰਦਾ ਹੈ। ਇਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਸਿੱਧਾਂ ਨੂੰ ਇੱਕੋ ਹੀ ਮੂਲ ਗੱਲ ਜੋ ਬ੍ਰਹਮ ਵਸਲ ਵਿਚ ਸਹਾਈ ਹੁੰਦੀ ਹੈ, ਕਹਿੰਦੇ ਹਨ ਕਿ ਸੁਖ ਦੀ ਕਾਮਨਾ ਕਰਨ ਵਾਲੇ ਦਾ ਸਿਰਫ਼ ਇੱਕੋ ਹੀ ਆਸਰਾ, ਪ੍ਰਭੂ ਦਾ ਨਾਮ ਸਿਮਰਨ ਹੈ।

*ਨਾਮਿ ਰਤੇ ਜੋਗ ਜੁਗਤਿ ਬੀਚਾਰੁ॥ ਨਾਮਿ ਰਤੇ ਪਾਵਹਿ ਮੋਖ ਦੁਆਰੁ॥*
*ਨਾਮਿ ਰਤੇ ਤ੍ਰਿਭਵਣ ਸੋਝੀ ਹੋਇ॥ ਨਾਨਕ ਨਾਮਿ ਰਤੇ ਸਦਾ ਸੁਖੁ ਹੋਇ॥*
*(ਪੰਨਾ ੯੪੧)*

ਜੋ ਪ੍ਰਾਣੀ ਪ੍ਰਭੂ ਦੇ ਨਾਮ ਵਿਚ ਰੰਗੇ ਜਿੱਥੇ ਮੋਹ ਮਾਇਆ ਤੇ ਹਉਮੈ ਤੋਂ ਛੁਟਕਾਰਾ ਪਾ ਲੈਂਦੇ ਹਨ, ਉਥੇ ਉਨ੍ਹਾਂ ਨੂੰ ਤ੍ਰਿਲੋਕੀ ਦੀ ਵੀ ਸੂਝ ਪੈ ਜਾਂਦੀ ਹੈ:

*ਨਾਮਿ ਰਤੇ ਸਿਧ ਗੋਸਟਿ ਹੋਇ॥ ਨਾਮਿ ਰਤੇ ਸਦਾ ਤਪੁ ਹੋਇ॥*
*ਨਾਮਿ ਰਤੇ ਸਚੁ ਕਰਣੀ ਸਾਰੁ॥ ਨਾਮਿ ਰਤੇ ਗੁਣ ਗਿਆਨ ਬੀਚਾਰੁ॥ (ਉਹੀ)*

ਇਸ ਲਈ ਜਿੱਥੇ ਗੁਰੂ ਦੀ ਖੋਜ ਕਰਨੀ ਚਾਹੀਦੀ ਹੈ ਉਸ ਤੋਂ ਸੱਚੇ ਨਾਮ ਦੀ ਕਮਾਈ ਕਰਨਾ ਹੀ ਸੱਚਾ ਜੋਗ ਹੈ। ਸਿੱਖ ਧਰਮ ਦੀ ਫ਼ਿਲਾਸਫ਼ੀ ਇਹ ਹੈ ਕਿ ਆਤਮਾ ਅਤੇ ਪਰਮ-ਆਤਮਾ ਵਿਚਕਾਰ ਪਈ ਹਉਮੈ ਭੌਤਿਕ ਤ੍ਰਿਸ਼ਨਾਵਾਂ ਦੀ ਕੰਧ ਨੂੰ ਢਾਹ ਕੇ ਆਤਮਾ ਅਤੇ ਪਰਮ-ਆਤਮਾ ਦੀ ਪ੍ਰਾਪਤੀ ਸੰਜੋਗ ਹੈ। ਆਤਮਾ ਨੂੰ ਪਰਮ ਆਤਮਾ ਵਿਚ ਲੀਨ ਕਰਨਾ ਹੀ ਮੁੱਢਲੀ ਮੁਕਤੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ:

*ਸਾਚੌ ਉਪਜੈ ਸਾਚਿ ਸਮਾਵੈ ਸਾਚੇ ਸੂਚੇ ਏਕ ਮਇਆ॥*
*ਝੂਠੇ ਆਵਹਿ ਠਵਰ ਨ ਪਾਵਹਿ ਦੂਜੈ ਆਵਾ ਗਉਣੁ ਭਇਆ॥ (ਪੰਨਾ ੯੪੦)*

ਸਭ ਸੱਚ ਤੋਂ ਉਪਜਦੇ ਹਨ, ਪਰਮਾਤਮਾ ਨੂੰ ਅਰਾਧਣ ਨਾਲ ਸੱਚ ਵਿਚ ਲੀਨ ਹੋ ਜਾਈਦਾ ਹੈ। ਬਾਕੀ ਆਵਾਗਵਣ ਵਿਚ ਪੈ ਜਾਂਦੇ ਹਨ।

**ਹਠ ਜੋਗ :** ਹਠ ਜੋਗੀਆਂ ਦਾ ਨਿਸ਼ਚਾ ਹੈ ਕਿ ਮਨੁੱਖ ਆਪਣੇ ਸਰੀਰ ਨੂੰ ਵੱਧ ਤੋਂ ਵੱਧ ਕਸ਼ਟ ਦੇਣੇ ਚਾਹੀਦੇ ਹਨ ਅਤੇ ਤਰ੍ਹਾਂ-ਤਰ੍ਹਾਂ ਦੇ ਕਸ਼ਟ ਦੇ ਕੇ ਆਪਣੇ ਸਰੀਰ ਨੂੰ ਬਿਲਕੁਲ ਨਿਰਬਲ ਬਣਾ ਲੈਣਾ ਚਾਹੀਦਾ ਹੈ। ਇਸ ਤਰ੍ਹਾਂ ਪਰਮਾਤਮਾ ਨਾਲ ਅਭੇਦ ਹੋ ਜਾਈਦਾ ਹੈ। ਜੋਗ ਦੇ ਇਸ ਸਿਧਾਂਤ ਨੂੰ ਗੁਰਮਤਿ ਨੇ ਬਿਲਕੁਲ ਹੀ ਪ੍ਰਵਾਨ ਨਹੀਂ ਕੀਤਾ। ਗੁਰਮਤਿ ਅਨੁਸਾਰ ਪ੍ਰਾਣਾਯਾਮ ਦਾ ਅਭਿਆਸ ਤਾਂ ਇਕ ਭੌਤਿਕ ਕ੍ਰਿਆ ਹੈ। ਇਹ ਸਰੀਰ ਦੀ ਅਰੋਗਤਾ ਲਈ ਤਾਂ ਸਹਾਈ ਹੋ ਸਕਦਾ ਹੈ ਪਰ ਪਰਮਾਤਮਾ ਦੀ

ਪ੍ਰਾਪਤੀ ਦਾ ਅਸਲੀ ਸਾਧਨ ਨਹੀਂ ਹੈ। ਗੁਰੂ ਜੀ ਅਨੁਸਾਰ ਸੱਚਾ ਜੋਗੀ ਤਾਂ ਉਹ ਹੈ ਜੋ ਬਾਹਰਲੇ ਅਡੰਬਰਾਂ ਦੇ ਮੁਕਾਬਲੇ ਉਤੇ ਨਾਮ ਧੁਨ ਦੀ ਕਿੰਗਰੀ ਵਜਾਉਂਦਾ ਹੈ ਤੇ ਮਨ ਨੂੰ ਸਦਾ ਸਤਿ-ਪੁਰਖ ਵਿਚ ਲੀਨ ਰੱਖਦਾ ਹੈ। ਸਤਿ ਦੀ ਗੋਦੜੀ ਧਾਰਨ ਕਰਦਾ ਹੋਇਆ ਸੰਤੋਖ ਦੇ ਭਾਂਡੇ ਵਿੱਚੋਂ ਨਾਮ-ਅੰਮ੍ਰਿਤ ਦਾ ਭੋਜਨ ਕਰਦਾ ਹੈ ਅਤੇ ਰੱਬ ਵਿਚ ਧਿਆਨ ਤੇ ਸ਼ੁੱਧ ਆਤਮਾ ਦਾ ਸੰਖ ਵਜਾਉਂਦਾ ਹੈ:

*ਐਸੀ ਕਿੰਗੁਰੀ ਵਜਾਇ ਜੋਗੀ॥*
*ਜਿਤੁ ਕਿੰਗੁਰੀ ਅਨਹਦੁ ਵਾਜੈ ਹਰਿ ਸਿਉ ਰਹੈ ਲਿਵ ਲਾਇ॥੧॥ ਰਹਾਉ॥*
*ਸਤੁ ਸੰਤੋਖੁ ਪਤੁ ਕਰਿ ਝੋਲੀ ਜੋਗੀ ਅੰਮ੍ਰਿਤ ਨਾਮੁ ਭੁਗਤਿ ਪਾਈ॥*
*ਧਿਆਨ ਕਾ ਕਰਿ ਡੰਡਾ ਜੋਗੀ ਸਿੰਙੀ ਸੁਰਤਿ ਵਜਾਈ॥* *(ਪੰਨਾ ੯੦੮)*

ਸਹਿਜ ਸੁਭਾ ਹੀ ਪਰਮਾਤਮਾ ਨਾਲ ਮਿਲਾਪ : ਗੁਰਮਤਿ ਨੇ ਪ੍ਰਾਣਾਯਾਮ ਦੇ ਅਭਿਆਸ ਨੂੰ ਪਰਮਾਤਮਾ ਨਾਲ ਲਿਵ ਜੋੜਨ ਲਈ ਜ਼ਰੂਰੀ ਨਹੀਂ ਸਮਝਿਆ। ਗੁਰਮਤਿ ਦੇ ਸਿਧਾਂਤਾਂ ਅਨੁਸਾਰ ਚੱਲਣ ਵਾਲਾ ਵਿਅਕਤੀ ਤਾਂ ਏਨਾ ਸ਼ਕਤੀਸ਼ਾਲੀ ਹੋ ਜਾਂਦਾ ਹੈ ਕਿ ਉਹ ਸੰਸਾਰਿਕ ਖਿੱਚਾਂ ਦੇ ਟਾਕਰੇ ਵਿਚ ਵੀ ਆਪਣੇ ਮਨ ਤੇ ਇਸ ਢੰਗ ਨਾਲ ਕਾਬੂ ਪਾ ਲੈਂਦਾ ਹੈ ਕਿ ਮਨ ਫਿਰ ਇਧਰ ਉਧਰ ਭਟਕਣ ਦੀ ਬਜਾਏ ਪਰਮਾਤਮਾ ਨਾਲ ਜੁੜ ਜਾਂਦਾ ਹੈ ਅਤੇ ਇਸ ਤਰ੍ਹਾਂ ਸਹਿਜ ਸੁਭਾ ਹੀ ਆਤਮਾ ਨਾਲ ਮੇਲ ਹੋ ਜਾਂਦਾ ਹੈ:

*ਸਹਜ ਜਗੋਟਾ ਬੰਧਨ ਤੇ ਛੂਟਾ॥ ਕਾਮੁ ਕ੍ਰੋਧੁ ਗੁਰ ਸਬਦੀ ਲੂਟਾ॥*
*ਮਨ ਮਹਿ ਮੁੰਦ੍ਰਾ ਹਰਿ ਗੁਰ ਸਰਣਾ॥ ਨਾਨਕ ਰਾਮ ਭਗਤਿ ਜਨ ਤਰਣਾ॥*
*(ਪੰਨਾ ੮੭੯)*

ਇਸ ਤਰ੍ਹਾਂ ਜੀਵਨ ਮੁਕਤ ਹੋ ਕੇ ਜੀਵ ਅਧਿਆਤਮਕ ਮਨੋਰਥਾਂ ਦਾ ਸਮਾਜੀਕਰਣ ਕਰਦਾ ਹੋਇਆ ਗੁਰੂ ਵਿਚ ਹੀ ਲੀਨ ਹੋ ਜਾਂਦਾ ਹੈ। ਇਹ ਲੀਨਤਾ ਹੀ ਸਹਿਜ ਅਵਸਥਾ ਅਖਵਾਉਂਦੀ ਹੈ।

**ਹਉਮੈ ਨੂੰ ਦੂਰ ਕਰਕੇ ਸ਼ਾਂਤ ਅਵਸਥਾ ਵਿਚ ਲਿਆਉਣਾ :** ਗੁਰਮਤਿ ਅਨੁਸਾਰ ਹਉਮੈ ਨੂੰ ਦੂਰ ਕਰਕੇ ਮਨ ਨੂੰ ਟਿਕਾਉ ਅਵਸਥਾ ਵਿਚ ਲਿਆਉਣਾ ਹੀ ਪ੍ਰਭੂ ਦੇ ਮਿਲਾਪ ਲਈ ਸਭ ਤੋਂ ਵੱਡਾ ਸਾਧਨ ਹੈ। ਜਿੰਨਾ ਚਿਰ ਤਕ ਹਉਮੈ ਦੂਰ ਨਹੀਂ ਹੁੰਦੀ, ਉਨਾ ਚਿਰ ਤਕ ਪ੍ਰਭੂ ਦਾ ਮਿਲਾਪ ਹੋਣਾ ਅਸੰਭਵ ਹੈ ਅਤੇ ਜੀਵ ਦੁਆਰਾ ਕੀਤੇ ਗਏ ਆਸਨ ਤੇ ਪ੍ਰਾਣਾਯਾਮ ਵੀ ਉਨਾ ਚਿਰ ਤਕ ਵਿਅਰਥ ਹੀ ਹੁੰਦੇ ਹਨ ਤੇ ਬੰਦੇ ਨੂੰ ਆਪਣੇ ਆਦਰਸ਼ ਦੀ ਪ੍ਰਾਪਤੀ ਨਹੀਂ ਹੁੰਦੀ:

*ਸਿਧਾ ਕੇ ਆਸਣ ਜੇ ਸਿਖੈ ਇੰਦ੍ਰੀ ਵਸਿ ਕਰਿ ਕਮਾਇ॥*
*ਮਨ ਕੀ ਮੈਲੁ ਨ ਉਤਰੈ ਹਉਮੈ ਮੈਲੁ ਨ ਜਾਇ॥* *(ਪੰਨਾ ੫੫੮)*

**ਸੰਸਾਰ/ਘਰ ਦੇ ਤਿਆਗ ਦਾ ਖੰਡਨ :** ਜੋਗਮਤਿ ਦਾ ਵਿਚਾਰ ਹੈ ਕਿ ਪ੍ਰਭੂ ਦੀ

ਪ੍ਰਾਪਤੀ ਲਈ ਸੰਸਾਰ ਨੂੰ ਤਿਆਗ ਕੇ ਵਿਕਰਤ ਹੋ ਜਾਣਾ ਚਾਹੀਦਾ ਹੈ ਪਰ ਗੁਰਮਤਿ ਇਨ੍ਹਾਂ ਵਿਚਾਰਾਂ ਦਾ ਖੰਡਨ ਕਰਦਾ ਹੈ। ਗੁਰਮਤਿ ਦੇ ਅਨੁਸਾਰ ਮਨੁੱਖ ਗ੍ਰਿਹਸਤ ਦੀਆਂ ਜ਼ਿੰਮੇਵਾਰੀਆਂ ਨਿਭਾਉਂਦਾ ਹੋਇਆ ਵੀ ਪ੍ਰਭੂ ਨਾਲ ਏਕਤਾ ਦਾ ਰਸਤਾ ਕਾਇਮ ਕਰ ਸਕਦਾ ਹੈ। ਗੁਰਮਤਿ ਅਨੁਸਾਰ ਜੇ ਤਿਆਗ ਕਰਨਾ ਹੈ ਤਾਂ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਦਾ ਕਰੋ:

*ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ॥* *(ਪੰਨਾ ੧੦੧੮)*

ਗੁਰਮਤਿ ਵਿਚ ਗ੍ਰਿਹਸਤ ਦੀ ਸਭ ਤੋਂ ਵੱਧ ਮਹਿਮਾ ਹੈ, ਜੋ ਧਰਮ-ਕਿਰਤ ਨਾਲ ਕਮਾਈ ਕਰਦੇ ਪਰਉਪਕਾਰੀ ਹੋ ਕੇ ਦੂਜਿਆਂ ਨੂੰ ਲਾਭ ਪਹੁੰਚਾਉਂਦੇ ਹਨ। ਸੰਸਾਰ ਦੇ ਵਿਕਾਰਾਂ ਵਿਚ ਮਨ-ਖਚਿਤ ਨਹੀਂ ਕਰਦੇ, ਉਹ ਹੀ ਉੱਤਮ ਗ੍ਰਿਹਸਤੀ ਸਿੱਖ ਹਨ। ਇਸ ਸੰਬੰਧ ਵਿਚ ਸਿਧ ਗੋਸਟਿ ਦਾ ਚਰਪਟ ਜੋਗੀ ਗੁਰੂ ਨਾਨਕ ਸਾਹਿਬ ਜੀ ਨੂੰ ਪ੍ਰਸ਼ਨ ਕਰਦਾ ਹੈ:

*ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ॥*
*ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ॥* *(ਪੰਨਾ ੯੩੮)*

ਗੁਰੂ ਜੀ ਇਸ ਦੇ ਜੁਆਬ ਵਿਚ ਫ਼ਰਮਾਉਂਦੇ ਹਨ:

*ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥*
*ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥* *(ਪੰਨਾ ੯੩੮)*

ਇਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਧ ਗੋਸਟਿ ਵਿਚ ਸਿਧ ਜੋਗੀਆਂ ਨੂੰ ਸੰਸਾਰ ਵਿਚ ਰਹਿ ਕੇ ਕਰਮਯੋਗੀ ਜੀਵਨ ਬਿਤਾਂਦਿਆਂ ਮਾਇਆ ਤੋਂ ਨਿਰਲੇਪ ਰਹਿਣ ਦੀ ਜਾਚ ਦੱਸੀ। ਗੁਰਮਤਿ ਅਨੁਸਾਰ ਪਰਮਾਤਮਾ ਨਾ ਤਾਂ ਜੰਗਲਾਂ ਵਿਚ ਹੀ ਮਿਲਦਾ ਹੈ ਤੇ ਨਾ ਹੀ ਸਰੀਰ ਤੇ ਵਿਭੂਤੀਆਂ ਮਲਣ ਨਾਲ। ਇਸ ਲਈ ਗ੍ਰਿਹਸਤ ਵਿਚ ਹੀ ਮਨੁੱਖ ਆਪਣੇ ਸ਼ੁਭ-ਕਰਮਾਂ ਨਾਲ ਪ੍ਰਭੂ ਨੂੰ ਪਾ ਸਕਦਾ ਹੈ।

**ਜੋਗੀਆਂ ਦੇ ਭੇਖਾਂ ਦਾ ਖੰਡਨ:** ਜੋਗਮਤਿ ਵਿਚ ਭੇਖ ਨੂੰ ਕਾਫ਼ੀ ਮਹਾਨਤਾ ਦਿੱਤੀ ਜਾਂਦੀ ਹੈ। ਜੋਗਮਤਿ ਵਿਚ ਭੇਖ ਦੇ ਸਾਰੇ ਅੰਗਾਂ ਨੂੰ ਕਿਸੇ ਨਾ ਕਿਸੇ ਡੂੰਘੀ ਅਧਿਆਤਮਕ ਸੱਚਾਈ ਦੇ ਪ੍ਰਤੀਕ ਮੰਨਿਆ ਹੈ। ਪਰ ਸਮਾਂ ਪਾ ਕੇ ਜੋਗੀਆਂ ਵਿਚ ਅਜਿਹੇ ਲੋਕ ਵੀ ਆ ਵੜੇ ਜਿੰਨਾ ਨੇ ਕੇਵਲ ਭੇਖ ਨੂੰ ਹੀ ਸਭ ਕੁਝ ਸਮਝ ਲਿਆ ਤੇ ਉਸ ਵਿਚ ਲੁਕੇ ਅੰਤਰੀਵੀ ਅਰਥਾਂ ਤੋਂ ਮੂੰਹ ਮੋੜ ਲਿਆ ਹੈ। ਗੁਰੂ ਜੀ ਨੇ ਜੋਗਮਤਿ ਦੇ ਭੇਖ ਦਾ ਖੰਡਨ ਕੀਤਾ ਅਤੇ ਕਿਹਾ ਕਿ ਬਾਹਰ ਮੁਖੀ ਵਿਖਾਵਾ ਕਰਨ ਦੀ ਥਾਂ ਇਨ੍ਹਾਂ ਦੇ ਅੰਤਰੀਵ ਭਾਵਾਂ ਨੂੰ ਸਮਝਣ ਦਾ ਯਤਨ ਕਰਨਾ ਚਾਹੀਦਾ ਹੈ। ਗੁਰੂ ਜੀ ਫ਼ਰਮਾਉਂਦੇ ਹਨ:

*ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥*
*ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥* *(ਪੰਨਾ ੬)*

ਇਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮਝਾਇਆ ਕਿ ਵੱਖ-ਵੱਖ ਭੇਖ ਕਰਨ

ਦਾ ਕੋਈ ਲਾਭ ਨਹੀਂ ਹੈ।

**ਜੋਗਮਤਿ ਵਿਚ ਕਰਾਮਾਤ:** ਜੋਗਮਤਿ ਵਿਚ ਕਰਾਮਾਤ ਅਥਵਾ ਵਿਭੂਤੀਆਂ ਨੂੰ ਬੜਾ ਮਹੱਤਵਪੂਰਨ ਸਥਾਨ ਪ੍ਰਾਪਤ ਹੈ। ਜੋਗੀ ਕਰਾਮਾਤ ਨੂੰ ਆਪਣੀ ਇਕ ਮਹਾਨ ਪ੍ਰਾਪਤੀ ਸਮਝਦੇ ਹਨ। ਕਰਾਮਾਤਾਂ ਨੂੰ ਹੀ ਉਨ੍ਹਾਂ ਨੇ ਰਿਧੀਆਂ-ਸਿਧੀਆਂ ਤੇ ਨਿਧੀਆਂ ਦਾ ਨਾਂ ਦਿੱਤਾ ਹੈ। ਜੋਗੀ ਕਰਾਮਾਤਾਂ ਦਾ ਵਿਖਾਵਾ ਕਰਨ ਵਿਚ ਬੜੀ ਮਾਣ ਵਾਲੀ ਗੱਲ ਸਮਝਦੇ ਹਨ ਪਰ ਗੁਰਮਤਿ ਦਾ ਵਿਚਾਰ ਹੈ ਕਿ ਇਹ ਕਰਾਮਾਤਾਂ ਦੀ ਵਰਤੋਂ ਅਧਿਆਤਮਕ ਪ੍ਰਗਤੀ ਦੇ ਰਾਹ ਵਿਚ ਰੁਕਾਵਟ ਬਣਦੀ ਹੈ। ਕਰਾਮਾਤ ਹਉਮੈ ਨੂੰ ਜਨਮ ਦਿੰਦੀ ਹੈ ਅਤੇ ਸਾਧਕ ਨੂੰ ਪ੍ਰਭੂ ਦੇ ਭਾਣੇ ਅਨੁਸਾਰ ਚੱਲਣ ਤੋਂ ਰੋਕਦੀ ਹੈ। ਗੁਰੂ ਜੀ ਰਿਧੀਆਂ-ਸਿਧੀਆਂ ਨੂੰ ਅਧਿਆਤਮਕ ਰਸਤੇ ਨੂੰ ਖੁੰਝਾਉਣ ਵਾਲਾ ਰਸਤਾ ਮੰਨਦੇ ਹਨ:

*ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ॥* *(ਪੰਨਾ ੬)*

ਅਰਥਾਤ ਰਿਧੀਆਂ-ਸਿਧੀਆਂ ਪ੍ਰਭੂ ਦੀ ਪ੍ਰਾਪਤੀ ਦੇ ਮਾਰਗ ਦਾ ਸੁਆਦ ਨਹੀਂ ਬਲਕਿ ਹੰਕਾਰ ਪੈਦਾ ਕਰਨ ਵਾਲਾ ਸੁਆਦ ਹੈ। ਗੁਰਮਤਿ ਦਾ ਜ਼ੋਰ ਇਸ ਗੱਲ 'ਤੇ ਹੈ ਕਿ ਪ੍ਰਭੂ ਦੇ ਨਾਮ ਵਿਚ ਰੰਗੇ ਰਹਿਣ ਤੇ ਉਸ ਦੀ ਬਖਸ਼ਿਸ਼ ਦੀ ਸਿੱਕ ਬਣਾਉਂਦੇ ਰਹਿਣਾ ਹੀ ਅਧਿਆਤਮਕ ਜੀਵਨ ਦੀ ਅਸਲੀ ਕਰਾਮਾਤ ਹੈ। ਗੁਰਮਤਿ ਵਿਚ ਤਾਂ ਉਹੀ ਕਰਾਮਾਤ ਹੈ ਜੋ ਪਰਮਾਤਮਾ ਦੀ ਰਹਿਮਤ ਸਦਕਾ ਮਿਲਦਾ ਹੋਏ:

*ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥* *(ਪੰਨਾ ੪੭੫)*

ਅਸਲ ਵਿਚ ਗੁਰਮਤਿ ਕਰਾਮਾਤ ਦੀ ਹੋਂਦ ਤੋਂ ਇਨਕਾਰੀ ਨਹੀਂ ਪਰ ਉਹ ਕਰਾਮਾਤ ਨੂੰ ਪ੍ਰਭੂ ਦੀ ਪ੍ਰਾਪਤੀ ਦੇ ਰਸਤੇ ਦੀ ਰੁਕਾਵਟ ਜ਼ਰੂਰ ਮੰਨਦੀ ਹੈ। ਗੁਰਮਤਿ ਵਿਚ ਤਾਂ ਸਿਰਫ਼ ਨਾਮ ਦੀ ਕਰਾਮਾਤ ਦੀ ਹੀ ਵਿਸ਼ੇਸ਼ਤਾ ਹੈ।

**ਨਾਮ ਦੀ ਕਰਾਮਾਤ :** ਨਾਮ ਬਾਰੇ ਵੱਖ-ਵੱਖ ਮੱਤਾਂ-ਮਤਾਤਰਾਂ ਨੇ ਕਾਫ਼ੀ ਮਤਭੇਦ ਪੈਦਾ ਕੀਤੇ ਹਨ। ਧਾਰਮਿਕ ਖੇਤਰ ਵਿਚ ਨਾਮ ਦਾ ਅਰਥ ਹੈ, ਜਿਸ ਦਾ ਜਾਪ ਕਰਨ ਨਾਲ ਆਤਮਿਕ ਸ਼ਾਂਤੀ ਮਿਲਦੀ ਹੈ। ਜੋਗੀ ਮਤ ਦਾ ਜਾਪ ਕਰਦੇ ਰਹਿੰਦੇ ਹਨ। ਗੁਰਮਤਿ ਵਿਚ ਸੱਚ ਦੀ ਪਛਾਣ ਨੂੰ ਹੀ ਨਾਮ ਦੀ ਸੰਗਿਆ ਦਿੱਤੀ ਜਾਂਦੀ ਹੈ। ਇਥੇ ਨਾਮ ਤੋਂ ਭਾਵ ਉਹ ਅਕਾਲ ਪੁਰਖ ਅਤੇ ਉਸ ਦੇ ਮਿਲਾਪ ਦੀ ਅਵਸਥਾ ਦਾ ਨਾਂ ਹੈ। ਗੁਰਮਤਿ ਵਿਚ ਨਾਮ ਦੀ ਪ੍ਰਾਪਤੀ ਹੀ ਜੀਵਨ ਦਾ ਧਰਮ ਲਕਸ਼ ਹੈ ਤੇ ਜੀਵਨ ਦਾਨ ਦੇਣ ਵਾਲਾ ਹੈ:

*ਕਰਿ ਬੀਚਾਰੁ ਮਨਿ ਦੇਖਹੁ ਨਾਨਕ ਬਿਨੁ ਨਾਵੈ ਮੁਕਤਿ ਨ ਹੋਈ॥* *(ਪੰਨਾ ੯੪੬)*

ਗੁਰਮਤਿ ਵਿਚ ਸਿਮਰਨ ਦਾ ਸੰਬੰਧ ਵੀ ਨਾਮ ਹੀ ਹੈ। ਗੁਰਮਤਿ ਵਿਚ ਸਭ ਤੋਂ ਵੱਧ ਜ਼ੋਰ ਨਾਮ ਸਿਮਰਨ 'ਤੇ ਹੀ ਦਿੱਤਾ ਜਾਂਦਾ ਹੈ।

**ਸ਼ਬਦ ਦੀ ਮਹਾਨਤਾ 'ਤੇ ਜ਼ੋਰ :** ਸਮੁੱਚੀ ਬਾਣੀ ਵਿਚ ਗੁਰੂ ਜੀ ਨੇ ਸ਼ਬਦ ਦੀ

ਮਹਾਨਤਾ 'ਤੇ ਬੜਾ ਜ਼ੋਰ ਦਿੱਤਾ ਹੈ। ਗੁਰਮਤਿ ਵਿਚ 'ਸ਼ਬਦ' ਤੋਂ ਭਾਵ ਨਾ ਤਾਂ ਕੋਈ ਕਲਪਤਿ ਰਸਮਈ ਧੁਨੀ ਹੈ ਅਤੇ ਨਾ ਹੀ ਕੋਈ ਧੁਨੀਆਂ ਦੇ ਸੁਮੇਲ ਤੋਂ ਬਣਿਆ ਹੋਇਆ ਕੋਈ ਹੋਰ ਸ਼ਬਦ ਹੈ। ਗੁਰਬਾਣੀ ਵਿਚ ਉਸ ਨੂੰ ਅਨੰਤ ਸਰਬ-ਵਿਆਪਕ ਅਤੇ ਸਰਬ-ਸ਼ਕਤੀਮਾਨ ਪ੍ਰਭੂ ਦੀ ਹੋਂਦ ਨੂੰ ਹੀ ਸ਼ਬਦ ਦੇ ਰੂਪ ਵਿਚ ਚਿਤਰਿਆ ਗਿਆ ਹੈ।

ਜੋਗੀਆਂ ਵਿਚ ਅਨਹਦ ਸ਼ਬਦ ਨੂੰ ਬੜਾ ਮਹੱਤਵ ਦਿੱਤਾ ਗਿਆ ਹੈ। ਅਨਹਦ ਸ਼ਬਦ ਨੂੰ ਸੁਣ ਕੇ ਜੋਗੀ ਖੁਸ਼ੀ ਵਿਚ ਨੱਚ ਉੱਠਦਾ ਹੈ। ਜੋਗ ਵਿਚ ਜਿਸ ਰਸਦਾਇਕ ਧੁਨੀ ਨੂੰ ਸ਼ਬਦ ਕਿਹਾ ਹੈ। ਗੁਰਬਾਣੀ ਦਾ ਸ਼ਬਦ ਉਸ ਤੋਂ ਭਿੰਨ ਅਤੇ ਉੱਚਾ ਹੈ। ਸਿਧ ਗੋਸ਼ਟਿ ਦਾ ਸਾਰ ਤੱਤ ਭਾਵ ਕੇਂਦਰੀ ਭਾਵ ਵੀ ਸ਼ਬਦ ਦੀ ਮਹਾਨਤਾ ਬਾਰੇ ਹੈ:

*ਕਿਆ ਭਵੀਐ ਸਚਿ ਸੂਚਾ ਹੋਇ॥ ਸਾਚ ਸਬਦ ਬਿਨੁ ਮੁਕਤਿ ਨ ਕੋਇ॥*

*(ਪੰਨਾ ੯੩੮)*

**ਗੁਰੂ ਦੀ ਮਹਾਨਤਾ:** ਗੁਰਮਤਿ ਦੇ ਅਨੁਸਾਰ ਪ੍ਰਭੂ ਨਾਲ ਮਿਲਣ ਦੀ ਅਵਸਥਾ ਦਾ ਗਿਆਨ ਪ੍ਰਾਪਤ ਕਰਨ ਲਈ ਗੁਰੂ ਦਾ ਆਸਰਾ ਲੈਣਾ ਚਾਹੀਦਾ ਹੈ। ਸੱਚਾ ਗੁਰੂ ਆਤਮਿਕ ਤੌਰ 'ਤੇ ਹਨੇਰੇ ਨੂੰ ਖ਼ਤਮ ਕਰਕੇ ਸੱਚ ਦੇ ਚਾਨਣ ਨੂੰ ਸਾਕਾਰ ਕਰ ਦਿੰਦਾ ਹੈ। ਗੁਰੂ ਦੀ ਮਹਾਨਤਾ ਬਾਰੇ ਗੁਰੂਦੇਵ ਫ਼ਰਮਾਉਂਦੇ ਹਨ:

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥* *(ਪੰਨਾ ੪੬੩)*

ਜਪੁਜੀ ਸਾਹਿਬ ਦੇ ਮੁੱਢ ਵਿਚ ਮੂਲ ਮੰਤਰ ਦੁਆਰਾ ਪ੍ਰਭੂ ਦੇ ਸਰੂਪ ਦਾ ਨਿਰੂਪਣ ਕਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਉਥੇ ਵੀ ਇਹੀ ਨਿਰਣਾ ਦੇਂਦੇ ਹਨ ਕਿ 'ਗੁਰਪ੍ਰਸਾਦਿ' ਭਾਵ ਗੁਰੂ ਦੀ ਕਿਰਪਾ ਨਾਲ ਹੀ ਇਨ੍ਹਾਂ ਗੁਣਾਂ ਵਾਲੇ ਪ੍ਰਭੂ ਦੀ ਪਛਾਣ ਹੋ ਸਕਦੀ ਹੈ:

*ੴ ਸਤਿ ਨਾਮੁ ਕਰਤਾ ਪੁਰਖੁ*
*ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥*

ਜੋਗਮਤਿ ਅਤੇ ਗੁਰਮਤਿ ਵਿਚ ਅੰਤਰ ਕਰਦਿਆਂ ਇਹ ਗੱਲ ਸਿੱਧ ਹੁੰਦੀ ਹੈ ਕਿ ਜਿਥੇ ਜੋਗੀਆਂ ਨੇ ਅਪਣਾ ਆਦਰਸ਼ 'ਕੈਵਲਯ' ਪ੍ਰਵਾਨ ਕੀਤਾ ਹੈ, ਉਥੇ ਸਿੱਖੀ ਦਾ ਆਦਰਸ਼ ਵੀ ਮੁਕਤੀ ਪ੍ਰਾਪਤ ਕਰਨਾ ਹੈ। ਗੁਰਮਤਿ ਵਿਚ ਵੀ ਮੁਕਤੀ ਦੇ ਵਿਚਾਰ ਨੂੰ ਪ੍ਰਵਾਨ ਕੀਤਾ ਹੈ ਪਰ ਇਸ ਬਾਰੇ ਗੁਰਮਤਿ ਦਾ ਸੰਕਲਪ ਨਿਵੇਕਲਾ ਤੇ ਵਿਲੱਖਣ ਹੈ। ਗੁਰਮਤਿ ਸਿਧਾਂਤ ਮੁਕਤੀ ਨੂੰ ਕਿਸੇ ਅਣਡਿੱਠ ਸੰਸਾਰ ਅਧੀਨ ਨਹੀਂ ਸਮਝਦੇ ਸਗੋਂ ਜੀਵਨ ਮੁਕਤ ਨੂੰ ਹੀ ਪ੍ਰਵਾਨ ਕੀਤਾ ਗਿਆ ਹੈ। ਗੁਰਮੁਖਾਂ ਦੀ ਸੰਗਤ ਦੁਆਰਾ ਵਾਹਿਗੁਰੂ ਨਾਲ ਜੁੜ ਕੇ ਹਉਮੈ ਦਾ ਤਿਆਗ, ਪਰਉਪਕਾਰ, ਸੇਵਾ ਕਰਨੀ, ਮਨ ਨੂੰ ਸ਼ੁੱਧ ਰੱਖਣਾ, ਸਰੀਰ ਨੂੰ ਸ਼ੁਭ ਕੰਮਾਂ ਵੱਲ ਪ੍ਰੇਰਿਤ ਕਰਨਾ ਤੇ ਨਾਮ, ਦਾਨ, ਇਸ਼ਨਾਨ

ਦੇ ਸੁਨਹਿਰੀ ਅਸੂਲਾਂ 'ਤੇ ਚੱਲਦੇ ਹੋਏ ਪਰਮ ਸੱਤਾ ਨਾਲ ਇਕਸੁਰ ਹੋਣਾ ਹੀ ਗੁਰਮਤਿ ਦੇ ਦ੍ਰਿਸ਼ਟੀਕੋਣ ਤੋਂ ਮੁਕਤੀ ਦੀ ਅਵਸਥਾ ਹੈ। ਪ੍ਰੇਮ-ਭਗਤੀ, ਨਾਮ ਸਿਮਰਨ ਅਤੇ ਸੇਵਾ ਭਗਤੀ ਗੁਰਮਤਿ ਦੀ ਮੁਕਤੀ ਦੇ ਵੱਡੇ ਸਾਧਨ ਹਨ:

*ਕਰਮ ਧਰਮ ਕਰਿ ਮੁਕਤਿ ਮੰਗਾਹੀ॥ ਮੁਕਤਿ ਪਦਾਰਥੁ ਸਬਦਿ ਸਲਾਹੀ॥*
*ਬਿਨੁ ਗੁਰ ਸਬਦੈ ਮੁਕਤਿ ਨ ਹੋਈ ਪਰਪੰਚੁ ਕਰਿ ਭਰਮਾਈ ਹੇ॥* (ਪੰਨਾ ੧੦੨੪)

ਗੁਰਮਤਿ ਵਿਚ ਜੋਗ ਵਾਂਗ ਮੁਕਤੀ ਦੀ ਪ੍ਰਾਪਤੀ ਨੂੰ ਹੀ ਸਭ ਕੁਝ ਨਹੀਂ ਮੰਨਿਆ ਹੋਇਆ ਸਗੋਂ ਇੱਥੇ ਤਾਂ ਸਭ ਤੋਂ ਵੱਧ ਮਹੱਤਵ ਪ੍ਰਭੂ ਦੇ ਚਰਨ ਕੰਵਲਾਂ ਦੀ ਪ੍ਰੀਤ ਨੂੰ ਹੀ ਦਿੱਤਾ ਗਿਆ ਹੈ। ਜੋਗ ਦਰਸ਼ਨ ਦਾ ਤਾਂ ਆਧਾਰ ਹੀ ਸਮਾਧੀ ਹੈ। ਪ੍ਰਭੂ ਦੀ ਪ੍ਰਾਪਤੀ ਲਈ ਜੋਗੀ ਅਨੇਕ ਪ੍ਰਕਾਰ ਦੇ ਉਪਚਾਰ ਕਰਦਾ ਹੈ।

ਉਪਰੋਕਤ ਸਾਰੀ ਵਿਚਾਰ-ਚਰਚਾ ਤੋਂ ਇਹ ਗੱਲ ਭਲੀ-ਭਾਂਤ ਸਪੱਸ਼ਟ ਹੋ ਜਾਂਦੀ ਹੈ ਕਿ ਜੋਗਮਤਿ ਤੇ ਗੁਰਮਤਿ ਦੋਵੇਂ ਇੱਕੋ ਆਦਰਸ਼ ਵੱਲ ਸਮਬੱਧ ਹੁੰਦੇ ਹੋਏ ਵੀ ਇਕ ਦੂਜੇ ਤੋਂ ਬੜੇ ਦੂਰ ਹਨ। ਗੁਰਮਤਿ ਜੋਗਮਤਿ ਤੋਂ ਵਧੇਰੇ ਅਮਲੀ ਤੇ ਆਦਰਸ਼ਕ ਮਾਰਗ ਹੈ। ਜੋਗ ਦੀਆਂ ਹੱਦਾਂ ਸੀਮਿਤ ਹਨ ਪਰ ਗੁਰਮਤਿ ਦਾ ਖੇਤਰ ਵਿਸ਼ਾਲ ਹੈ। ਗੁਰਮਤਿ ਮਾਰਗ ਜੀਵਨ ਹੈ ਜਦ ਕਿ ਜੋਗ ਦਾ ਮਾਰਗ ਜੀਵਨ ਪ੍ਰਤੀ ਉਦਾਸੀਨਤਾ ਨਾਲ ਪੂਰੀ ਤਰ੍ਹਾਂ ਰੰਗਿਆ ਹੋਇਆ ਹੈ।

ਇਸ ਤਰ੍ਹਾਂ ਅਸੀਂ ਕਹਿ ਸਕਦੇ ਹਾਂ ਕਿ ਜੋਗਮਤਿ ਦੀ ਵਿਚਾਰਧਾਰਾ ਗੁਰਮਤਿ ਨਾਲ ਮੇਲ ਨਹੀਂ ਖਾਂਦੀ ਤੇ ਗੁਰੂ ਸਾਹਿਬ ਨੇ ਇਸ ਵਿਚਾਰਧਾਰਾ ਦਾ ਗੁਰਬਾਣੀ ਵਿਚ ਭਰਵਾਂ ਖੰਡਨ ਕੀਤਾ ਹੈ। ਜੋਗਮਤਿ ਨੇ ਜਿਨ੍ਹਾਂ ਗੱਲਾਂ ਨੂੰ ਲੋਕਾਂ ਦੀ ਪਹੁੰਚ ਤੋਂ ਪਰ੍ਹੇ ਕਰਾਰ ਦਿੱਤਾ ਸੀ; ਉਸ ਦੀ ਪ੍ਰਾਪਤੀ ਗੁਰਮਤਿ ਵਿਚ ਸਹਿਜ ਅਤੇ ਸੁਭਾਵਿਕ ਬਣਾ ਦਿੱਤੀ ਗਈ ਹੈ। ਗੁਰਮਤਿ ਆਮ ਲੋਕਾਂ ਦਾ ਮੱਤ ਹੋ ਨਿਬੜਿਆ ਹੈ ਜਦ ਕਿ ਜੋਗਮਤਿ ਕਿਸੇ ਵਿਸ਼ੇਸ਼ ਫਿਰਕੇ, ਟੋਲੇ ਜਾਂ ਸੰਪਰਦਾ ਤਕ ਹੀ ਸੀਮਿਤ ਰਿਹਾ। ■

---

## ਸੁਖਮਨੀ ਸਾਹਿਬ-ਦਾਰਸ਼ਨਿਕ ਦ੍ਰਿਸ਼ਟੀਕੋਣ *(ਸਫ਼ਾ ੬੬ ਦਾ ਬਾਕੀ ਹਿੱਸਾ)*

ਕਾ ਅਉਖਦੁ ਨਾਮ' ਗੁਰੂ ਸਾਹਿਬ ਜੀ ਨੇ ਪਾਇਆ ਹੋਇਆ ਹੈ। ਸੱਚਮੁਚ ਹੀ ਇਹ ਬਾਣੀ ਮਨੁੱਖ ਦੇ ਮਨ ਨੂੰ ਸਹਿਜ, ਸੁਖ ਅਤੇ ਵਿਸਮਾਦ ਪ੍ਰਦਾਨ ਕਰਨ ਵਾਲੀ ਬਾਣੀ ਹੈ। ਪਦਾਰਥਵਾਦ ਦੇ ਇਸ ਯੁੱਗ ਵਿਚ ਸ਼ਾਂਤੀ ਅਤੇ ਸੁਖ ਦੀ ਪ੍ਰਾਪਤੀ ਲਈ ਇਸ ਬਾਣੀ ਦਾ ਮਹੱਤਵ ਦਿਨ-ਬ-ਦਿਨ ਵਧਦਾ ਹੀ ਜਾ ਰਿਹਾ ਹੈ। ਆਓ, ਇਸ ਬਾਣੀ ਨੂੰ ਮਨ ਵਿਚ ਵਸਾ ਕੇ, ਸੁਖਾਂ ਦੇ ਖ਼ਜ਼ਾਨਿਆਂ ਦੀ ਪ੍ਰਾਪਤੀ ਕਰੀਏ:

*ਸੁਖਮਨੀ ਸਹਜ ਗੋਬਿੰਦ ਗੁਨ ਨਾਮ॥ ਜਿਸੁ ਮਨਿ ਬਸੈ ਸੁ ਹੋਤ ਨਿਧਾਨ॥*
(ਪੰਨਾ ੨੯੫) ■

---

# ਅਨੰਦ ਬਾਣੀ—ਅਧਿਐਨ ਅਤੇ ਸਰਵੇਖਣ

-ਡਾ. ਸਿਮਰਜੀਤ ਸਿੰਘ*

'ਅਨੰਦ ਸਾਹਿਬ' ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਹਲਾ ੩, ਭਾਵ ਗੁਰੂ ਅਮਰਦਾਸ ਜੀ ਦੀ ਰਚਨਾ ਸ਼ਾਮਲ ਹੈ। ਚਾਲ੍ਹੀ ਪਉੜੀਆਂ ਦੀ ਇਹ ਰਚਨਾ ਸ੍ਰੀ ਗੁਰੂ ਗ੍ਰੰਥ ਸਹਿਬ ਵਿਚ ਸ਼ਾਮਿਲ ਲੰਮੇਰੀਆਂ ਬਾਣੀਆਂ ਵਿੱਚੋਂ ਇਕ ਹੈ। ਇਹ ਪਾਵਨ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਪੰਨਾ ੯੧੭ ਤੋਂ ਸ਼ੁਰੂ ਹੋ ਕੇ ਪੰਨਾ ੯੨੨ ਤੀਕ ਸੁਸ਼ੋਭਿਤ ਹੈ।

ਇਸ ਬਾਣੀ ਨੂੰ ਨਿਤਨੇਮ ਦੀਆਂ ਬਾਣੀਆਂ ਵਿਚ ਸ਼ਾਮਿਲ ਕੀਤਾ ਗਿਆ ਹੈ। ਖੁਸ਼ੀ-ਗ਼ਮੀ ਦੇ ਕਾਰਜ ਅਤੇ ਰਹਿਰਾਸ ਸਾਹਿਬ ਦੇ ਪਾਠ ਸਮੇਂ ਵੀ ਇਸ ਦਾ ਕੁਝ ਭਾਗ ਪਾਠ ਵਜੋਂ ਸ਼ਾਮਲ ਕੀਤਾ ਗਿਆ ਹੈ।

ਸਿੱਖ ਇਤਿਹਾਸਕਾਰਾਂ ਅਨੁਸਾਰ ਗੁਰੂ ਅਮਰਦਾਸ ਜੀ ਦੀ ਇਹ ਰਚਨਾ ਉਨ੍ਹਾਂ ਦੇ ਜੀਵਨ ਦੇ ਪਿਛਲੇ ਸਮੇਂ ਦੀ ਰਚਨਾ ਹੈ। ਗੁਰਗੱਦੀ ਦੀ ਪ੍ਰਾਪਤੀ ਉਨ੍ਹਾਂ ਨੂੰ ਪਿਛਲੀ ਉਮਰ ਵਿਚ ਹੋਈ ਸੀ। ਗੁਰੂ-ਪ੍ਰਾਪਤੀ ਹੋਣ ਉਪਰੰਤ ਉਨ੍ਹਾਂ ਨੂੰ ਅਧਿਆਤਮਕ ਰਸ ਦੀ ਪ੍ਰਾਪਤੀ ਹੋਈ। ਉਸ ਰਸ ਵਿੱਚੋਂ ਅਨੰਦ ਰੂਪੀ ਭਾਵਨਾਵਾਂ ਸਫੁਟਿਤ ਹੋ ਕੇ ਅਨੰਦ ਬਾਣੀ ਦਾ ਰੂਪ ਧਾਰਨ ਕਰਦੀਆਂ ਹਨ।

'ਅਨੰਦ' ਬਾਰੇ ਭਾਰਤੀ-ਦਰਸ਼ਨ ਵਿਚ ਬਹੁਤ ਚਰਚਾ ਕੀਤੀ ਮਿਲਦੀ ਹੈ। 'ਅਨੰਦ' ਅਤੇ 'ਸੁਖ' ਨੂੰ ਨਿਖੇੜਦਿਆਂ ਦਰਸ਼ਨਕਾਰ 'ਸੁਖ' ਨੂੰ ਇੰਦ੍ਰਿਆਵੀ ਪੱਖ ਨਾਲ ਜੋੜਦੇ ਹਨ। 'ਅਨੰਦ' ਦਾ ਸੰਬੰਧ ਆਤਮਾ ਨਾਲ ਹੈ। ਸੁਖ ਅਨੰਦ 'ਤੇ ਨਿਰਭਰ ਮੰਨਿਆ ਗਿਆ ਹੈ ਅਤੇ ਅਨੰਦ ਨੂੰ ਆਤਮ-ਨਿਰਭਰ ਦਰਸਾਇਆ ਗਿਆ ਹੈ। ਸੁਖ ਭੌਤਿਕ ਪ੍ਰਾਪਤੀ ਹੈ ਜਦੋਂ ਕਿ ਅਨੰਦ ਅਧਿਆਤਮਕ ਅਵਸਥਾ ਹੈ। ਅਨੰਦ ਦੇ ਮੁਕਾਬਲੇ 'ਤੇ ਬਾਕੀ ਰਸ ਫਿੱਕੇ ਹਨ। ਭਗਤੀ-ਮਾਰਗ ਦਾ ਸੰਬੰਧ 'ਅਨੰਦ' ਪ੍ਰਾਪਤੀ ਨਾਲ ਹੈ। ਇਸ ਦੀ ਪ੍ਰਾਪਤੀ ਹੀ ਭਗਤ ਦਾ ਮੁੱਖ ਲਕਸ਼ ਮੰਨਿਆ ਗਿਆ ਹੈ। ਅਨੰਦ ਪ੍ਰਾਪਤੀ ਦਾ ਸਾਧਨ ਈਸ਼ਵਰ ਸਾਧਨਾ ਹੈ। ਪ੍ਰਭੂ ਨਾਲ ਸੱਚੀ ਲਿਵ ਜੋੜਨ 'ਤੇ ਅਨੰਦ ਦੀ ਪ੍ਰਾਪਤੀ ਹੁੰਦੀ ਹੈ। ਇਸ ਪ੍ਰਾਪਤੀ ਵਿਚ ਯਤਨ ਨਾਲੋਂ ਪ੍ਰਭੂ-ਕਿਰਪਾ ਦਾ ਪੱਖ ਵਧੇਰੇ ਅਧਿਕਾਰ ਰੱਖਦਾ ਹੈ। ਪ੍ਰਭੂ-ਕਿਰਪਾ ਸਹਿਜ-ਸੁਭਾਵਿਕ ਹੁੰਦੀ ਹੈ ਜਿਸ ਉਪਰ ਕਿਸੇ ਪ੍ਰਕਾਰ ਦਾ ਅਧਿਕਾਰ ਕਾਰਜਸ਼ੀਲ ਨਹੀਂ ਹੈ।

ਸ੍ਰੀ ਗੁਰੂ ਅਮਰਦਾਸ ਜੀ ਅਨੁਸਾਰ ਅਨੰਦ ਦੀ ਪ੍ਰਾਪਤੀ 'ਗੁਰੂ' ਦੀ ਪ੍ਰਾਪਤੀ ਦੁਆਰਾ ਸੰਭਵ ਹੋਈ ਹੈ:

*੨੮੦, ਮੈਡੀਕਲ ਇਨਕਲੇਵ, ਅੰਮ੍ਰਿਤਸਰ। ਫੋਨ : ੯੮੭੨੯-੦੦੪੦੮

*– ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ॥* *(ਪੰਨਾ ੯੧੭)*

*– ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ॥* *(ਉਹੀ)*

ਉਪਰੋਕਤ ਪੰਗਤੀਆਂ ਅਨੁਸਾਰ ਸ੍ਰੀ ਗੁਰੂ ਅਮਰਦਾਸ ਜੀ ਉਸ ਪਰਮ-ਅਵਸਥਾ ਦਾ ਵਰਣਨ ਕਰਦੇ ਹਨ ਜਿਥੇ 'ਨਾਮ' ਅਤੇ 'ਨਾਮੀ' ਇਕ-ਸੁਰ ਹੋ ਜਾਂਦੇ ਹਨ। ਉਸ ਪਰਮ-ਮਿਲਾਪ ਦੀ ਅਵਸਥਾ ਵਿੱਚੋਂ ਅਨੰਦ ਉਪਜਦਾ ਹੈ।

ਸ੍ਰੀ ਗੁਰੂ ਅਮਰਦਾਸ ਜੀ ਦੀ ਸ਼ਖ਼ਸੀਅਤ ਅਤੇ ਅਧਿਆਤਮਕ ਅਵਸਥਾ ਦਾ ਮਹਲਾ ੩ ਦੇ ਸਵੱਈਆਂ ਦਾ ਸਾਰ ਉਨ੍ਹਾਂ ਦੀ ਸਿਖਰਲੀ ਅਵਸਥਾ ਦਾ ਵਰਣਨ ਕਰਦਾ ਹੈ, ਜੋ ਅਵਸਥਾ ਆਪ ਨੂੰ ਨਾਮ ਦੁਆਰਾ ਪ੍ਰਾਪਤ ਹੋਈ:

*– ਸਤਿ ਸੂਰਉ ਸੀਲਿ ਬਲਵੰਤੁ ਸਤ ਭਾਇ ਸੰਗਤਿ ਸਘਨ*
*ਗਰੂਅ ਮਤਿ ਨਿਰਵੈਰਿ ਲੀਣਾ॥*
*ਜਿਸੁ ਧੀਰਜੁ ਧੁਰਿ ਧਵਲੁ ਧੁਜਾ ਸੇਤਿ ਬੈਕੁੰਠ ਬੀਣਾ॥*
*(ਪੰਨਾ ੧੩੯੩)*

*– ਤੈ ਲੋਭੁ ਕ੍ਰੋਧੁ ਤ੍ਰਿਸਨਾ ਤਜੀ ਸੁ ਮਤਿ ਜਲ੍ਹ ਜਾਣੀ ਜੁਗਤਿ॥*
*(ਪੰਨਾ ੧੩੯੪)*

*– ਜਪੁ ਤਪੁ ਸਤੁ ਸੰਤੋਖੁ ਪਿਖਿ ਦਰਸਨੁ ਗੁਰ ਸਿਖਹ॥* *(ਪੰਨਾ ੧੩੯੫)*

*– ਗੁਰੁ ਗਿਆਨੁ ਅਰੁ ਧਿਆਨੁ ਤਤ ਸਿਉ ਤਤੁ ਮਿਲਾਵੈ॥*
*ਸਚਿ ਸਚੁ ਜਾਣੀਐ ਇਕ ਚਿਤਹਿ ਲਿਵ ਲਾਵੈ॥*
*ਕਾਮ ਕ੍ਰੋਧ ਵਸਿ ਕਰੈ ਪਵਣੁ ਉਡੰਤ ਨ ਧਾਵੈ॥* *(ਉਹੀ)*

*– ਪਹਿਰਿ ਸਮਾਧਿ ਸਨਾਹੁ ਗਿਆਨਿ ਹੈ ਆਸਣਿ ਚੜਿਅਉ॥*
*ਧ੍ਰੰਮ ਧਨਖੁ ਕਰ ਗਹਿਓ ਭਗਤ ਸੀਲਹ ਸਰਿ ਲੜਿਅਉ॥*
*ਭੈ ਨਿਰਭਉ ਹਰਿ ਅਟਲੁ ਮਨਿ ਸਬਦਿ ਗੁਰ ਨੇਜਾ ਗਡਿਓ॥*
*ਕਾਮ ਕ੍ਰੋਧ ਲੋਭ ਮੋਹ ਅਪਤੁ ਪੰਚ ਦੂਤ ਬਿਖੰਡਿਓ॥*
*(ਪੰਨਾ ੧੩੯੬)*

ਸ੍ਰੀ ਗੁਰੂ ਅਮਰਦਾਸ ਜੀ ਦੇ ਅਧਿਆਪਕ ਪੱਖ ਦੀ ਉਚਾਈ ਦਾ ਵਰਣਨ ਕਰਦਿਆਂ ਭੱਟ ਸਾਹਿਬਾਨ ਨੇ ਆਪ ਨੂੰ ਪਰਮਾਤਮਾ ਦਾ ਰੂਪ ਹੀ ਦੱਸਿਆ ਹੈ:

*ਗੁਰੁ ਅਮਰਦਾਸੁ ਪਰਸੀਐ ਪੁਹਮਿ ਪਾਤਿਕ ਬਿਨਾਸਹਿ॥*
*ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ॥*
*ਗੁਰੁ ਅਮਰਦਾਸੁ ਪਰਸੀਐ ਧਿਆਨੁ ਲਹੀਐ ਪਉ ਮੁਕਿਹਿ॥*
*ਗੁਰੁ ਅਮਰਦਾਸੁ ਪਰਸੀਐ ਅਭਉ ਲਭੈ ਗਉ ਚੁਕਿਹਿ॥*
*ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ॥*
*ਜਾਲਪਾ ਪਦਾਰਥ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ॥*
*(ਪੰਨਾ ੧੩੯੪-੯੫)*

ਅਨੰਦ ਦੀ ਵਿਚਾਰਧਾਰਾ (ਪਉੜੀ ਵਾਰ) ਦੇ ਆਧਾਰ 'ਤੇ ਸਮੁੱਚੀ ਬਾਣੀ ਵਿੱਚੋਂ ਜੋ ਥੀਮ ਉਜਾਗਰ ਹੁੰਦਾ ਹੈ, ਉਸ ਦਾ ਸੰਖੇਪ ਸਾਰ ਹੇਠ ਲਿਖੇ ਅਨੁਸਾਰ ਦਿੱਤਾ ਜਾਂਦਾ ਹੈ:

ਅਨੰਦ ਅਵਸਥਾ ਦੀ ਪ੍ਰਾਪਤੀ ਦਾ ਆਧਾਰ ਸਤਿਗੁਰੂ ਦੀ ਪਹਿਚਾਣ, ਸਹਿਜ ਦਾ ਜੀਵਨ, ਰਾਗਾਤਮਕ ਅਤੇ ਸ਼ਬਦ-ਲੀਨਤਾ ਹੈ। ਸਹਿਜ ਜੀਵਨ ਦਾ ਪੂਰਨ ਸੰਤੁਲਨ ਹੈ।

ਪ੍ਰਭੂ-ਸੱਤਾ ਸਰਬ-ਵਿਆਪਕ ਹੈ ਅਤੇ ਸਰਬ-ਸਮਰੱਥ ਹੈ। ਇਸ ਦਾ ਅਨੁਭਵ ਕਲੇਸ਼ ਦਾ ਨਾਸ ਕਰਦਾ ਹੈ।

ਪ੍ਰਭੂ ਨਾਲ ਸੰਬੰਧ ਸਿਫ਼ਤ-ਸਲਾਹ ਦੁਆਰਾ ਸਥਾਪਿਤ ਹੁੰਦਾ ਹੈ ਅਤੇ ਅਗਰ ਇਹ ਸੰਬੰਧ ਸਥਾਪਿਤ ਹੋ ਜਾਵੇ ਤਦ ਪਰਮ-ਅਵਸਥਾ ਦੀ ਪ੍ਰਾਪਤੀ ਹੁੰਦੀ ਹੈ।

ਨਾਮ ਦਾ ਸਿਮਰਨ ਜੀਵਨ-ਸੱਤਾ ਦਾ ਆਧਾਰ ਹੈ ਅਤੇ ਗੁਰੂ ਦਾ ਗਿਆਨ ਨਾਮ ਦਿੰਦਾ ਹੈ।

ਅਨੰਦ ਦਾ ਆਧਾਰ ਜੀਵਨ ਦੀ ਧਾਰਾ ਵਿਚ ਹੀ ਰਹਿ ਕੇ ਪਰਮ-ਅਵਸਥਾ ਪ੍ਰਾਪਤ ਹੋਣ ਨਾਲ ਹੁੰਦਾ ਹੈ ਅਤੇ ਪੰਚਾਂ 'ਤੇ ਵਸੀਕਾਰ ਪ੍ਰਾਪਤ ਹੁੰਦਾ ਹੈ।

ਅਨੰਦ ਦੀ ਪ੍ਰਾਪਤੀ ਸਿਆਣਪ ਅਤੇ ਚਤੁਰਾਈਆਂ ਨਾਲ ਨਹੀਂ ਮਿਲਦੀ ਬਲਕਿ ਪ੍ਰਭੂ ਕਿਰਪਾ ਨਾਲ ਮਿਲਦੀ ਹੈ।

ਜੀਵਨ ਦੀ ਸੱਚੀ ਜੁਗਤੀ ਸਰਬ-ਵਿਆਪਕ ਈਸ਼ਵਰ ਦੇ ਸਿਮਰਨ ਤੋਂ ਮਿਲਦੀ ਹੈ ਜਿਸ ਨਾਲ ਮਨੁੱਖ ਕੁਟੰਬ ਦੇ ਮੋਹ ਤੋਂ ਉੱਪਰ ਹੋ ਸਕਦਾ ਹੈ।

ਨਾਮ ਦਾ ਸਿਮਰਨ ਭਰਮ ਕੱਟਦਾ ਹੈ। ਮਨ ਨੂੰ ਨਿਰਮਲ ਕਰਦਾ ਹੈ ਅਤੇ ਜੀਵਨ ਨੂੰ ਪ੍ਰਭੂ ਭਾਣੇ ਵਿਚ ਲਿਆਉਂਦਾ ਹੈ।

ਬਾਣੀ ਦੀ ਵਿਚਾਰ ਵਿੱਚੋਂ ਸੂਝ ਮਿਲਦੀ ਹੈ ਅਤੇ ਇਹ ਸੂਝ ਚਤੁਰਾਈ ਛੱਡ ਕੇ ਉਸ ਦੇ ਹੁਕਮ ਵਿਚ ਚੱਲਣ ਨਾਲ ਪ੍ਰਾਪਤ ਹੁੰਦੀ ਹੈ।

ਮਾਇਆ ਤੋਂ ਛੁਟਕਾਰਾ ਆਪਣਾ ਆਪ ਪ੍ਰਭੂ ਦੇ ਸਮਰਪਨ ਕਰਨ ਨਾਲ ਹੁੰਦਾ ਹੈ ਅਤੇ ਮਾਇਆ ਤੋਂ ਛੁਟਕਾਰਾ ਹੀ ਵਾਸਤਵਿਕ ਅਨੰਦ ਹੈ।

ਸੱਚ ਕੀ ਹੈ, ਇਸ ਦੀ ਸੋਝੀ ਗੁਰੂ ਦਿੰਦਾ ਹੈ। ਗੁਰੂ ਕੁਟੰਬ ਦੇ ਮੋਹ ਤੋਂ ਉੱਪਰ ਉਠਾ ਕੇ ਸੱਚੇ ਪ੍ਰਭੂ ਦੇ ਸਿਮਰਨ ਵਿਚ ਲਗਾਉਂਦਾ ਹੈ।

ਹੁਕਮ ਅਤੇ ਭਾਣੇ ਦਾ ਜੀਵਨ ਅਨੰਦ-ਪ੍ਰਾਪਤੀ ਦਾ ਰਸਤਾ ਹੈ।

ਪ੍ਰਭੂ ਦਾ ਸਿਮਰਨ ਸਾਡੇ ਮਨ ਦੇ ਲੋਭ ਅਤੇ ਅਹੰਕਾਰ ਦੀ ਜ਼ਹਿਰ ਨੂੰ ਕੱਟਦਾ ਹੈ। ਉਚੇਚੇ ਮਨੁੱਖ ਅਤੇ ਅਧਿਆਤਮਕ ਰਾਹ ਦੇ ਪਾਂਧੀ ਇਸ ਅੰਮ੍ਰਿਤ ਦੀ ਤਲਾਸ਼ ਵਿਚ ਹਨ।

ਅਨੰਦ ਦੀ ਪ੍ਰਾਪਤੀ ਨਾਮ ਸਿਮਰਨ ਵਿਚ ਲੱਗ ਕੇ ਆਪਣੇ ਆਪ ਦੇ ਤਿਆਗ ਵਿਚ ਹੁੰਦੀ ਹੈ।

ਨਾਮ ਦਾ ਮਾਰਗ ਪ੍ਰਭੂ ਦੀ ਕਿਰਪਾ ਨਾਲ ਗੁਰੂ ਦੀ ਬਾਣੀ ਵਿੱਚੋਂ ਪ੍ਰਾਪਤ ਹੁੰਦਾ ਹੈ।

ਸ਼ਬਦ ਦੀ ਪ੍ਰਾਪਤੀ ਪ੍ਰਭੂ ਦੀ ਸਿਫ਼ਤ-ਸਲਾਹ ਨਾਲ ਹੁੰਦੀ ਹੈ ਅਤੇ ਧੁਰ ਤੋਂ ਹੋਈ ਬਖ਼ਸ਼ਿਸ਼ ਦੁਆਰਾ ਮਿਲਦੀ ਹੈ।

ਅਨੰਦ ਦੀ ਪ੍ਰਾਪਤੀ ਪਵਿੱਤਰਤਾ ਵਿਚ ਹੈ।

ਅਨੰਦ ਦੀ ਪ੍ਰਾਪਤੀ ਉਦੋਂ ਹੈ ਜਦੋਂ ਸਹਿਜ ਪ੍ਰਾਪਤ ਹੋ ਜਾਂਦਾ ਹੈ ਅਤੇ ਸਹਿਜ ਇਕ ਪੂਰਨ ਗਿਆਨ ਦੀ ਅਵਸਥਾ ਹੈ। ਨਾਮ ਦਾ ਸਿਮਰਨ ਗੁਰੂ ਜੀ ਦੇ ਸ਼ਬਦ ਵਿੱਚੋਂ ਮਿਲਦਾ ਹੈ।

ਅਨੰਦ ਦੀ ਪ੍ਰਾਪਤੀ ਕੂੜ ਦੇ ਤਿਆਗਣ ਅਤੇ ਸੱਚ ਦੇ ਗ੍ਰਹਿਣ ਕਰਨ ਵਿਚ ਹੈ। ਨਾਮ ਦੇ ਸਿਮਰਨ ਨਾਲ ਕੂੜ ਮਿਟਦਾ ਅਤੇ ਸੱਚ ਦੀ ਪ੍ਰਾਪਤੀ ਹੁੰਦੀ ਹੈ।

ਅਨੰਦ ਦੀ ਪ੍ਰਾਪਤੀ ਅੰਦਰੋਂ ਅਤੇ ਬਾਹਰੋਂ ਨਿਰਮਲ ਹੋਣ ਵਿਚ ਹੈ। ਸਤਿਗੁਰੂ ਦੇ ਹੁਕਮ ਵਿਚ ਚੱਲਣ ਨਾਲ ਇਨਸਾਨ ਦਾ ਮਨ ਨਿਰਮਲ ਹੁੰਦਾ ਹੈ।

ਸਤਿਗੁਰੂ ਦੇ ਸਨਮੁਖ ਹੋਣ ਦਾ ਤਰੀਕਾ ਸਤਿਗੁਰੂ ਦੀ ਸੱਚੀ ਬਾਣੀ ਦਾ ਗਾਇਨ ਹੈ, ਨਾਮ ਅੰਮ੍ਰਿਤ ਦਾ ਸਿਮਰਨ ਹੈ ਅਤੇ ਨਾਮ ਰੰਗ ਵਿਚ ਰੰਗੇ ਰਹਿਣਾ ਹੈ।

ਕੱਚੀ ਬਾਣੀ ਦੇ ਰਚਨਹਾਰ ਆਪ ਕੱਚੇ ਹੁੰਦੇ ਹਨ ਅਤੇ ਉਸ ਬਾਣੀ ਦੇ ਗਾਇਨ ਅਤੇ ਸੁਣਨ ਵਾਲੇ ਵੀ ਕੱਚੇ ਹੁੰਦੇ ਹਨ।

ਸੱਚ ਸ਼ਬਦ, ਗੁਰੂ ਦਾ ਸ਼ਬਦ ਹੈ ਅਤੇ ਇਹ ਸ਼ਬਦ ਰਤਨ ਹੀਰਿਆਂ ਤੋਂ ਵੀ ਕੀਮਤੀ ਹੈ।

ਅਨੰਦ ਪ੍ਰਾਪਤੀ ਦਾ ਆਧਾਰ ਹੁਕਮੀ ਬੰਦਾ ਹੋਣ ਵਿਚ ਹੈ। ਹੁਕਮ ਦੀ ਸੋਝੀ ਗੁਰੂ ਤੋਂ ਹੁੰਦੀ ਹੈ।

ਅਨੰਦ ਦੀ ਪ੍ਰਾਪਤੀ ਸੱਚੇ ਪ੍ਰਿਤਪਾਲਕ ਪ੍ਰਭੂ ਦੇ ਚਿੰਤਨ ਮਨਨ ਵਿਚ ਹੈ। ਸੱਚਾ ਪ੍ਰਭੂ ਜੀਵ ਨੂੰ ਮਾਤਾ ਦੇ ਉਦਰ ਵਿਚ ਵੀ ਆਹਾਰ ਪਹੁੰਚਾਉਂਦਾ ਹੈ।

ਅਨੰਦ ਦੀ ਪ੍ਰਾਪਤੀ ਉਦੋਂ ਹੁੰਦੀ ਹੈ ਜਦੋਂ ਮਨੁੱਖ ਦੀ ਰਸਨਾ ਨਾਸ਼ਮਾਨ ਪਦਾਰਥਾਂ ਦਾ ਤਿਆਗ ਕਰ ਕੇ ਹਰੀ ਨਾਮ ਦੇ ਰਸ ਵਿਚ ਲੀਨ ਹੁੰਦੀ ਹੈ ਅਤੇ ਨਾਮ ਦਾ ਰਸ ਸਤਿਗੁਰੂ ਤੋਂ ਮਿਲਦਾ ਹੈ।

ਅਨੰਦ ਦੀ ਪ੍ਰਾਪਤੀ ਉਦੋਂ ਹੁੰਦੀ ਹੈ, ਜਦੋਂ ਜੀਵ ਆਪਣੇ ਸਰੀਰ ਦੇ ਅੰਦਰ ਵਿਦਮਾਨ ਪਰਮਾਤਮਾ ਦੇ ਨਾਮ ਤੇ ਗਿਆਨ ਨੂੰ ਪਾ ਲੈਂਦਾ ਹੈ ਅਤੇ ਉਸ ਨੂੰ ਇਹ ਸੋਝੀ ਪ੍ਰਾਪਤ ਹੁੰਦੀ ਹੈ ਕਿ ਜੀਵ ਦਾ ਮੂਲ ਉਸ ਦੇ ਅੰਦਰ ਵਿਦਮਾਨ ਹੈ, ਸਰੀਰ ਨਹੀਂ, ਸਰੀਰ ਤਾਂ ਸਾਧਨ ਮਾਤਰ ਹੈ।

ਅਨੰਦ ਦੀ ਪ੍ਰਾਪਤੀ ਉਦੋਂ ਹੁੰਦੀ ਹੈ ਜਦੋਂ ਪ੍ਰਭੂ ਆਪ ਜੀਵ ਦੇ ਹਿਰਦੇ ਵਿਚ ਆ ਟਿਕਦਾ ਹੈ। ਉਦੋਂ ਹਿਰਦਾ ਇੱਕੋ ਪਵਿੱਤਰ ਮੰਦਰ ਬਣ ਜਾਂਦਾ ਹੈ ਅਤੇ ਅਨਹਦ ਦਾ ਨਾਦ ਵੱਜਦਾ ਹੈ।

ਅਨੰਦ ਦੀ ਪ੍ਰਾਪਤੀ ਤਦ ਹੁੰਦੀ ਹੈ ਜਦੋਂ ਜੀਵ ਦੇ ਨੇਤਰ ਦਿੱਬ-ਦ੍ਰਿਸ਼ਟੀ ਵਾਲੇ ਹੋ ਜਾਣ। ਹਰ ਪਾਸੇ ਪ੍ਰਭੂ ਦੀ ਜੋਤ ਦੇ ਪਾਸਾਰੇ ਨੂੰ ਅਨੁਭਵ ਕਰਦਾ ਹੈ।

ਅਨੰਦ ਦੀ ਪ੍ਰਾਪਤੀ ਤਦ ਹੁੰਦੀ ਹੈ ਜਦੋਂ ਸ੍ਰਵਣ ਦੁਆਰਾ ਪ੍ਰਭੂ ਦਾ ਹੀ ਜੱਸ ਸੁਣਨ ਅਤੇ ਉਸ ਈਸ਼ਵਰ ਦੀ ਗਤਿ-ਮਿਤ ਨੂੰ ਅਕੱਥ ਮੰਨਣ ਲਗਦਾ ਹੈ।

ਅਨੰਦ ਦੀ ਪ੍ਰਾਪਤੀ ਸੱਚ ਦੀ ਪ੍ਰਾਪਤੀ 'ਤੇ ਆਧਾਰਿਤ ਹੈ ਅਤੇ ਸੱਚ ਦੀ ਪ੍ਰਾਪਤੀ ਸੱਚੇ ਮਨ 'ਤੇ ਆਧਾਰਿਤ ਹੈ।

ਇਸ ਪ੍ਰਕਾਰ ਇਸ ਮਹਾਨ ਬਾਣੀ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ ਅਧਿਆਤਮਕ ਮਾਰਗ ਦਾ ਨਿਚੋੜ ਪੇਸ਼ ਕਰਕੇ ਗੁਰਮਤਿ ਗਿਆਨ ਦਾ ਵਿਸ਼ਾਲ ਭੰਡਾਰ ਕਾਇਮ ਕਰ ਦਿੱਤਾ ਹੈ।

ਅਨੰਦ ਪ੍ਰਾਪਤੀ ਤਦ ਹੈ, ਜਦ ਤਨਾਉ ਮੁੱਕਦਾ ਹੈ ਅਤੇ ਮਨੁੱਖ ਗੁਰੂ ਆਸ਼ੇ ਵੱਲ ਝੁਕਦਾ ਹੈ। ਜੇ ਉਹ ਗੁਰੂ ਤੋਂ ਬੇਮੁਖ ਹੋ ਕੇ ਦੂਜੇ ਪਾਸੇ ਭਾਵ ਸਹਿਸਾ, ਤ੍ਰਿਸ਼ਨਾਵਾਂ, ਪੰਚਦੂਤ, ਲੱਬ-ਲੋਭ, ਬਾਹਰ-ਮੁਕਤਾ ਵੱਲ ਉਲਾਰ ਹੋ ਜਾਵੇ ਤਦ ਵੀ ਸੁਖ ਅਨੰਦ ਅਸੰਭਵ ਹੈ।

'ਅਨੰਦ' ਬਾਣੀ ਵਿਚ ਧਰਮ ਨੂੰ ਰਸਿਕ ਗ੍ਰਹਿਣੀ ਦੇ ਰੂਪ ਵਿਚ ਪ੍ਰਗਟ ਕੀਤਾ ਹੈ ਜਿਸ ਦੇ ਅੰਗ ਸਨਮੁਖਤਾ, ਸਹਿਜ, ਸੰਗਤ ਤੇ ਸੰਗੀਤ ਹਨ। ਅਨੰਦ ਆਪ ਵੀ ਇਕ ਰਸਿਕ ਤਜਰਬਾ ਹੈ ਅਤੇ ਰਸਿਕ ਅਨੁਭਵ ਹੈ। ਸਿੱਖ ਧਾਰਮਿਕ ਜਥੇਬੰਦੀ ਜਾਂ ਸੰਗਤ ਦਾ ਮੁਖ ਆਸਰਾ ਸ਼ਬਦ ਚਿੰਤਨ ਦਾ ਗਾਇਨ ਤੇ ਸ੍ਰਵਣ ਰੱਖਿਆ ਹੈ। ਗਾਇਨ ਹੀ ਸੋਦਰੁ ਦਾ ਬੁਨਿਆਦੀ ਅੰਸ ਹੈ। ਸੋਦਰੁ ਰਸਿਕਤਾ ਦਾ ਘਰ ਹੈ, ਤਾਲ, ਸੁਰ, ਲੈਅ ਦਾ ਰਾਗ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੋਦਰ ਕੀਰਤਨ ਇਹ ਹੈ ਕਿ ਸਭ ਤੱਤ, ਸਭ ਖੰਡ-ਬ੍ਰਹਿਮੰਡ, ਸਭ ਸਾਧਿਕ ਰਸਿਕਤਾ ਦੁਆਰਾ ਹੀ ਅਨੰਦ ਰੂਪ ਪਰਮ-ਸੱਤਾ ਦਾ ਰਸਾਲੂ ਪ੍ਰਭੂ ਨਾਲ ਇਕਸੁਰ ਹੁੰਦੇ ਹਨ। ਸੋਦਰ ਵਿਚ ਰਸਿਕ ਕੀਰਤਨ ਦੀ ਧੁਨੀ ਹੈ। 'ਅਨੰਦ' ਬਾਣੀ ਵਿਚ ਰਸਿਕਤਾ ਦੇ ਅਨੰਦ ਜੁੜੇ ਹੋਏ ਹਨ। ਅਨੰਦ ਰੂਪ ਪ੍ਰਭੂ ਆਪ ਹੈ। ਅਨੰਦ ਦਾ ਰਸ ਉਸ ਨਾਲ ਅਭੇਦਤਾ ਵਿਚ ਹੈ। ਇਹ ਅਭੇਦਤਾ ਰਸਿਕ ਕੀਰਤਨ ਨਾਲ ਪ੍ਰਾਪਤ ਹੁੰਦੀ ਹੈ।

ਅਨੰਦ ਬਾਣੀ ਦੀ ਸਮਰੱਥਾ ਇਸ ਦੇ ਪ੍ਰਬੰਧ ਬਾਣੀ ਰੂਪ ਵਿਚ ਹੈ। ਇਸ ਰਚਨਾ ਦੀ ਹਰ ਪਉੜੀ ਸਿੱਧੀ ਕੇਂਦਰੀ ਵਿਸ਼ੇ ਅਨੰਦ ਨਾਲ ਸੰਬੰਧਿਤ ਹੈ। ਅਨੰਦ ਦੇ ਅਧਿਆਤਮਕ ਮਾਰਗ ਦਾ ਗੁਰੂ-ਭਗਤੀ ਤੋਂ ਅਰੰਭ ਕਰ ਕੇ ਸਦਾਚਾਰ, ਬਾਣੀ, ਸ਼ਬਦ, ਸਿਮਰਨ ਦੇ ਪੜਾਵਾਂ ਤੋਂ ਹੁੰਦਾ ਸਾਰੇ ਗਿਆਨ ਤੇ ਕਰਮ ਇੰਦਰੀਆਂ 'ਤੇ ਵਸੀਕਾਰ ਪ੍ਰਾਪਤ ਕਰਦਾ ਹੈ ਅਤੇ ਅਨੰਦ ਦੀ ਅਵਸਥਾ 'ਤੇ ਪੁੱਜਦਾ ਹੈ, ਜਿਥੇ ਪ੍ਰਭੂ ਆਪ ਸਾਖਿਆਤ ਹੈ। ਇਸ ਬਾਣੀ ਦੀ ਉਸਾਰੀ ਪੂਰੇ ਪ੍ਰਬੰਧ ਵਿਚ ਹੈ, ਜੋ ਕਿ ਹੌਲੀ-ਹੌਲੀ ਇਨਸਾਨ ਦੀ ਅਧਿਆਤਮਿਕਤਾ ਦੀ ਉਸਾਰੀ ਕਰ ਰਿਹਾ ਹੈ ਅਤੇ ਅਨੰਦ ਦੀ ਅਵਸਥਾ ਵਿਚ ਪਹੁੰਚਾਉਂਦਾ ਹੈ। ■

# ਸਦੁ

*-ਡਾ. ਗੁਰਮੁਖ ਸਿੰਘ**

ਰਾਗ ਰਾਮਕਲੀ ਵਿਚ ਬਾਬਾ ਸੁੰਦਰ ਜੀ ਦੀ ਰਚਨਾ 'ਸਦੁ' ਅੰਕਿਤ ਹੈ ਜਿਸ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੇ ਅੰਤਿਮ ਸਮੇਂ ਦਾ ਹਾਲ ਅੰਕਿਤ ਕੀਤਾ ਗਿਆ ਹੈ। ਅੰਤ ਸਮੇਂ ਸਤਿਗੁਰੂ ਜੀ ਨੇ ਕੀ ਉਪਦੇਸ਼ ਦਿੱਤਾ? ਇਸ ਨੂੰ ਬਹੁਤ ਥੋੜ੍ਹੇ ਤੇ ਨਪੇ-ਤੁਲੇ ਸ਼ਬਦਾਂ ਵਿਚ ਸੰਭਾਲਿਆ ਗਿਆ ਹੈ। ਇਤਿਹਾਸਕ ਪੱਖੋਂ ਵੀ ਇਹ ਪਾਵਨ ਬਾਣੀ ਬਹੁਤ ਮੁੱਲਵਾਨ ਹੈ। ਇਸ ਛੋਟੇ ਆਕਾਰ ਦੀ ਪਾਵਨ ਬਾਣੀ ਦੇ ਕੁਝ ਅਹਿਮ ਪੱਖਾਂ ਬਾਰੇ ਸੰਖਿਪਤ ਵਿਚਾਰ ਕੀਤਾ ਜਾਂਦਾ ਹੈ।

(੧)

'ਸਦੁ' ਸ਼ਬਦ ਦਾ ਅਰਥ ਕੀ ਹੈ? ਇਹ ਸਪੱਸ਼ਟ ਹੋਣ 'ਤੇ ਇਸ ਬਾਣੀ ਦੀ ਮੂਲ ਭਾਵਨਾ ਨੂੰ ਸਮਝਿਆ ਜਾ ਸਕਦਾ ਹੈ। ਭਾਈ ਵੀਰ ਸਿੰਘ ਜੀ ਅਨੁਸਾਰ, "ਸ਼ਬਦ ਦਾ ਪ੍ਰਾਕ੍ਰਿਤ ਰੂਪ ਸਦ ਤੇ ਪੰਜਾਬੀ ਸੱਦ। ਮੁਰਾਦ ਗਾਲਬਨ ਵਾਹਿਗੁਰੂ ਦੇ ਦਰੋਂ ਗੁਰੂ ਅਮਰਦਾਸ ਜੀ ਨੂੰ ਸੱਦੇ ਆਉਣ ਤੋਂ ਹੈ।"[੧] ਡਾ. ਰਤਨ ਸਿੰਘ (ਜੱਗੀ) ਨੇ ਵਿਸਥਾਰ ਸਹਿਤ ਵਿਚਾਰ ਕਰਦਿਆਂ ਲਿਖਿਆ ਹੈ, "ਇਸ ਦਾ ਸ਼ਾਬਦਿਕ ਅਰਥ ਹੈ ਆਵਾਜ਼ ਜਾਂ ਪੁਕਾਰ। ਜਦੋਂ ਕਿਸੇ ਵਿੱਛੜੇ ਹੋਏ ਵਿਅਕਤੀ ਨੂੰ ਸੰਬੋਧਨ ਕੀਤਾ ਜਾਂਦਾ ਹੈ ਤਾਂ ਸੱਦ ਕਾਵਿ-ਰੂਪ ਤੇ ਭਾਵ-ਅਭਿਵਿਅਕਤੀ ਦਾ ਸਾਧਨ ਬਣਾਇਆ ਜਾਂਦਾ ਹੈ।"[੨] ਭਾਈ ਕਾਨ੍ਹ ਸਿੰਘ ਨਾਭਾ ਨੇ ਸੱਦ ਬਾਰੇ ਵਿਚਾਰ ਕਰਦਿਆਂ ਲਿਖਿਆ ਹੈ, "ਪੰਜਾਬੀ ਵਿਚ ਇਕ ਪ੍ਰਕਾਰ ਦਾ ਗੀਤ, ਇਹ ਛੰਦ ਦੀ ਕੋਈ ਖਾਸ ਜਾਤਿ ਨਹੀਂ, ਕਿੰਤੂ ਲੰਮੀ ਹੇਕ ਨਾਲ ਗਾਇਆ ਹੋਇਆ ਪੇਂਡੂ ਲੋਕਾਂ ਦਾ ਪਿਆਰਾ ਗੀਤ ਹੈ। ਸੱਦ ਵਿਚ ਛੰਦਾਂ ਦੇ ਅਨੇਕ ਰੂਪ ਹੋਇਆ ਕਰਦੇ ਹਨ।"[੩] ਇਕ ਸਵਾਲ ਹੈ ਕਿ ਕੀ ਸੱਦ ਦਾ ਸੰਬੰਧ ਮੌਤ ਨਾਲ ਹੀ ਹੈ? ਨਹੀਂ, ਇਹ ਕਾਵਿ-ਰੂਪ ਹੈ। ਕਈ ਵਿਦਵਾਨਾਂ ਦਾ ਵਿਚਾਰ ਹੈ ਕਿ "'ਸੱਦ' ਵੀ ਮਰਸੀਏ ਵਾਂਗ ਕਿਸੇ ਦੀ ਮੌਤ ਤੋਂ ਪਿੱਛੋਂ ਲਿਖੀ ਜਾਂਦੀ ਹੈ। ਵਾਸਤਵ ਵਿਚ ਅਜਿਹੀ ਕੋਈ ਸ਼ਰਤ ਇਸ 'ਤੇ ਲਾਗੂ ਨਹੀਂ।"[੪] ਪ੍ਰੋ. ਸਾਹਿਬ ਸਿੰਘ ਨੇ ਭਾਸ਼ਾ-ਵਿਗਿਆਨ ਦੀ ਦ੍ਰਿਸ਼ਟੀ ਤੋਂ *ਸੱਦ* ਸ਼ਬਦ ਦਾ ਅਰਥ ਦਿੱਤਾ ਹੈ 'ਸੱਦ' ਲਫਜ਼ ਪੰਜਾਬੀ ਵਿਚ ਆਮ ਵਰਤਿਆ ਜਾਂਦਾ ਹੈ, ਇਸ ਦਾ ਅਰਥ ਹੈ 'ਵਾਜ'। ਇਹ ਲਫ਼ਜ਼ ਸੰਸਕ੍ਰਿਤ ਦੇ ਲਫ਼ਜ਼ 'ਸ਼ਬਦ' (शब्द) ਦਾ ਪ੍ਰਾਕ੍ਰਿਤ ਰੂਪ ਹੈ, ਸੱਦ (सद्) ਜੋ ਪੰਜਾਬੀ ਵਿਚ ਭੀ 'ਸੱਦ' ਹੈ। ਸੰਸਕ੍ਰਿਤ ਦੇ ਤਾਲਵੀ 'ਸ਼' (श) ਦੇ ਥਾਂ ਪ੍ਰਾਕ੍ਰਿਤ ਵਿਚ

** # ੮, ਦਸਮੇਸ਼ ਨਗਰ, ਪੁਲਿਸ ਲਾਈਨ ਰੋਡ, ਪਟਿਆਲਾ।*

ਦੰਤਵੀ 'ਸ' ਰਹਿ ਗਿਆ ਅਤੇ ਦੋ ਅੱਖਰਾਂ (ਦ੍ਵ) ਦੇ ਥਾਂ ਇਕ ਅੱਖਰ 'ਦ' ਦੀ ਹੀ ਦੋਹਰੀ ਆਵਾਜ਼ ਰਹਿ ਗਈ।"[੫] ਉਪਰੋਕਤ ਵਿਚਾਰ ਤੋਂ ਸ੍ਵੈ-ਸਪੱਸ਼ਟ ਹੈ ਕਿ ਸੱਦ ਕਿਸੇ ਵਿਛੜੇ ਸੱਜਣ ਦੀ ਯਾਦ ਵਿਚ ਲਿਖੀ ਗਈ ਰਚਨਾ ਹੈ ਜਿਸ ਵਿਚ ਵਿਯੋਗ ਦਾ ਦੁੱਖ ਵਰਣਨ ਕੀਤਾ ਜਾਂਦਾ ਹੈ ਤੇ ਇਹ ਰਚਨਾ ਉੱਚੀ ਸੁਰ ਵਿਚ ਹੇਕ ਲਗਾ ਕੇ ਗਾਈ ਜਾਂਦੀ ਹੈ ਜੋ ਕਿਸੇ ਵੀ ਛੰਦ ਵਿਚ ਲਿਖੀ ਜਾ ਸਕਦੀ ਹੈ।

(੨)

'ਸਦੁ' ਬਾਣੀ ਦੀ ਉਥਾਨਕਾ ਦਿੰਦਿਆਂ ਕਈ ਵਿਦਵਾਨਾਂ[੬] ਨੇ ਇਹ ਅਨੁਮਾਨ ਲਗਾਇਆ ਹੈ ਕਿ ਬਾਬਾ ਸੁੰਦਰ ਜੀ ਨੇ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਸਮਾਉਣ ਨੂੰ ਅੱਖੀਂ ਦੇਖਿਆ ਅਤੇ ਫਿਰ ਇਸ ਨੂੰ ਅੰਕਿਤ ਕਰ ਦਿੱਤਾ। ਇਤਿਹਾਸਕ ਤੌਰ 'ਤੇ ਇਹ ਗੱਲ ਠੀਕ ਨਹੀਂ ਹੈ ਕਿਉਂਕਿ ਜਦੋਂ ਸਤਿਗੁਰੂ ਜੀ ਨੇ ਅੰਤਿਮ ਕੌਤਕ ਕੀਤਾ ਉਸ ਸਮੇਂ ਬਾਬਾ ਸੁੰਦਰ ਜੀ ਦੇ ਪਿਤਾ ਬਾਬਾ ਆਨੰਦ ਜੀ ਦੀ ਉਮਰ ੨੦ ਸਾਲ ਸੀ। ਇਸ ਤੋਂ ਸਪੱਸ਼ਟ ਹੈ ਕਿ ਬਾਬਾ ਸੁੰਦਰ ਜੀ ਦੀ ਉਸ ਸਮੇਂ ਇੰਨੀ ਆਯੂ ਨਹੀਂ ਸੀ ਜੋ ਬਾਣੀ ਰਚਨਾ ਕਰ ਸਕਦੇ। ਡਾਕਟਰ ਰਤਨ ਸਿੰਘ (ਜੱਗੀ) ਦਾ ਵਿਚਾਰ ਹੈ, "ਸੰਭਵ ਹੈ ਉਸ ਨੇ ਆਪਣੇ ਵੱਡਿਆਂ ਤੋਂ ਗੁਰੂ ਅਮਰਦਾਸ ਜੀ ਵੱਲੋਂ ਆਪਣੇ ਅੰਤ-ਕਾਲ ਵੇਲੇ ਦਿੱਤੇ ਉਪਦੇਸ਼ ਨੂੰ ਸੁਣ ਕੇ ਕਲਮਬੰਦ ਕੀਤਾ ਹੋਵੇ।"[੭] ਸੰਪ੍ਰਦਾਈ ਗਿਆਨੀਆਂ ਦੀ ਦਿੱਤੀ ਉਥਾਨਕਾ ਤੋਂ ਵੀ ਇਹ ਗੱਲ ਸਪੱਸ਼ਟ ਹੈ। ਸੰਤ ਕਿਰਪਾਲ ਸਿੰਘ[੮] ਨੇ ਉਥਾਨਕਾ ਦਿੰਦਿਆਂ ਲਿਖਿਆ ਹੈ ਕਿ ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪਾਦਨ ਕਰਨ ਲਈ ਗੋਇੰਦਵਾਲ ਸਾਹਿਬ ਵਿਖੇ ਪੋਥੀਆਂ ਲੈਣ ਗਏ ਤਾਂ ਬਾਬਾ ਮੋਹਰੀ ਜੀ ਨੇ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਸਾਡੇ ਗ੍ਰਹਿ ਵਿਖੇ ਚਰਨ ਪਾਓ। ਸਾਹਿਬ ਗਏ ਤੇ ਉਨ੍ਹਾਂ ਦਾ ਬੜਾ ਮਾਣ-ਸਤਿਕਾਰ ਕੀਤਾ ਗਿਆ। ਉਹ ਉਥੇ ਰਾਤ ਰਹੇ। ਸਵੇਰੇ ਉਹ ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਦੇ ਦੇਹੁਰੇ ਨਮਸਕਾਰ ਕਰਨ ਲਈ ਗਏ। ਕੜਾਹ ਪ੍ਰਸ਼ਾਦ ਵਰਤਾਇਆ ਗਿਆ। ਇਥੇ ਬਾਬਾ ਸੁੰਦਰ ਜੀ ਵੀ ਉਨ੍ਹਾਂ ਦੇ ਨਾਲ ਸਨ ਤਾਂ ਸਤਿਗੁਰੂ ਜੀ ਨੇ ਆਖਿਆ, "ਹੇ ਸ਼ੁਭਮਤੀ! ਸ੍ਰੀ ਗੁਰੂ ਅਮਰਦਾਸ ਜੀ ਨੇ ਜਿਸ ਪ੍ਰਕਾਰ ਹਮਾਰੇ ਪਿਤਾ ਜੀ ਨੂੰ ਗੁਰਤਾ ਦਾ ਤਿਲਕ ਦਿੱਤਾ ਹੈ; ਔਰ ਅੰਤਮ ਸਮੇਂ ਜੋ ਜੋ ਬਚਨ ਕਹੇ ਹਨ, ਵੁਹ ਅਸਾਂ ਨੂੰ ਸਾਰੇ ਸੁਨਾਉਣਾ ਕਰੋ ਤਾਂ ਬਾਬਾ ਸੁੰਦਰ ਜੀ ਨੇ ਆਖਿਆ ਕਿ ਜਿਵੇਂ ਮੈਂ ਆਪਣੇ ਬਜ਼ੁਰਗਾਂ ਪਾਸੋਂ ਸੁਣਿਆ ਹੈ, ਆਪ ਜੀ ਨੂੰ ਸੁਣਾਉਂਦਾ ਹਾਂ। ਇਉਂ ਉਨ੍ਹਾਂ ਨੇ ਸੱਦ ਦੀ ਰਚਨਾ ਕੀਤੀ।" ਅਜਿਹੇ ਵਿਚਾਰ ਭਾਈ ਸੰਤੋਖ ਸਿੰਘ ਜੀ ਦੇ ਹਨ:

*ਸੁਨ ਸੁੰਦਰ ਨੇ ਸਦ ਬਨਾਵਾ।*
*ਸ੍ਰੀ ਅਰਜਨ ਕੋ ਸਕਲ ਸੁਨਾਵਾ॥*[੯]

ਭਾਈ ਨਿਹਾਲ ਸਿੰਘ ਨੇ ਇਸ ਨੂੰ ਸਪੱਸ਼ਟ ਕਰਦਿਆਂ ਲਿਖਿਆ ਹੈ,

"ਗੋਇੰਦਵਾਲ ਮੇਂ ਸ੍ਰੀ ਗੁਰੂ ਅਰਜਨ ਸਾਹਿਬ ਕੇ ਜਾਨੇ ਪਰ ਸੁੰਦਰ ਦਾਸ ਜੀ (ਗੁਰੂ ਅਮਰਦਾਸ ਜੀ ਕੇ ਪੜਪੋਤ੍ਰਾ) ਨੇ ਤੀਸਰੇ ਗੁਰੂ ਸਾਹਿਬ ਕੇ ਪਰਲੋਕ-ਗਮਨ ਕਾ ਸਮਾਚਾਰ (ਸਾਲ ੧੬੬੦ ਬਿ:) ਮੇਂ ਇਸ (ਸੱਦ) ਛੰਦ ਦੁਆਰਾ ਗੁਰੂ ਸਾਹਿਬ ਕੋ ਸੁਨਾਯਾ ਜਿਸ ਕੋ ਗੁਰਸਿਖੋਂ ਕੇ ਹਿਤਾਰਥ (ਪਾਂਚਵੇਂ) ਗੁਰੂ ਅਰਜਨ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਮੇਂ ਲਿਖਵਾਇਆ।"[10] ਉਪਰੋਕਤ ਵਿਚਾਰ ਤੋਂ ਸ੍ਵੈ-ਸਪੱਸ਼ਟ ਹੈ ਕਿ ਗੁਰੂ ਅਮਰਦਾਸ ਜੀ ਦੇ ਪੜਪੋਤੇ ਬਾਬਾ ਸੁੰਦਰ ਜੀ ਨੇ 'ਸਦੁ' ਲਿਖੀ ਜਿਸ ਵਿਚ ਬਜ਼ੁਰਗਾਂ ਪਾਸੋਂ ਸੁਣੇ ਸਮਾਚਾਰ ਅੰਕਿਤ ਕੀਤੇ ਤੇ ਇਹ ਰਚਨਾ ਉਸ ਸਮੇਂ ਦੀ ਨਹੀਂ ਹੈ ਜਦੋਂ ਸਤਿਗੁਰੂ ਅਮਰਦਾਸ ਜੀ ਜੋਤੀ ਜੋਤਿ ਸਮਾਏ, ਸਗੋਂ ਬਾਅਦ ਦੀ ਹੈ।

**(੩)**

ਇਸ ਬਾਣੀ ਦਾ ਇਤਿਹਾਸਕ ਮਹੱਤਵ ਵੀ ਹੈ। ਸਤਿਗੁਰੂ ਜੀ ਨੇ ਆਪਣੇ ਅੰਤਮ ਸਮੇਂ ਆਪ ਗੁਰੂ ਰਾਮਦਾਸ ਜੀ ਨੂੰ ਗੁਰਗੱਦੀ ਬਖਸ਼ੀ ਸੀ ਅਤੇ ਸਾਰਿਆਂ ਨੂੰ ਭਾਵ ਸੰਗਤ ਤੇ ਪਰਵਾਰ ਨੂੰ ਉਨ੍ਹਾਂ ਦੇ ਚਰਨੀਂ ਲਗਾਇਆ ਸੀ:

*ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ॥*
*ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ॥* *(ਪੰਨਾ ੯੨੩)*

ਸਿੱਖ ਇਤਿਹਾਸ ਤੇ ਮੌਖਿਕ ਪਰੰਪਰਾ ਅਨੁਸਾਰ ਗੁਰੂ-ਪੁੱਤਰਾਂ ਨੇ ਗੁਰੂ ਰਾਮਦਾਸ ਜੀ ਨੂੰ ਗੁਰੂ ਮੰਨਣੋਂ ਇਨਕਾਰ ਕਰ ਦਿੱਤਾ ਸੀ ਕਿਉਂਕਿ ਉਹ ਆਪ ਗੁਰਗੱਦੀ ਦੇ ਵਾਰਸ ਬਣਨ ਦੀ ਕਾਮਨਾ ਕਰਦੇ ਸਨ ਪਰ ਆਖਰ ਸਤਿਗੁਰੂ ਦੇ ਹੁਕਮ ਨੂੰ ਸਿਰ ਨਿਵਾਇਆ ਤੇ ਗੁਰੂ ਰਾਮਦਾਸ ਜੀ ਨੂੰ ਮੱਥਾ ਟੇਕਿਆ ਅਤੇ ਜਿਹੜੇ ਉਨ੍ਹਾਂ ਦੇ ਨਿੰਦਕ ਨਹੀਂ ਨਿਵਦੇ ਸਨ ਉਨ੍ਹਾਂ ਨੂੰ ਸਤਿਗੁਰੂ ਨੇ ਆਪ ਗੁਰੂ ਰਾਮਦਾਸ ਜੀ ਦੇ ਪੈਰੀਂ ਪਾ ਕੇ ਕਲ-ਕਲੇਸ਼ ਦੂਰ ਕਰਨ ਦਾ ਸਫ਼ਲ ਯਤਨ ਕੀਤਾ ਸੀ। ਬਾਬਾ ਸੁੰਦਰ ਜੀ ਦੇ ਬਚਨ ਹਨ:

*ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ॥*
*ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ॥*
*ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ॥*
*ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ॥*
*ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ॥*
*ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ॥*

*(ਪੰਨਾ ੯੨੪)*

ਉਪਰੋਕਤ ਵਿਚਾਰ ਤੋਂ ਸਪੱਸ਼ਟ ਹੈ ਕਿ ਗੁਰੂ ਅਮਰਦਾਸ ਜੀ ਨੇ ਆਪਣੇ ਹੱਥੀਂ ਗੁਰਿਆਈ ਸ੍ਰੀ ਗੁਰੂ ਰਾਮਦਾਸ ਜੀ ਨੂੰ ਬਖਸ਼ੀ। ਜੋ ਉਨ੍ਹਾਂ ਨੂੰ ਨਹੀਂ ਮੰਨਦੇ ਸਨ, ਉਨ੍ਹਾਂ ਨੂੰ ਆਪ ਸਤਿਗੁਰੂ ਜੀ ਦੇ ਚਰਨੀਂ ਲਗਾਇਆ। ਇਹ ਅਹਿਸਾਸ ਸਭ ਨੂੰ ਕਰਵਾ

ਦਿੱਤਾ ਕਿ ਇਹ ਗੁਰਿਆਈ ਪਰਮਾਤਮਾ ਦੇ ਹੁਕਮ ਅਨੁਸਾਰ ਗੁਰੂ ਰਾਮਦਾਸ ਜੀ ਨੂੰ ਦਿੱਤੀ ਹੈ ਜਿਸ ਨੂੰ ਸਭ ਨੇ ਸਵੀਕਾਰ ਕਰ ਲਿਆ ਅਤੇ ਸਾਰੇ ਉਨ੍ਹਾਂ ਦੇ ਚਰਨੀਂ ਲੱਗ ਕੇ ਸ਼ੁਭ ਮਾਰਗ 'ਤੇ ਚੱਲਣ ਲੱਗੇ। ਇਉਂ ਇਸ ਛੋਟੇ ਆਕਾਰ ਦੀ ਪਾਵਨ ਬਾਣੀ ਨੂੰ ਸਿੱਖ ਇਤਿਹਾਸ ਲਿਖਣ ਲਈ ਸ੍ਰੋਤ ਵਜੋਂ ਵਰਤਿਆ ਜਾ ਸਕਦਾ ਹੈ ਜੋ ਅਤਿ ਪ੍ਰਾਚੀਨ ਤੇ ਪ੍ਰਮਾਣਿਕ ਹੈ।

**(੪)**

ਜਦੋਂ ਬੰਦੇ ਦੀ ਉਮਰ ਖ਼ਤਮ ਹੋ ਜਾਂਦੀ ਹੈ ਤਾਂ ਉਸ ਦੀ ਆਤਮਾ ਸਰੀਰ ਨੂੰ ਤਿਆਗ ਦਿੰਦੀ ਹੈ। ਇਹ ਸਰੀਰ ਨਿਰਜਿੰਦ ਮਿੱਟੀ ਦੀ ਢੇਰੀ ਹੀ ਰਹਿ ਜਾਂਦਾ ਹੈ ਜਿਸ ਨੂੰ ਬਿਲੇ ਲਗਾਉਣ ਲਈ ਵਿਭਿੰਨ ਧਰਮਾਂ ਅਤੇ ਦੇਸ਼ਾਂ ਨੇ ਵਿਭਿੰਨ ਵਿਧੀਆਂ ਅਪਣਾਈਆਂ ਹਨ। ਇਨ੍ਹਾਂ ਰਸਮਾਂ-ਰਿਵਾਜਾਂ ਅਨੁਸਾਰ ਅੰਤਿਮ ਕਿਰਿਆ ਕੀਤੀ ਜਾਂਦੀ ਹੈ। ਹਿੰਦੂ ਧਰਮ ਦੀਆਂ ਇਨ੍ਹਾਂ ਰੀਤਾਂ-ਰਿਵਾਜਾਂ ਨੂੰ ਸਤਿਗੁਰੂ ਜੀ ਨੇ ਅਰਥਹੀਣ ਦੱਸਿਆ ਕਿਉਂਕਿ ਇਨ੍ਹਾਂ ਵਿਚ ਹੁਣ ਦਿਖਾਵਾ ਜਾਂ ਪਾਖੰਡ ਪ੍ਰਧਾਨ ਸੀ। ਸਤਿਗੁਰੂ ਨੇ ਗੁਰਮਤਿ ਅਨੁਸਾਰ ਅੰਤਿਮ ਕਿਰਿਆ-ਕਰਮ ਕਰਨ ਲਈ ਰਾਹ ਵਿਖਾਇਆ। ਇਸ ਦੀ ਮਹੱਤਤਾ ਨੂੰ ਸਮਝਣ ਲਈ ਗੁਰੂ ਸਾਹਿਬ ਤੋਂ ਪੂਰਵ-ਪ੍ਰਚਲਿਤ ਹਿੰਦੂ ਧਰਮ ਦੀਆਂ ਰਸਮਾਂ ਬਾਰੇ ਸੰਖਿਪਤ ਜਾਣਕਾਰੀ ਦੇਣੀ ਜ਼ਰੂਰੀ ਭਾਸਦੀ ਹੈ।

ਹਿੰਦੂ ਧਰਮ[੧੧] ਅਨੁਸਾਰ ਜਦੋਂ ਪ੍ਰਾਣੀ ਅੰਤਿਮ ਸਵਾਸਾਂ 'ਤੇ ਹੁੰਦਾ ਸੀ ਤਾਂ ਉਸ ਨੂੰ ਧਰਤੀ ਉੱਪਰ ਲੰਮਾ ਪਾ ਦਿੱਤਾ ਜਾਂਦਾ ਸੀ ਕਿਉਂਕਿ ਇਹ ਵਿਸ਼ਵਾਸ ਤੇ ਮਾਨਤਾ ਸੀ ਕਿ ਇਉਂ ਜਾਨ ਸੌਖੀ ਨਿਕਲਦੀ ਹੈ। ਉਸ ਦੇ ਨਜ਼ਦੀਕ ਘਿਉ ਦਾ ਦੀਵਾ ਬਾਲ ਕੇ ਰੱਖਿਆ ਜਾਂਦਾ ਹੈ ਤੇ ਕਈ ਥਾਈਂ ਮੁਰਦੇ ਦੀ ਤਲੀ ਉੱਪਰ ਦੀਵਾ ਰੱਖਣ ਦੀ ਰੀਤ ਹੈ। ਲੋਕ-ਵਿਸ਼ਵਾਸ ਹੈ ਕਿ ਇਹ ਦੀਵਾ ਉਸ ਦਾ ਪਰਲੋਕ ਦਾ ਮਾਰਗ ਰੁਸ਼ਨਾਉਂਦਾ ਹੈ ਤੇ ਪ੍ਰਾਣੀ ਅਸਾਨੀ ਨਾਲ ਯਮਲੋਕ ਵਿਚ ਪੁੱਜ ਜਾਂਦਾ ਹੈ। ਹਿੰਦੂ ਸ਼ਾਸਤਰਾਂ ਅਨੁਸਾਰ ਜੀਵਾਤਮਾ ਨੂੰ ਪਿੱਤਰ-ਲੋਕ ਤਕ ਪਹੁੰਚਣ ਲਈ ੩੬੦ ਦਿਨ ਲੱਗਦੇ ਹਨ ਜਿਸ ਕਾਰਨ ਕਈ ਅੰਧਵਿਸ਼ਵਾਸੀ ੩੬੦ ਦਿਨ ਘਰ ਦੀਵਾ ਬਾਲ ਕੇ ਰੱਖਦੇ ਹਨ ਕਿ ਉਨ੍ਹਾਂ ਦੇ ਮਰੇ ਸਨਬੰਧੀ ਨੂੰ ਯਮ-ਮਾਰਗ 'ਤੇ ਚਾਨਣਾ ਰਹੇ। ਇਸ ਤੋਂ ਇਲਾਵਾ ਸ਼ਨੀ ਦੇਵਤੇ ਦੇ ਮੰਦਰ ਵਿਚ ਵੀ ੩੬੦ ਦਿਨ ਦੀਵੇ ਜਗਾਏ ਜਾਂਦੇ ਹਨ।

ਪ੍ਰਾਣੀ ਨਮਿਤ ਦਾਨ ਦੇਣ ਲਈ ਪਿੰਡ ਬਣਾਏ ਜਾਂਦੇ ਹਨ ਜੋ ਜੌਂ ਦੇ ਆਟੇ ਦੇ ਹੁੰਦੇ ਹਨ। ਇਨ੍ਹਾਂ ਪਿੰਡਾਂ ਨੂੰ ਪਤਲਾਂ 'ਤੇ ਰੱਖ ਕੇ ਮਨਸਾਇਆ ਜਾਂਦਾ ਹੈ। ਅਰਥੀ ਜਾਂ ਬਿਬਾਣ ਉੱਪਰ ਮੁਰਦੇ ਨੂੰ ਲਿਟਾ ਕੇ ਇਕ ਪਿੰਡ ਰੱਖਿਆ ਜਾਂਦਾ ਹੈ। ਘਰ ਦਾ ਦਰਵਾਜ਼ਾ ਲੰਘ ਕੇ ਦੂਸਰਾ ਅਤੇ ਪਿੰਡ ਦਾ ਦਰਵਾਜ਼ਾ ਲੰਘ ਕੇ ਤੀਸਰਾ ਅਤੇ ਮਸਾਣਾਂ ਵਿਚ ਚੌਥਾ ਪਿੰਡ ਦੇਣ ਦੀ ਪ੍ਰਥਾ ਹੈ। ਜਦੋਂ ਚਿਖਾ ਤਿਆਰ ਹੋ ਜਾਂਦੀ ਹੈ ਤਾਂ ਮੁਰਦੇ ਦੀ ਛਾਤੀ ਉੱਪਰ ਤੁਲਸੀ ਤੇ ਸੰਦਲ ਦੇ ਪੱਤੇ ਰੱਖ ਕੇ ਆਖ਼ਰੀ ਪਿੰਡ ਦੇਣ ਦੀ ਰਸਮ

ਪੂਰੀ ਕੀਤੀ ਜਾਂਦੀ ਹੈ। ਘਰ ਤੇ ਮਸਾਣਾਂ ਦੇ ਦਰਮਿਆਨ ਮਿਰਤਕ ਦੀ ਅਰਥੀ ਰੱਖ ਘੜਾ ਭੰਨਿਆ ਜਾਂਦਾ ਹੈ ਤੇ ਉਸ ਮਿਰਤਕ ਪ੍ਰਾਣੀ ਦੇ ਪੁੱਤਰ ਜਾਂ ਸਕੇ-ਸਨਬੰਧੀ ਧਾਹ ਮਾਰਦੇ ਹਨ। ਇਹ ਲੋਕ-ਵਿਸ਼ਵਾਸ ਹੈ ਕਿ ਮੌਤ ਉਪਰੰਤ ਆਤਮਾ ਸਰੀਰ ਦੇ ਮੋਹ ਕਰਕੇ ਨਾਲ ਫਿਰਦੀ ਹੈ ਜਿਸ ਨੂੰ ਇਸ ਭਿਆਨਕ ਆਵਾਜ਼ ਨਾਲ ਡਰਾ ਕੇ ਭਜਾ ਦਿੱਤਾ ਜਾਂਦਾ ਹੈ। ਇਹ ਵਿਸ਼ਵਾਸ ਵੀ ਹੈ ਕਿ ਆਤਮਾ ੧੩ ਦਿਨ ਪ੍ਰੇਤ ਬਣ ਕੇ ਘਰ ਦੁਆਲੇ ਭਟਕਦੀ ਰਹਿੰਦੀ ਹੈ। ਮ੍ਰਿਤ-ਪ੍ਰਾਣੀ ਦਾ ਪੁੱਤਰ ੧੩ ਦਿਨ ਪਹਿਰ ਰਾਤ ਰਹਿੰਦੀ ਬਹੁਤ ਉੱਚੀ ਆਵਾਜ਼ ਵਿਚ ਢਾਹ ਮਾਰਦਾ ਹੁੰਦਾ ਸੀ, ਜਿਸ ਦਾ ਮੰਤਵ ਪ੍ਰੇਤ-ਆਤਮਾ ਨੂੰ ਡਰਾਉਣਾ ਹੁੰਦਾ ਸੀ। ਮੁਰਦੇ ਨੂੰ ਅਗਨ-ਭੇਟ ਕਰਨ ਮਗਰੋਂ ਜਦੋਂ ਉਸ ਦੀ ਖੋਪੜੀ ਨਜ਼ਰ ਆਉਣ ਲੱਗਦੀ ਹੈ ਤਾਂ ਉਸ ਵਿਚ ਡੰਡਾ ਮਾਰ ਕੇ ਕਪਾਲ-ਕਿਰਿਆ ਕੀਤੀ ਜਾਂਦੀ ਹੈ।

ਮੌਤ ਤੋਂ ਤੀਸਰੇ ਦਿਨ ਮਿਰਤਕ ਦੀਆਂ ਅਸਥੀਆਂ ਚੁਗੀਆਂ ਜਾਂਦੀਆਂ ਹਨ ਜਿਨ੍ਹਾਂ ਨੂੰ ਫੁੱਲ ਚੁਗਣੇ ਆਖਿਆ ਜਾਂਦਾ ਹੈ। ਇਸ ਕਾਰਜ ਲਈ ਇਕ ਛੋਟੀ ਜਿਹੀ ਫਹੁੜੀ, ਚਾਰ ਕਿੱਲੀਆਂ ਤੇ ਫੁੱਲ ਪਾਉਣ ਲਈ ਇਕ ਗੁਥਲੀ ਲੈ ਕੇ ਮੜ੍ਹੀਆਂ ਵਿਚ ਜਾਂਦੇ ਹਨ। ਇਸਤਰੀਆਂ ਦੇ ਫੁੱਲ ਪਾਉਣ ਲਈ ਲਾਲ ਅਤੇ ਪੁਰਸ਼ਾਂ ਲਈ ਚਿੱਟੀ ਗੁਥਲੀ ਦੀ ਵਰਤੋਂ ਕੀਤੀ ਜਾਂਦੀ ਹੈ। ਫੁੱਲ ਚੁਗ ਕੇ ਉਨ੍ਹਾਂ ਨੂੰ ਦੁੱਧ ਵਿਚ ਧੋਤਾ ਜਾਂਦਾ ਹੈ। ਫਿਰ ਇਨ੍ਹਾਂ ਨੂੰ ਹਰਿਦੁਆਰ ਜਾ ਕੇ ਗੰਗਾ ਵਿਚ ਪਾਇਆ ਜਾਂਦਾ ਹੈ। ਉਥੇ ਪੰਡਤ ਕਈ ਪ੍ਰਕਾਰ ਦੇ ਕਿਰਿਆ-ਕਰਮ ਕਰਦੇ ਹਨ। ਹਿੰਦੂ ਮਤ ਅਨੁਸਾਰ ਅਜਿਹਾ ਨਾ ਕਰਨ 'ਤੇ ਮਿਰਤਕ ਦੀ ਗਤੀ ਨਹੀਂ ਹੁੰਦੀ ਦਾ ਵਿਸ਼ਵਾਸ ਕੀਤਾ ਜਾਂਦਾ ਹੈ ਤੇ ਸਮਝਿਆ ਜਾਂਦਾ ਹੈ ਕਿ ਉਹ ਭੂਤ-ਪ੍ਰੇਤ ਬਣ ਕੇ ਭਟਕਦਾ ਰਹਿੰਦਾ ਹੈ।

ਮਿਰਤਕ ਦੇ ਸਸਕਾਰ ਤੋਂ ਕਿਰਿਆ ਵਾਲੇ ਦਿਨ ਤਕ ਗਰੁੜ ਪੁਰਾਣ ਦੀ ਕਥਾ ਘਰ ਵਿਚ ਕਰਵਾਈ ਜਾਂਦੀ ਹੈ। ਗਰੁੜ ਵਿਸ਼ਨੂੰ ਦਾ ਵਾਹਣ ਹੈ ਜਿਸ ਨੂੰ ਉਹ ਜਮ-ਮਾਰਗ ਦਾ ਹਾਲ ਸੁਣਾਉਂਦੇ ਹਨ ਜੋ ਭਿਆਨਕ ਹੈ। ਕਥਾਵਾਚਕ ਬ੍ਰਾਹਮਣ ਦੀ ਪ੍ਰਸੰਨਤਾ ਹਾਸਲ ਕਰਨੀ ਅਤਿ ਜ਼ਰੂਰੀ ਸਮਝੀ ਜਾਂਦੀ ਹੈ ਕਿਉਂਕਿ ਇਸ ਦੀ ਪ੍ਰਸੰਨਤਾ ਕਾਰਨ ਹੀ ਵਿਸ਼ਨੂੰ ਦੇਵਤਾ ਪ੍ਰਸੰਨ ਹੁੰਦੇ ਖ਼ਿਆਲ ਕੀਤੇ ਜਾਂਦੇ ਹਨ। ਕਥਾਵਾਚਕ ਬ੍ਰਾਹਮਣ ਨੂੰ ਗਊ, ਅੰਨ, ਧਨ, ਸੋਨਾ, ਬਸਤਰ ਆਦਿ ਦਾਨ ਕੀਤੇ ਜਾਂਦੇ ਹਨ।

ਮਰਨ ਤੋਂ ਸਾਲ ਮਗਰੋਂ ਬਰਸੀ/ਵਰ੍ਹੀਣਾ ਕੀਤਾ ਜਾਂਦਾ ਹੈ। ਪ੍ਰਾਣੀ ਨਮਿਤ ਪੁੰਨ-ਦਾਨ ਕੀਤਾ ਜਾਂਦਾ ਹੈ। ਸਭ ਨੂੰ ਰੋਟੀ ਆਦਿ ਖੁਆਈ ਜਾਂਦੀ ਹੈ। ਹਰ ਸਾਲ ਸ਼ਰਾਧ ਕੀਤੇ ਜਾਂਦੇ ਹਨ। ਬਹੁਤ ਲੰਮੀ ਉਮਰ ਭੋਗ ਕੇ ਮਰੇ ਪੜਪੋਤਰਿਆਂ ਵਾਲੇ ਵਿਅਕਤੀ ਨੂੰ ਵੱਡਾ ਕੀਤਾ ਜਾਂਦਾ ਹੈ। ਉਸ ਦੀ ਅਰਥੀ ਫੁੱਲਾਂ ਨਾਲ ਸਜਾਈ ਜਾਂਦੀ ਹੈ। ਸੁੰਦਰ ਕੱਪੜਿਆਂ ਵਿਚ ਦੇਹ ਕੱਜੀ ਜਾਂਦੀ ਹੈ। ਪੋਤਰੇ-ਪੜਪੋਤਰੇ ਉਸ ਦੀ ਅਰਥੀ ਉੱਪਰੋਂ

ਮਖਾਣੇ, ਛੁਹਾਰੇ ਤੇ ਪੈਸੇ ਦੀ ਸੋਟ ਕਰਦੇ ਹਨ। ਇਸ ਅੰਤਿਮ ਰਸਮ ਨੂੰ ਬਿਬਾਣ ਕੱਢਣਾ ਆਖਿਆ ਜਾਂਦਾ ਹੈ। ਇਹ ਰਸਮਾਂ ਅੱਜ ਵੀ ਹਿੰਦੂ ਪਰਵਾਰਾਂ ਵਿਚ ਪ੍ਰਚਲਿਤ ਹਨ।

(੫)

ਗੁਰੂ ਨਾਨਕ ਸਾਹਿਬ ਦੇ ਆਗਮਨ ਨਾਲ ਦੇਸ਼ ਦੇ ਲੋਕ-ਜੀਵਨ ਵਿਚ ਬਹੁਤ ਭਾਰੀ ਪਰਿਵਰਤਨ ਆਇਆ। ਉਨ੍ਹਾਂ ਨੇ ਸਪੱਸ਼ਟ ਕੀਤਾ ਕਿ ਜੀਵਨ-ਮਰਨ ਪ੍ਰਭੂ ਦੀ ਰਜ਼ਾ ਹੈ। ਸਮੇਂ ਨਾਲ ਸਭ ਨੇ ਹੀ ਇਸ ਸੰਸਾਰ ਨੂੰ ਤਿਆਗਣਾ ਹੈ। ਇਸ ਅਸਲੀਅਤ ਦਾ ਗਿਆਨ ਜਿਸ ਨੂੰ ਹੋਵੇਗਾ ਉਹ ਕਦੇ ਵੀ ਨਹੀਂ ਰੋਵੇਗਾ ਸਗੋਂ ਪ੍ਰਭੂ ਦੇ ਭਾਣੇ ਨੂੰ ਮਿੱਠਾ ਕਰਕੇ ਮੰਨੇਗਾ ਤੇ ਸਹਿਜ ਅਵਸਥਾ ਵਿਚ ਟਿਕਿਆ ਰਹੇਗਾ।

ਸਤਿਗੁਰੂ ਦਾ ਵਿਚਾਰ ਹੈ ਇਹ ਦੀਵਾ ਜਗਾਉਣਾ, ਪਿੰਡ ਭਰਾਉਣੇ, ਸ਼ਰਾਧ ਆਦਿ ਕਰਨੇ ਫੋਕਟ ਕਰਮ ਹਨ ਕਿਉਂਕਿ ਜਮ-ਮਾਰਗ ਤੇ ਪਰਲੋਕ ਵਿਚ ਤਾਂ ਕੇਵਲ ਸ਼ੁਭ ਕਰਮ, ਪ੍ਰਭੂ ਨਾਮ-ਸਿਮਰਨ ਅਤੇ ਉੱਚਾ ਆਚਾਰ ਹੀ ਕੰਮ ਆਉਂਦਾ ਹੈ। ਅਜਿਹਾ ਮਨੁੱਖ ਹੀ ਮੁਕਤ ਹੋ ਕੇ ਸੱਚਖੰਡ ਵਿਚ ਸਦੀਵ-ਕਾਲ ਲਈ ਟਿਕ ਜਾਂਦਾ ਹੈ।

ਗੁਰੂ ਅਮਰਦਾਸ ਜੀ ਨੇ ਅੰਤਿਮ ਸਮੇਂ ਜੋ ਉਪਦੇਸ਼ ਸੰਗਤਾਂ ਤੇ ਪਰਵਾਰ ਦੇ ਜੀਆਂ ਨੂੰ ਦਿੱਤਾ ਉਹ ਗੁਰੂ ਨਾਨਕ ਸਾਹਿਬ ਵਾਲਾ ਹੈ। ਆਪ ਜੀ ਦਾ ਆਦੇਸ਼ ਹੈ ਕਿ ਪਰਮਾਤਮਾ ਹਮੇਸ਼ਾਂ ਆਪਣੇ ਭਗਤਾਂ ਨੂੰ ਪਿਆਰ ਕਰਦਾ ਹੈ ਤੇ ਉਨ੍ਹਾਂ ਦੀ ਲੋਕ-ਪਰਲੋਕ ਵਿਚ ਰੱਖਿਆ ਕਰਦਾ ਹੈ। ਗੁਰੂ ਅਮਰਦਾਸ ਜੀ ਪ੍ਰਭੂ ਦੇ ਭਗਤ ਹਨ ਤੇ ਉਨ੍ਹਾਂ ਨੂੰ ਪਰਮ-ਪਦਵੀ ਪ੍ਰਾਪਤ ਹੋਈ ਹੈ। ਬਾਬਾ ਸੁੰਦਰ ਜੀ ਦੇ ਬਚਨ ਹਨ :

*ਪਰਸਾਦਿ ਨਾਨਕ ਗੁਰੂ ਅੰਗਦ ਪਰਮ ਪਦਵੀ ਪਾਵਹੇ॥* *(ਪੰਨਾ ੯੨੩)*

ਪਰਮਾਤਮਾ ਦਾ ਭਾਣਾ ਹੈ ਕਿ ਗੁਰੂ ਜੀ ਨੂੰ ਇਸ ਸੰਸਾਰ ਵਿੱਚੋਂ ਪਰਲੋਕ ਜਾਣ ਲਈ ਸੱਦਾ ਆਇਆ ਹੈ। ਆਪ ਨੇ ਖਿੜੇ-ਮੱਥੇ ਮੰਨਿਆ ਹੈ:

*ਹਰਿ ਭਾਣਾ ਗੁਰ ਭਾਇਆ ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ॥* *(ਉਹੀ)*

ਸਤਿਗੁਰੂ ਨੇ ਅੰਤਿਮ ਸਮੇਂ ਪਰਮਾਤਮਾ ਦੇ ਨਾਮ ਦੀ ਮਹਿਮਾ ਕਹੀ ਤੇ ਪਰਮਾਤਮਾ ਦੇ ਸਨਮੁਖ ਅਰਜ਼ੋਈ ਕੀਤੀ, 'ਆਪ ਪਰਲੋਕ ਵਿਚ ਰਖਿਆ ਕਰੋ ਕਿਉਂਕਿ ਨਾਮ ਹੀ ਸਭ ਥਾਂ ਸਹਾਈ ਹੁੰਦਾ ਹੈ, ਉਸ ਦਾ ਜਾਪ ਕੀਤਾ। ਸਤਿਗੁਰੂ ਜੀ ਦੀ ਅਰਦਾਸ ਪ੍ਰਭੂ ਨੇ ਸੁਣੀ ਤੇ ਉਨ੍ਹਾਂ ਦੀ ਉੱਚ ਕਰਨੀ ਨੂੰ ਸ਼ਾਬਾਸ਼ ਦਿੱਤੀ। ਬਾਬਾ ਸੁੰਦਰ ਜੀ ਦੇ ਸ਼ਬਦ ਹਨ:

*ਸਤਿਗੁਰੁ ਕਰੇ ਹਰਿ ਪਹਿ ਬੇਨਤੀ ਮੇਰੀ ਪੈਜ ਰਖਹੁ ਅਰਦਾਸਿ ਜੀਉ॥*
*ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ॥*
*ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ॥*
*ਸਤਿਗੁਰੂ ਕੀ ਬੇਨਤੀ ਪਾਈ ਹਰਿ ਪ੍ਰਭਿ ਸੁਣੀ ਅਰਦਾਸਿ ਜੀਉ॥*

*ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ ਧਨੁ ਧਨੁ ਕਹੈ ਸਾਬਾਸਿ ਜੀਉ॥*

*(ਉਹੀ)*

ਗੁਰੂ ਅਮਰਦਾਸ ਜੀ ਨੇ ਮੌਤ ਦੀ ਅਟੱਲਤਾ ਬਾਰੇ ਸਪੱਸ਼ਟ ਕੀਤਾ ਹੈ ਕਿ ਆਉਣਾ-ਜਾਣਾ ਪ੍ਰਭੂ ਦੇ ਭਾਣੇ ਵਿਚ ਹੈ। ਪ੍ਰਭੂ-ਇੱਛਾ ਹੈ ਕਿ ਮੈਂ ਉਨ੍ਹਾਂ ਪਾਸ ਜਾਵਾਂ। ਮੈਂ ਜਾ ਰਿਹਾ ਹਾਂ। ਭਾਣੇ ਵਿਚ ਹਾਂ ਜਿਸ ਕਾਰਨ ਪਰਮਾਤਮਾ ਪ੍ਰਸੰਨ ਹੈ। ਤੁਸੀਂ ਮੇਰੇ ਪਰਵਾਰ ਵਾਲੇ ਸਭ ਇਹ ਮੰਨ ਲਉ ਕਿ ਇਹ ਪ੍ਰਭੂ-ਦਰਗਾਹ ਨੂੰ ਕੂਚ ਅਟੱਲ ਹੈ। ਇਸ ਵਿਚ ਕੋਈ ਵਿਘਨ ਪਾਉਣ ਦੇ ਸਮਰੱਥ ਨਹੀਂ ਹੈ। ਬਾਬਾ ਸੁੰਦਰ ਜੀ ਦੇ ਬਚਨ ਹਨ:

*ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ॥*
*ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ॥*
*ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ॥*
*ਆਨੰਦ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ॥*
*ਤੁਸੀ ਪੁਤ ਭਾਈ ਪਰਵਾਰੁ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ ਜੀਉ॥*
*ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ॥*

*(ਉਹੀ)*

ਸਤਿਗੁਰੂ ਅਮਰਦਾਸ ਜੀ ਨੇ ਆਪਣੀ ਇੱਛਾ ਅਨੁਸਾਰ ਸਾਰੇ ਪਰਵਾਰ ਨੂੰ ਪਾਸ ਬੁਲਾਇਆ ਅਤੇ ਉਨ੍ਹਾਂ ਨੂੰ ਉਪਦੇਸ਼ ਦਿੱਤਾ ਜਾਂ ਹਦਾਇਤ ਕੀਤੀ ਕਿ ਮੇਰੇ ਪਰਲੋਕ ਗਮਨ ਤੋਂ ਬਾਅਦ ਕਿਸੇ ਨੇ ਬਿਲਕੁਲ ਨਹੀਂ ਰੋਣਾ ਜੈਸੇ ਦੁਨੀਆਂ ਦੇ ਹੋਰ ਲੋਕ ਕਰਦੇ ਨੇ। ਜੇ ਕੋਈ ਰੋਵੇਗਾ ਤਾਂ ਮੈਨੂੰ ਇਹ ਬਿਲਕੁਲ ਚੰਗਾ ਨਹੀਂ ਲੱਗੇਗਾ। ਜੇਕਰ ਬੰਦੇ ਦੇ ਕਿਸੇ ਦੋਸਤ-ਮਿੱਤਰ ਨੂੰ ਕੋਈ ਵਡਿਆਈ ਮਿਲਦੀ ਹੈ ਤਾਂ ਉਹ ਪ੍ਰਸੰਨ ਹੁੰਦਾ ਹੈ। ਪਿਆਰਿਓ! ਮੈਨੂੰ ਵੀ ਤਾਂ ਪ੍ਰਭੂ ਦੀ ਦਰਗਾਹ ਵਿਚ ਆਦਰ-ਮਾਣ ਮਿਲ ਰਿਹਾ ਹੈ। ਸੋ ਤੁਸੀਂ ਸਾਰੇ ਪ੍ਰਸੰਨ ਹੋਣਾ। ਰੋਣਾ ਨਹੀਂ ਜੀ। ਬਾਬਾ ਸੁੰਦਰ ਜੀ ਦੇ ਬਚਨ ਹਨ:

*ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ॥*
*ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ॥*
*ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ॥*
*ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ॥* *(ਉਹੀ)*

ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਸਨਬੰਧੀਆਂ ਤੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਮੇਰੇ ਪਰਲੋਕ ਗਮਨ ਉਪਰੰਤ ਕੀਰਤਨ ਕਰਿਓ ਅਤੇ ਪਰਮਾਤਮਾ ਦੇ ਪੰਡਤਾਂ ਭਾਵ ਸੰਤ-ਜਨਾਂ ਨੂੰ ਬੁਲਾ ਲਿਓ ਜੋ ਹਰਿ-ਜਸ ਦਾ ਗਾਇਨ ਕਰਨ ਜਾਂ ਬਾਤਾਂ ਪਾਉਣ। ਅਕਾਲ ਪੁਰਖ ਦੀ ਕਥਾ ਹੀ ਕੀਤੀ ਜਾਣੀ ਚਾਹੀਦੀ ਹੈ। ਪ੍ਰਭੂ-ਨਾਮ ਹੀ ਸੁਣਿਆ ਜਾਣਾ ਚਾਹੀਦਾ ਹੈ। ਗੁਰੂ ਨੂੰ ਸਿਰਫ਼ ਪਰਮਾਤਮਾ ਦਾ ਪਿਆਰ ਹੀ ਚੰਗਾ ਲੱਗਦਾ ਹੈ।

ਪਿੰਡ, ਪਤਲ, ਦੀਵਾ, ਫੁਲ ਆਦਿ ਸਭਨਾਂ ਨੂੰ ਗੁਰੂ ਸਤਸੰਗ ਤੋਂ ਸਦਕੇ ਕਰਦਾ ਹੈ। ਇਸ ਦਾ ਭਾਵ ਹੈ ਪਰੰਪਰਾਗਤ ਰਸਮਾਂ ਨੂੰ ਤਿਆਗ ਕੇ ਇਨ੍ਹਾਂ ਨਵੇਂ ਵਿਚਾਰਾਂ ਨੂੰ ਅਪਣਾਇਆ ਜਾਵੇ। ਬਾਬਾ ਸੁੰਦਰ ਜੀ ਦੇ ਬਚਨ ਹਨ:

*ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥*
*ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥*
*ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ॥*
*ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ॥* *(ਪੰਨਾ ੯੨੩)*

ਜੋ-ਜੋ ਹੁਕਮ ਸ੍ਰੀ ਗੁਰੂ ਅਮਰਦਾਸ ਜੀ ਨੇ ਕੀਤੇ ਉਨ੍ਹਾਂ ਨੂੰ ਸਿੱਖਾਂ ਨੇ ਸਵੀਕਾਰ ਕਰ ਲਿਆ ਅਤੇ ਉਸ ਅਨੁਸਾਰ ਭਵਿੱਖ ਵਿਚ ਚੱਲਣ ਦਾ ਯਤਨ ਕੀਤਾ।

ਉਪਰੋਕਤ ਵਿਚਾਰ ਤੋਂ ਸਵੈ-ਸਪੱਸ਼ਟ ਹੈ ਕਿ:

(ੳ) 'ਸਦੁ' ਦੀ ਰਚਨਾ ਗੁਰੂ ਅਮਰਦਾਸ ਜੀ ਦੇ ਪੜਪੋਤਰੇ ਨੇ ਉਨ੍ਹਾਂ ਦੇ ਜੋਤੀ ਜੋਤਿ ਸਮਾਉਣ ਤੋਂ ਕਾਫੀ ਵਰ੍ਹਿਆਂ ਮਗਰੋਂ ਕੀਤੀ ਤੇ ਉਹ ਵਿਚਾਰ ਅੰਕਿਤ ਕੀਤੇ ਜੋ ਉਨ੍ਹਾਂ ਨੇ ਆਪਣੇ ਬਜ਼ੁਰਗਾਂ ਪਾਸੋਂ ਸੁਣੇ ਸਨ। ਉਹ ਆਪ ਚਸ਼ਮਦੀਦ ਗੁਆਹ ਨਹੀਂ ਸਨ।

(ਅ) ਗੁਰੂ ਅਮਰਦਾਸ ਜੀ ਨੇ ਆਪਣੇ ਅੰਤਿਮ ਸਮੇਂ ਆਪ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਗੱਦੀ ਬਖਸ਼ੀ। ਉਨ੍ਹਾਂ ਨੇ ਪਰਵਾਰ ਤੇ ਸਿੱਖਾਂ ਨੂੰ ਉਨ੍ਹਾਂ ਦੇ ਚਰਨੀਂ ਲਗਾਇਆ। ਜੋ ਆਕੀ ਸਨ ਉਨ੍ਹਾਂ ਨੂੰ ਵੀ ਚਰਨ ਪਰਸਣ ਲਈ ਹੁਕਮ ਕੀਤਾ।

(ੲ) ਸਾਰੇ ਧਰਮਾਂ ਵਿਚ ਮਿਰਤਕ ਸਰੀਰ ਨੂੰ ਵਿਲੀਨ ਕਰਨ ਲਈ ਵਿਸ਼ਵਾਸਾਂ ਅਨੁਸਾਰ ਕਾਰਵਾਈ ਕੀਤੀ ਜਾਂਦੀ ਹੈ। ਹਿੰਦੂ ਧਰਮ ਦੇ ਆਪਣੇ ਨਿਯਮ ਹਨ ਜਿਨ੍ਹਾਂ ਅਨੁਸਾਰ ਕਿਰਿਆ-ਕਰਮ ਤੇ ਅੰਤਿਮ ਸਮਾਗਮ ਕੀਤਾ ਜਾਂਦਾ ਹੈ। ਗੁਰੂ ਅਮਰਦਾਸ ਜੀ ਨੇ ਇਨ੍ਹਾਂ ਰਸਮਾਂ-ਰਿਵਾਜਾਂ ਨੂੰ ਫੋਕਟ ਮੰਨਿਆ ਜਿਸ ਕਾਰਨ ਉਨ੍ਹਾਂ ਨੇ ਰੋਣ-ਪਿੱਟਣ ਤੋਂ ਵਰਜਿਆ। ਸਰੀਰ ਸ਼ਾਂਤ ਹੋਣ ਉਪਰੰਤ ਹਰਿ-ਜਸ, ਹਰਿ-ਕੀਰਤਨ ਕਰਨ ਦਾ ਹੁਕਮ ਕੀਤਾ। ਸੰਤ-ਜਨਾਂ ਨੂੰ ਹਰਿ-ਕਥਾ ਕਰਨ ਲਈ ਬੁਲਾਉਣ ਦਾ ਹੁਕਮ ਕਰ ਕੇ ਗਰੁੜ ਪੁਰਾਣ ਦੀ ਕਥਾ ਤੋਂ ਵਰਜਿਆ ਕਿਉਂਕਿ ਉਸ ਵਿਚ ਪ੍ਰਭੂ ਦੀ ਥਾਂ ਦੇਵਤਿਆਂ ਦੀ ਕਥਾ ਹੈ ਅਤੇ ਜਮ-ਮਾਰਗ ਦੀਆਂ ਕਠਿਨਾਈਆਂ ਦਾ ਜ਼ਿਕਰ ਹੈ ਜੋ ਪ੍ਰਾਣੀ ਨੂੰ ਡਰਾਉਣ ਲਈ ਹੈ। ਮੌਤ ਅਟੱਲ ਹੈ। ਫਿਰ ਡਰ ਕਿਉਂ? ਚੰਗੇ ਜੀਵਨ ਵਾਲੇ, ਭਜਨ-ਪਾਠ ਕਰਨ ਵਾਲੇ, ਸ਼ੁਭ ਆਚਰਣ ਵਾਲੇ, ਪ੍ਰਭੂ ਦੇ ਭਗਤਾਂ ਨੂੰ ਮੌਤ ਦਾ ਡਰ ਕਿਉਂ ਹੋਵੇ? ਪਾਪੀ ਡਰਨ। ਸਤਿਗੁਰੂ ਨੇ ਅਜਿਹੇ ਵਿਚਾਰ ਦਿੱਤੇ ਹਨ। ਪਿੰਡ ਭਰਾਉਣੇ, ਰੋਣਾ ਪਿੱਟਣਾ, ਫੁੱਲ ਪਾਉਣੇ, ਸ਼ਰਾਧ ਕਰਨੇ, ਪੰਡਤਾਂ ਨੂੰ ਦਾਨ ਆਦਿ ਕਰਨ ਦੀ ਪ੍ਰਥਾ

***(ਬਾਕੀ ਸਫ਼ਾ ੧੭੯ 'ਤੇ)***

# ਬਾਰਹਮਾਹਾ ਤੁਖਾਰੀ—ਦਾਰਸ਼ਨਿਕ ਪਰਿਪੇਖ

*– ਡਾ. ਜੋਧ ਸਿੰਘ**

ਗੁਰਬਾਣੀ ਵਿਜੋਗੇ ਹੋਏ ਜੀਵਾਂ ਨੂੰ ਸੰਜੋਗ ਦੀ ਘੜੀ ਲਿਆਉਣ ਦੇ ਆਹਰ ਕਰਨ ਦਾ ਸੁਨੇਹਾ ਦਿੰਦੀ ਹੈ। ਵਿਜੋਗ ਅਤੇ ਸੰਜੋਗ ਸਾਰੀ ਹੀ ਬਾਣੀ ਦੇ ਪ੍ਰਮੁੱਖ ਥੀਮ ਹਨ। ਆਮ ਕਵੀਆਂ ਨੇ ਵਿਜੋਗਣ ਇਸਤਰੀ ਦੀ ਵਿਪ੍ਰਲੰਭ ਸ਼ਿੰਗਾਰ ਰਸ ਰਾਹੀਂ ਸੰਯੋਗ ਸ਼ਿੰਗਾਰ ਤਕ ਪੁੱਜਣ ਦੀ ਲਾਲਸਾ ਦਾ ਅਪਣੇ ਕਾਵਿ-ਰੂਪਾਂ ਵਿਚ ਵਰਣਨ ਕੀਤਾ ਹੈ ਪਰ ਗੁਰਬਾਣੀ ਜੀਵਾਤਮਾ ਦੇ ਪਰਮਾਤਮਾ ਨਾਲੋਂ ਹੋਏ ਵਿਜੋਗ ਨੂੰ ਮੁੱਖ ਵਿਸ਼ਾ ਬਣਾ ਕੇ ਪਹਿਲਾਂ ਤਾਂ ਵਿਜੋਗ ਦੇ ਕਾਰਨਾਂ ਨੂੰ ਧਿਆਨ ਵਿਚ ਲਿਆਉਂਦੀ ਹੈ ਅਤੇ ਫਿਰ ਉਸ ਪ੍ਰਭੂ-ਪਿਤਾ ਪਰਮਾਤਮਾ ਨਾਲ ਇਕਮਿਕ ਹੋਣ ਦਾ ਢੰਗ ਤਰੀਕਾ ਵੀ ਦੱਸਦੀ ਹੈ। ਲੌਕਿਕ ਵਿਜੋਗ ਵਿਚ ਆਮ ਤੌਰ ’ਤੇ ਨਿਰਾਸ਼ਤਾ, ਕਰੁਣਾ ਅਤੇ ਅਸਹਾਇਤਾ ਦੀ ਝਲਕ ਮਿਲਦੀ ਹੈ ਪਰ ਅਧਿਆਤਮਕ ਵਿਜੋਗ ਵਾਲੇ ਵਿਅਕਤੀ ਨੂੰ ਗੁਰਬਾਣੀ ਆਸ਼ਾਵਾਦੀ ਬਣਾ ਕੇ ਸ਼ੁਭ-ਕਰਮਾਂ ਦੇ ਮਾਰਗ ਉੱਤੇ ਅੱਗੇ ਵਧਣ ਦਾ ਰਾਹ ਦੱਸਦੀ ਹੈ। ਗੁਰਬਾਣੀ ਆਪਣੇ ਆਲੇ-ਦੁਆਲੇ ਵਿਚ ਹੀ ਨੁਕਸ ਨਾ ਵੇਖਦੇ ਰਹਿਣ ਦੀ ਚੇਤਾਵਨੀ ਦਿੰਦੀ ਹੈ ਅਤੇ ਆਪਣੇ ਕਰਮਾਂ ਅਤੇ ਉਨ੍ਹਾਂ ਤੋਂ ਪੈਦਾ ਕੀਤੇ ਸੰਸਕਾਰਾਂ ਨੂੰ ਘੋਖਣ, ਪੜਚੋਲਣ ਦੀ ਗੱਲ ਕਰਦੀ ਹੈ। ਆਸਾ ਰਾਗ ਵਿਚ ਉਚਾਰਣ ਕੀਤੀ ਹੋਈ ‘ਪਟੀ’ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਸਪੱਸ਼ਟ ਕਹਿੰਦੇ ਹਨ, ‘ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥ ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥’ ਰਾਗ ਤੁਖਾਰੀ ਦੇ ਬਾਰਹਮਾਹਾ ਦਾ ਅਰੰਭ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਵਿਜੋਗ ਦੇ ਕਾਰਨ ਦੀ ਸਮੱਸਿਆ ਤੋਂ ਹੀ ਕਰਦੇ ਹਨ—‘ਤੂ ਸੁਣਿ ਕਿਰਤ ਕਰੰਮਾ ਪੁਰਬ ਕਮਾਇਆ॥ ਸਿਰਿ ਸਿਰਿ ਸੁਖ ਸਹੰਮਾ ਦੇਹਿ ਸੁ ਤੂ ਭਲਾ॥’

ਵਿਅਕਤੀ ਦੇ ਕੀਤੇ ਹੋਏ ਕਰਮ ਜੇ ਪ੍ਰੇਮ ਵਿਹੂਣੇ ਹਨ ਤਾਂ ਉਨ੍ਹਾਂ ਤੋਂ ਪੈਦਾ ਹੋਇਆ ਹਰ ਸੰਸਕਾਰ ਅਤੇ ਰਿਸ਼ਤਾ ਰੁੱਖਾ, ਚਿੜਚਿੜਾ ਅਤੇ ਖੋਖਲਾ ਹੋਵੇਗਾ। ਨਫ਼ਰਤ, ਈਰਖ਼ਾ ਅਤੇ ਸ਼ੋਸ਼ਣ ਨੂੰ ਸਾਹਮਣੇ ਰੱਖ ਕੇ ਕੀਤੇ ਸਾਰੇ ਕਰਮ ਵਿਅਕਤੀ ਨੂੰ ਕੁਝ ਸਮੇਂ ਲਈ ਬੇਸ਼ੱਕ ਮਜਬੂਰੀ ਵਸ ਦੂਜੇ ਦੇ ਲਾਗੇ ਲੈ ਆਉਣ ਪਰ ਕੁਝ ਸਮੇਂ ਬਾਅਦ ਹੀ ਸਚਾਈ ਪ੍ਰਗਟ ਹੋ ਜਾਂਦੀ ਹੈ ਅਤੇ ਦੂਰੀਆਂ ਹੋਰ ਵੀ ਵਧ ਜਾਂਦੀਆਂ ਹਨ। ਸੱਚੇ ਗਿਆਨ ਦੇ ਸੋਮੇ ਵਜੋਂ ਜਾਣੀ ਜਾਂਦੀ ਪ੍ਰੇਮ ਰੂਪੀ ਜੀਵਨ ਸ਼ਕਤੀ ਜਦੋਂ ਵਿਅਕਤੀ ਵਿਚ ਘੱਟ ਜਾਂਦੀ ਹੈ ਤਾਂ ਵਿਅਕਤੀ ਦੀ ਸ਼ਖ਼ਸੀਅਤ ਵਿਚ ਅਸਾਵਾਂਪਨ ਅਤੇ ਸਮਾਜ ਵਿਚ ਵਿਘਟਨ ਦੀ ਪ੍ਰਕ੍ਰਿਆ ਸ਼ੁਰੂ ਹੋ ਜਾਂਦੀ ਹੈ। ਪਲੈਟੋ ਦੇ ਸੰਵਾਦਾਂ ਵਿੱਚੋਂ ‘ਸਿੰਪੋਜ਼ੀਅਮ’

** ਪ੍ਰੋਫੈਸਰ, ਗੁਰੂ ਗ੍ਰੰਥ ਸਾਹਿਬ ਸਟੱਡੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*

ਵਿਚ ਪ੍ਰੇਮ ਦੇ ਸਰੂਪ ਅਤੇ ਮਹੱਤਤਾ ਉੱਤੇ ਖੁੱਲ੍ਹ ਕੇ ਚਰਚਾ ਕੀਤੀ ਗਈ ਹੈ। ਅਗਾਥਨ ਦੇ ਨਿਵਾਸ ਅਸਥਾਨ ਤੇ ਅਰਿਸਟੋਫੇਨੀਜ਼, ਐਲਸੀਬਾਯਡੀਜ਼ ਅਤੇ ਫੀਡਰਸ ਆਦਿ ਇਕੱਠੇ ਹੁੰਦੇ ਹਨ ਅਤੇ ਵਾਰੀ ਵਾਰੀ 'ਪ੍ਰੇਮ' ਉੱਤੇ ਆਪਣੇ ਵਿਚਾਰ ਪ੍ਰਗਟ ਕਰਦੇ ਹਨ। ਸੁਕਰਾਤ ਹਮੇਸ਼ਾਂ ਦੀ ਤਰ੍ਹਾਂ ਗੱਲ ਕਰਨ ਦਾ ਤਰਕਪੂਰਨ ਢੰਗ ਅਪਨਾਉਂਦਾ ਹੈ ਅਤੇ ਬੋਲਦਾ-ਬੋਲਦਾ ਇਸ ਛਿਨ-ਭੰਗਰ ਸੰਸਾਰ ਤੋਂ ਚਲ ਕੇ ਉਸ ਅਨੰਤ ਦੇ ਚਿੰਤਨ ਵਿਚ ਲੀਨ ਹੋ ਜਾਂਦਾ ਹੈ। ਫੀਡਰਸ ਪ੍ਰੇਮ ਦਾ ਅਤਿ ਪ੍ਰਸੰਸਾਤਮਕ ਅਤੇ ਭਾਵੁਕ ਲੇਖਾ-ਜੋਖਾ ਪੇਸ਼ ਕਰਦਾ ਹੈ ਅਤੇ ਆਪਣੇ ਵਿਚਾਰਾਂ ਦੀ ਨਿਗਰਤਾ ਦੇ ਪੱਖ ਵਿਚ ਮਹਾਂਕਵੀ ਹੀਸੋਡ ਦੀਆਂ ਉਹ ਪੰਗਤੀਆਂ ਪੇਸ਼ ਕਰਦਾ ਹੈ ਜਿਨ੍ਹਾਂ ਵਿਚ ਕਿਹਾ ਗਿਆ ਹੈ ਕਿ ਪਹਿਲਾਂ ਧੁੰਧੂਕਾਰ ਸੀ, ਫਿਰ ਸਾਰਿਆਂ ਨੂੰ ਧਾਰਨ ਕਰਨ ਵਾਲੀ ਪ੍ਰਿਥਵੀ ਅਤੇ ਪ੍ਰੇਮ ਪੈਦਾ ਹੋਏ। ਹੋਰ ਅੱਗੇ ਫੀਡਰਸ ਪਰਮੇਨਾਈਡੀਜ਼ ਦੀਆਂ ਲਾਈਨਾਂ ਸੁਣਾਉਂਦਾ ਹੈ: 'ਦੇਵਤਿਆਂ ਦੀ ਲੰਮੀ ਕਤਾਰ ਵਿੱਚੋਂ ਉਸ ਨੇ (ਪਰਮਾਤਮਾ ਨੇ) ਸਭ ਤੋਂ ਪਹਿਲਾਂ ਪ੍ਰੇਮ ਦੀ ਸਿਰਜਨਾ ਕੀਤੀ। ਪ੍ਰੇਮ ਦਰਅਸਲ ਮਨੁੱਖ ਦੀ ਸ਼ਖ਼ਸੀਅਤ ਦਾ ਇਕ ਅਨਿੱਖੜਵਾਂ ਅਤੇ ਧੁਰ ਅੰਦਰੂਨੀ ਹਿੱਸਾ ਹੈ। ਮਾਨ, ਅਪਮਾਨ ਬਾਰੇ ਗੱਲ ਕਰਦਿਆਂ ਫੀਡਰਸ ਕਹਿੰਦਾ ਹੈ ਕਿ ਪ੍ਰੇਮੀ ਨੂੰ ਕਿਸੇ ਮਾੜੇ ਜਾਂ ਕਾਇਰਤਾ ਪੂਰਨ ਕੰਮ ਵਿਚ ਫੜੇ ਜਾਣ ਜਾਂ ਕਿਸੇ ਹੋਰ ਕਾਰਨ ਕਰਕੇ ਅਪਮਾਨਿਤ ਹੋਣ ਸਮੇਂ ਉਸ ਦੇ ਪਿਤਾ ਜਾਂ ਮਿੱਤਰਾਂ ਆਦਿ ਦੁਆਰਾ ਦੇਖੇ ਜਾਣ ਨਾਲ ਇੰਨੀ ਤਕਲੀਫ ਨਹੀਂ ਹੁੰਦੀ ਜਿੰਨੀ ਅਜਿਹੀ ਹਾਲਤ ਵਿਚ ਪ੍ਰੇਮਿਕਾ ਦੇ ਸਾਹਮਣੇ ਹੁੰਦੀ ਹੈ। ਸੱਚਾ ਪ੍ਰੇਮ ਦਰਅਸਲ ਵਿਅਕਤੀ ਦੀ ਮੂਲ ਪਰਵਿਰਤੀ ਹੈ ਅਤੇ ਚੰਗੇ ਕੰਮਾਂ ਦਾ ਸੋਮਾ ਹੈ। ਪਹਿਲਾਂ ਜਿਵੇਂ ਕਿ ਕਿਹਾ ਜਾ ਚੁਕਿਆ ਹੈ ਕਿ ਪਰਸਪਰ ਜੋੜੀ ਰੱਖਣ ਵਾਲੀ ਸ਼ਕਤੀ ਪ੍ਰੇਮ ਹੀ ਹੋ ਸਕਦੀ ਹੈ ਅਤੇ ਵਿਰੋਧ ਦੂਰੀਆਂ ਵਧਾਉਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਏਸੇ ਸਥਿਤੀ ਨੂੰ ਸੰਜੋਗ ਅਤੇ ਵਿਜੋਗ ਰੂਪ ਕਿਹਾ ਗਿਆ ਹੈ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਏਸੇ ਨੂੰ ਹੀ 'ਆਕਰਖਨ' ਅਤੇ 'ਉਦਕਰਖਨ' ਆਖਦੇ ਹਨ ਅਤੇ ੩੩ ਸਵੈਯਾਂ ਵਿਚ ਇਕ ਥਾਂ ਕਹਿੰਦੇ ਹਨ "ਲਾਜ ਗਈ ਕਛੁ ਕਾਜ ਸਰਯੋ ਨਹਿ ਪ੍ਰੇਮ ਬਿਨਾਂ ਪ੍ਰਭ ਪਾਨ ਆਏ॥"

ਅੱਜ ਦੇ ਸਮਾਜ ਵਿਚ ਇਕੱਲਤਾ ਜਾਂ ਵਿਜੋਗ ਦਾ ਸੰਤਾਪ ਭੋਗਣ ਵਾਲਾ ਵਿਅਕਤੀ ਇਕ ਪਾਸੇ ਤਾਂ ਦੂਜਿਆਂ ਦੇ ਲਾਗੇ ਆਉਣ ਦੀ ਬਜਾਇ ਰਾਹੋਂ ਖੁੰਝ ਜਾਂਦਾ ਹੈ ਅਤੇ ਦੂਜੇ ਪਾਸੇ ਨਾਲ ਹੀ ਨਾਲ ਉਹ ਖ਼ੁਦ ਵੀ ਸਮਾਜ ਵਿਚ ਅਤੇ ਆਪਣੇ ਪਰਵਾਰ ਵਿਚ ਵਿਦਰੋਹੀ ਬਿਰਤੀ ਦੇ ਬੀਜ ਬੀਜਣਾ ਆਰੰਭ ਕਰ ਦਿੰਦਾ ਹੈ। ਜ਼ਿੰਦਗੀ ਲਈ ਹਜ਼ਾਰਾਂ ਨਿਯਮ ਹੋ ਸਕਦੇ ਹਨ ਪਰ ਇਹ ਵੀ ਹਕੀਕਤ ਹੈ ਕਿ ਜ਼ਿੰਦਗੀ ਦਾ ਸਮਾਂ ਏਨਾ ਘੱਟ ਹੈ ਕਿ ਇਨ੍ਹਾਂ ਸਾਰੇ ਨਿਯਮਾਂ, ਕਾਨੂੰਨਾਂ ਨੂੰ ਇਕ ਜ਼ਿੰਦਗੀ ਵਿਚ ਲਾਗੂ ਕਰਨਾ ਅਸੰਭਵ ਹੈ। ਇਸ ਲਈ ਸਾਰੇ ਨਿਯਮਾਂ ਦਾ ਸਾਰ ਤੱਤ ਪ੍ਰੇਮ ਹੈ ਜਿਸ ਵਿਚ ਸਾਰੇ ਹੀ ਅਧਿਆਤਮਕ ਅਤੇ ਵਿਹਾਰਕ ਨਿਯਮ ਸਮਾ ਜਾਂਦੇ ਹਨ। ਸਪੱਸ਼ਟ ਹੈ ਕਿ ਆਪਣੇ

ਕੀਤੇ ਕਰਮ ਹੀ ਸਾਡੀ ਆਪਣੇ ਆਪ ਨਾਲ, ਵਿਅਕਤੀ ਨਾਲ ਅਤੇ ਪਰਮਾਤਮਾ ਨਾਲ ਦੂਰੀ ਪੈਦਾ ਕਰਦੇ ਹਨ। ਇਨ੍ਹਾਂ ਪੂਰਬਲੇ ਅਤੇ ਇਸ ਸਮੇਂ ਦੇ ਕਮਾਏ ਕਰਮਾਂ ਵੱਲ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਬਾਰਹਮਾਹਾ ਵਿਚ ਸੰਕੇਤ ਕਰਦੇ ਹਨ। ਇਸ ਰਚਨਾ ਦੇ ਦੂਸਰੇ ਪਦੇ ਵਿਚ ਕਿਹਾ ਗਿਆ ਹੈ—ਨਵ ਘਰ ਥਾਪਿ ਮਹਲ ਘਰੁ ਊਚਉ ਨਿਜ ਘਰਿ ਵਾਸੁ ਮੁਰਾਰੇ॥—ਅਰਥਾਤ ਉਹੀ ਜੀਵ ਰੂਪੀ ਇਸਤਰੀ ਚੰਗੇ ਸੰਸਕਾਰਾਂ ਵਾਲੀ ਹੋ ਸਕਦੀ ਹੈ ਜਿਹੜੀ ਆਪਣੇ ਸਰੀਰ ਨੂੰ (ਸਰੀਰਕ ਇੰਦਰੀਆਂ ਨੂੰ) ਜੁਗਤੀ ਨਾਲ ਕਾਬੂ ਵਿਚ ਰੱਖ ਕੇ ਪ੍ਰਭੂ ਰੂਪੀ ਆਪਣੇ ਨਿੱਜ ਸਰੂਪ ਵਿਚ ਸਥਿਤ ਹੋ ਜਾਂਦੀ ਹੈ। ਅਧਿਆਤਮਿਕਤਾ ਦੇ ਨਾਲ-ਨਾਲ ਏਥੇ ਉੱਚੀ ਤੇ ਸੁੱਚੀ ਨੈਤਿਕਤਾ ਨੂੰ ਸ਼ਖ਼ਸੀਅਤ ਦਾ ਅੰਗ ਬਣਾਉਣ ਦੀ ਪ੍ਰੇਰਨਾ ਵੀ ਦਿੱਤੀ ਗਈ ਹੈ।

ਚੁਗਿਰਦਾ ਬੋਧ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦ੍ਰਿਸ਼ਟੀ ਦੀ ਦਾਰਸ਼ਨਿਕਤਾ ਦਾ ਇਕ ਅਟੁੱਟ ਅੰਗ ਹੈ। ਗੁਰਬਾਣੀ ਆਧਾਰਿਤ ਸਿੱਖ ਧਰਮ ਪੂਰਨ ਰੂਪ ਵਿਚ ਇਕ ਅਧਿਆਤਮਕ ਅਨੁਭਵ ਹੋਣ ਦੇ ਨਾਤੇ ਅਤੇ ਕਿਰਿਆਸ਼ੀਲਤਾ ਪੂਰਨ ਹੋ ਕੇ ਸੰਸਾਰਕ ਵਿਹਾਰ ਨੂੰ ਉਚੇਰਾ ਕਰਨ ਦੇ ਆਹਰ ਵਿਚ ਲੱਗਾ ਹੋਣ ਦੇ ਨਾਤੇ ਕੁਦਰਤ ਦੀ ਗਤੀਸ਼ੀਲਤਾ ਨਾਲ ਇਕਸੁਰ ਹੋਣ ਲਈ ਸਦਾ ਹੀ ਖੁੱਲ੍ਹੇ ਮਨ ਨਾਲ ਤਿਆਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬੇਸ਼ੱਕ ਕੁਦਰਤ ਦੇ ਚੱਕਰੀ ਗੋਲਾਕਾਰ ਪ੍ਰਵਾਹ ਨੂੰ ਯੁਗਾਂ, ਵਰ੍ਹਿਆਂ, ਮਹੀਨਿਆਂ ਅਤੇ ਹਫਤਿਆਂ ਵਿਚ ਵੰਡਿਆ ਹੋਇਆ ਮਹਿਸੂਸ ਕੀਤਾ ਗਿਆ ਹੈ, ਪਰੰਤੂ ਸਮੇਂ ਸਥਾਨ ਦੀ ਇਹ ਵੰਡ ਸਿੱਖ ਨੂੰ ਵਧੇਰੇ ਪ੍ਰੇਮ ਪੂਰਨ ਭਗਤੀ ਵਿਚ ਲੀਨ ਅਤੇ ਜੀਵਨ ਦੀਆਂ ਸਚਾਈਆਂ ਪ੍ਰਤੀ ਵਧੇਰੇ ਜ਼ੁੰਮੇਵਾਰ ਹੋਣ ਦੀ ਪ੍ਰੇਰਨਾ ਦਿੰਦੀ ਹੈ। ਕੁਦਰਤ ਨਾਲ ਇਕਸੁਰ ਹੋ ਕੇ ਪਰਮਾਤਮਾ ਨੂੰ ਮਿਲਣ ਦੀ ਹਿਰਦੇ ਦੀ ਬਿਹਬਲਤਾ ਦਾ ਉਭਰਵਾਂ ਚਿੱਤਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਾਹਰ ਮਾਹਾ ਤੁਖਾਰੀ ਵਿਚ ਵੇਖਣ ਨੂੰ ਮਿਲਦਾ ਹੈ। ਇਸ ਰਚਨਾ ਵਿਚ ਕੁਦਰਤ ਦਾ ਗੋਲਾਕਾਰ ਪ੍ਰਵਾਹ, ਉਸ ਦੀ ਸੁੰਦਰਤਾ, ਉਸ ਦੀ ਉਗਰਤਾ ਗੁਰੂ ਜੀ ਦੇ ਹਿਰਦੇ ਨੂੰ ਚਾਰੇ ਪਾਸੇ ਪਸਰੀ ਪਰਮ ਸੱਤਾ ਦੇ ਪ੍ਰਤੀ ਹੋਰ ਗੁੰਜਾਇਮਾਨ ਅਤੇ ਜੀਵੰਤ ਕਰ ਦਿੰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦਾਰਸ਼ਨਿਕ ਚੇਤਨਤਾ ਅਤੇ ਕੁਦਰਤ ਪ੍ਰਤੀ ਪਿਆਰ ਨੂੰ ਦਰਸਾਉਣ ਲਈ ਇਹ ਉਚਿਤ ਹੀ ਹੋਵੇਗਾ ਕਿ ਕੁਝ ਅਜਿਹੀਆਂ ਟੂਕਾਂ ਬਾਰਹ ਮਾਹਾ ਤੁਖਾਰੀ ਵਿੱਚੋਂ ਹੀ ਵੇਖੀਆਂ ਜਾਣ ਜਿਨ੍ਹਾਂ ਵਿਚ ਪਿਆਰ ਵਿਚ ਬਿਹਬਲ ਆਤਮਾ ਦਾ ਭੌਰੇ, ਪਪੀਹੇ, ਖਿੜੇ ਹੋਏ ਫੁੱਲਾਂ ਅਤੇ ਹਰੀਆਂ ਟਹਿਣੀਆਂ ਦੇ ਰੂਪ ਵਿਚ ਜ਼ਿਕਰ ਕੀਤਾ ਗਿਆ ਹੈ:

*- ਚੇਤੁ ਬਸੰਤੁ ਭਲਾ ਭਵਰ ਸੁਹਾਵੜੇ॥*
*ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ॥*
*ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ॥*
*ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ॥*

*ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ॥*
*ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ॥* –
– *ਆਸਾੜੁ ਭਲਾ ਸੂਰਜੁ ਗਗਨਿ ਤਪੈ॥*
*ਧਰਤੀ ਦੂਖ ਸਹੈ ਸੋਖੈ ਅਗਨਿ ਭਖੈ॥*
*ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ॥*
*ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ॥*
*ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ॥*
*ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ॥*

*(ਪੰਨਾ ੧੧੦੭-੦੮)*

ਉਪਰੋਕਤ ਅਤੇ ਹੋਰ ਸਾਰੇ ਪਦੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਪਣੇ 'ਬਾਰ' (ਪਾਕਿਸਤਾਨ) ਵਿਚਲੇ ਪਿੰਡ ਦੀਆਂ ਯਾਦਾਂ ਨੂੰ ਛੂਹਣ ਵਾਲੇ ਹਨ ਅਤੇ ਇਨ੍ਹਾਂ ਵਿਚ ਇਹ ਸਪੱਸ਼ਟ ਹੀ ਹੈ ਕਿ ਕਿਵੇਂ ਗੁਰੂ ਜੀ ਦਾ ਚਿੰਤਨ ਆਪਣੇ ਚੁਗਿਰਦੇ ਪ੍ਰਤੀ ਜਾਗਰੂਕ ਅਤੇ ਉਸ ਵਿਚ ਖੁਭਿਆ ਹੋਇਆ ਹੈ। ਕਿਧਰੇ ਵਿਛੜੀ ਹੋਈ ਆਤਮਾ ਦੀ ਕੁਰਲਾਹਟ ਪਿਆਰੀ ਕੁਦਰਤ ਦੀ ਕੈਨਵਸ ਉੱਤੇ ਚਿਤਰੀ ਹੋਈ ਹੈ ਅਤੇ ਕਿਧਰੇ ਇਹ ਆਸਾੜ ਮਹੀਨੇ ਵਿਚ ਦਰਸਾਈ ਗਈ ਹੈ। ਮਨਮੁਖ ਦੀ ਅੰਦਰੂਨੀ ਤਪਸ਼ ਨੂੰ ਸੂਰਜ ਦੀ ਭਿਆਨਕ ਗਰਮੀ ਕਾਰਨ ਉਠਦੀ ਪੀੜਾ ਦੇ ਬਿੰਬ ਦੀ ਸਹਾਇਤਾ ਨਾਲ ਬਿਆਨਿਆ ਗਿਆ ਹੈ। ਵਾਰ ਸਤ, ਥਿਤੀਂ, ਪਹਰੇ ਆਦਿ ਅਜਿਹੀਆਂ ਹੀ ਹੋਰ ਬਾਣੀਆਂ ਹਨ ਜਿਨ੍ਹਾਂ ਵਿਚ ਸਮੇਂ ਸਥਾਨ ਦੇ ਗੋਲਾਕਾਰ ਪ੍ਰਵਾਹ ਨੂੰ ਅਨੁਭਵ ਕੀਤਾ ਗਿਆ ਹੈ। ਇਹ ਸਾਰੀਆਂ ਬਾਣੀਆਂ ਕੁਦਰਤ ਦੀ ਉਸ ਅਨੰਤ ਪ੍ਰਕਿਰਿਆ ਵਿਚ ਸਾਡਾ ਵਿਸ਼ਵਾਸ ਪੱਕਾ ਕਰਦੀਆਂ ਹਨ ਜਿਸ ਰਾਹੀਂ ਸਾਨੂੰ ਚੁਗਿਰਦੇ ਵਿਚ ਪਸਰੀ ਦਿੱਬਤਾ ਦੀ ਸੋਝੀ ਪੈਂਦੀ ਹੈ। ਵਿਅਕਤੀ ਦੀ ਅਜਿਹੀ ਸੂਝ ਹੀ ਉਸ ਨੂੰ ਸੰਤੋਖ ਅਤੇ ਨਿਮਰਤਾ ਨਾਲ ਭਰ ਦਿੰਦੀ ਹੈ ਅਤੇ ਇਹ ਦੋਵੇਂ ਨੈਤਿਕ ਗੁਣ ਸਿੱਖੀ ਜੀਵਨ ਵਾਸਤੇ ਬੇਹੱਦ ਜ਼ਰੂਰੀ ਹਨ।

ਭਾਈ ਗੁਰਦਾਸ ਜੀ ਆਪਣੀ ਪੰਜਵੀਂ ਵਾਰ ਦੀ ਅਠਵੀਂ ਪਉੜੀ ਵਿਚ ਇਕ ਬਹੁਤ ਹੀ ਸਪੱਸ਼ਟ ਗੱਲ ਵਹਿਮਾਂ-ਭਰਮਾਂ ਬਾਰੇ ਕਹਿੰਦੇ ਹਨ:

*ਸਉਣ ਸਗੁਨ ਬੀਚਾਰਣੇ ਨਉਂ ਗ੍ਰਹ ਬਾਰਹ ਰਾਸਿ ਵੀਚਾਰਾ।*
*ਕਾਮਣ ਟੂਣੇ ਅਉਸੀਆਂ ਕਣ ਸੋਹੀ ਪਾਸਾਰ ਪਾਸਾਰਾ।*
*ਗਦਹੁ ਕੁੱਤੇ ਬਿਲੀਆਂ ਇਲ ਮਲਾਲੀ ਗਿੱਦੜ ਛਾਰਾ।*
*ਨਾਰਿ ਪੁਰਖ ਪਾਣੀ ਅਗਨਿ ਛਿਕ ਪਦ ਹਿਡਕੀ ਵਰਤਾਰਾ।*
*ਥਿਤ ਵਾਰ ਭਦਰਾਂ ਭਰਮ ਦਿਸ਼ਾ ਧੂਲ ਸਹਿਸਾ ਸੰਸਾਰਾ।*
*ਵਲ ਛਲ ਕਰ ਵਿਸਵਾਸ ਲਖ ਬਹੁ ਚੁਖੀਂ ਕਿਉਂ ਰਵੈ ਪਤਾਰਾ।*
*ਗੁਰਮੁਖ ਸੁਖ ਫਲ ਪਾਰ ਉਤਾਰਾ॥* (ਵਾਰ ੫:੮)

ਸਿੱਖ ਪਰੰਪਰਾ ਅਤੇ ਗੁਰਬਾਣੀ ਵਿਚ ਕੋਈ ਦਿਨ ਵਿਸ਼ੇਸ਼ ਜਾਂ ਸਮਾਂ ਵਿਸ਼ੇਸ਼ ਨਾ ਤਾਂ ਸ਼ੁੱਭ ਹੈ ਅਤੇ ਨਾ ਹੀ ਅਸ਼ੁੱਭ। ਭਲਾ ਸਮਾਂ ਉਹ ਹੀ ਹੈ ਜਿਸ ਵਿਚ ਪਰਮਾਤਮਾ ਦਾ ਨਿਵਾਸ ਹਿਰਦੇ ਵਿਚ ਹੋਣ ਕਰਕੇ ਉਸ ਦੀ ਨਦਰਿ ਵਿਅਕਤੀ ਉੱਤੇ ਸੁਵੱਲੀ ਹੋਵੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਉਹੋ ਘੜੀ ਮਹੂਰਤ ਭਲਾ ਮੰਨਿਆ ਹੈ ਜਿਸ ਵਿਚ ਉਸ ਪ੍ਰਭੂ ਪਿਆਰੇ ਨਾਲ ਮਿਲਾਪ ਬਣਿਆ ਰਹਿੰਦਾ ਹੈ:

*ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ॥*
*ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ॥* *(ਪੰਨਾ ੧੧੦੯)*

ਸ੍ਰੀ ਗੁਰੂ ਅਰਜਨ ਦੇਵ ਜੀ ਵੀ ਬਾਅਦ ਵਿਚ ਮਾਝ ਰਾਗ ਦੇ ਆਪਣੇ ਬਾਰਹ ਮਾਹਾ ਵਿਚ ਇਹੀ ਕਹਿੰਦੇ ਹਨ—ਮਾਹਿ ਦਿਵਸ ਮੂਰਤ ਭਲੇ ਜਿਨ ਕਉ ਨਦਰਿ ਕਰੇ।—ਉਹੀ ਘੜੀ ਸ਼ੁੱਭ ਹੈ ਜਿਸ ਵਿਚ ਉਸ ਦੀ ਬਖ਼ਸ਼ਿਸ਼ ਹੋ ਜਾਏ। ਮੱਸਿਆ, ਸੰਗਰਾਂਦ ਦੀ ਤਾਂ ਗੱਲ ਹੀ ਛੱਡੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਾਂ ਯੁਗਾਂ ਬਾਰੇ ਪ੍ਰਚੱਲਿਤ ਧਾਰਨਾਵਾਂ ਨੂੰ ਵੀ ਉਲਟਾ ਕੇ ਰੱਖ ਦਿੱਤਾ ਹੈ। ਰਾਗ ਆਸਾ ਵਿਚ ਕਥਨ ਹੈ:

*ਸਤਜੁਗੁ ਤ੍ਰੇਤਾ ਦੁਆਪਰੁ ਭਣੀਐ ਕਲਿਜੁਗੁ ਊਤਮੋ ਜੁਗਾ ਮਾਹਿ॥*
*ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ॥*
*(ਪੰਨਾ ੪੦੬)*

ਆਮ ਤੌਰ ’ਤੇ ਇਹ ਧਾਰਨਾ ਹੈ ਕਿ ਸਤਿਜੁਗ ਦਾ ਸਮਾਂ ਸਭ ਤੋਂ ਵਧੀਆ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਸਤਿਜੁਗ ਵਿਚ ਇਕ ਵਿਅਕਤੀ ਕੁਕਰਮ ਕਰਦਾ ਸੀ ਤਾਂ ਸਾਰੇ ਦੇਸ਼ ਨੂੰ ਫਲ ਭੁਗਤਣਾ ਪੈਂਦਾ ਸੀ, ਤ੍ਰੇਤੇ ਵਿਚ ਇਕ ਦੇ ਕੁਕਰਮ ਦਾ ਸਾਰੇ ਨਗਰ ਨੂੰ ਫਲ ਭੋਗਣਾ ਪੈਂਦਾ ਸੀ, ਦੁਆਪਰ ਵਿਚ ਇਕ ਵਿਅਕਤੀ ਦੇ ਪਾਪ ਕਰਮ ਦਾ ਸਾਰੇ ਪਰਵਾਰ ਨੂੰ ਫਲ ਭੋਗਣਾ ਪੈਂਦਾ ਸੀ, ਪਰ ਕਲਜੁਗ ਵਿਚ ਅਜਿਹਾ ਨਹੀਂ ਹੈ। ਜਿਹੜਾ ਵਿਅਕਤੀ ਕੁਕਰਮ ਕਰਦਾ ਹੈ ਉਸੇ ਨੂੰ ਹੀ ਉਸ ਦਾ ਫਲ ਭੋਗਣਾ ਪੈਂਦਾ ਹੈ। ਇਕ ਹੱਥ ਦੇ ਅਤੇ ਦੂਜੇ ਹੱਥ ਨਾਲ ਦਾ ਨਾਲ ਹੀ ਲੈ ਲੈ—ਇਹ ਕਲਯੁਗ ਦਾ ਵਰਤਾਰਾ ਹੈ। ਇਸ ਲਈ ਕਲਜੁਗ ਵਧੀਆ ਹੈ ਜਿਥੇ ਕਿਸੇ ਨੂੰ ਕਿਸੇ ਹੋਰ ਵਾਸਤੇ ਫਸਣਾ ਨਹੀਂ ਪੈਂਦਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਤਾਂ ਜੁਗਾਂ ਦੀ ਕਲਪਨਾ ਨੂੰ ਵੀ ਨਹੀਂ ਮੰਨਦੇ ਅਤੇ ਅਸੀਂ ਜੁਗਾਂ ਦੇ ਛੋਟੇ-ਛੋਟੇ ਟੁਕੜਿਆਂ ਥਿਤਾਂ, ਵਾਰਾਂ, ਮੱਸਿਆ, ਸੰਗਰਾਂਦਾਂ ਦੇ ਕਰਮਕਾਂਡ ਵਿੱਚੋਂ ਹੀ ਨਹੀਂ ਨਿਕਲ ਪਾ ਰਹੇ। ਦਰਅਸਲ ਅਸੀਂ ਨਿਕਲਣਾ ਹੀ ਨਹੀਂ ਚਾਹੁੰਦੇ। ਭਗਤ ਕਬੀਰ ਜੀ ਦਾ ਕਥਨ ਸਾਡੇ ’ਤੇ ਪੂਰਾ ਢੁਕਦਾ ਹੈ:

*ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥*
*ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥* *(ਪੰਨਾ ੧੩੭੬)*

■

# ਗਾਥਾ

-ਡਾ. ਬਲਜਿੰਦਰ ਕੌਰ*

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਇਕ ਬਾਣੀ ਦਾ ਸਿਰਲੇਖ 'ਗਾਥਾ' ਹੈ ਜਿਸ ਵਿਚ ੨੩ ਸਲੋਕ ਹਨ ਜਿਨ੍ਹਾਂ ਦਾ ਮੂਲ ਕੇਂਦਰੀ ਭਾਵ ਹੈ ਕਿ ਸਰੀਰ ਦੇ ਅਹੰਕਾਰ ਨੂੰ ਤਿਆਗ ਕੇ ਪ੍ਰਭੂ-ਚਰਨਾਂ ਨਾਲ ਜੁੜਨ ਨਾਲ ਪਰਮਗਤਿ ਪ੍ਰਾਪਤ ਹੋ ਸਕਦੀ ਹੈ। ਇਹ ਸੋਝੀ ਗੁਰੂ-ਕਿਰਪਾ ਨਾਲ ਹੁੰਦੀ ਹੈ ਤੇ ਗੁਰੂ-ਪ੍ਰਸਾਦਿ ਦੁਆਰਾ ਸਿੱਖ ਪ੍ਰਭੂ-ਚਰਨਾਂ ਨਾਲ ਜੁੜ ਕੇ ਸਮਾਂ ਪਾ ਕੇ ਸੱਚਖੰਡ ਵਾਸੀ ਬਣ ਕੇ ਪਰਮਾਨੰਦ ਵਿਚ ਸਥਿਤ ਹੋ ਜਾਂਦਾ ਹੈ।

'ਗਾਥਾ' ਸ਼ਬਦ ਦਾ ਅਰਥ ਕੀ ਹੈ, ਇਸ ਬਾਰੇ ਵਿਦਵਾਨਾਂ ਦੇ ਵਿਚਾਰ ਜਾਣ ਲੈਣੇ ਜ਼ਰੂਰੀ ਹਨ ਤਾਂ ਕਿ ਇਸ ਬਾਣੀ ਦੇ ਸਰੂਪ ਨੂੰ ਸਹਿਜੇ ਸਮਝਿਆ ਜਾ ਸਕੇ।

ਗਾਥਾ : ਛੰਦ। ਵੇਦ ਤੋਂ ਭਿੰਨ ਛੰਦ 'ਸਲੋਕ' ਗੀਤ। ਪ੍ਰਾਕ੍ਰਿਤ ਭਾਸ਼ਾ ਦਾ ਇਕ ਭੇਦ।[੧]

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ :

ਗਾਥਾ : ਸਤੁਤਿ, ਉਸਤਤਿ; ਕਥਾ; ਪ੍ਰਕਰਣ; ਕਹਾਣੀ;

ਉਹ ਇਤਿਹਾਸਕ ਰਚਨਾ ਜਿਸ ਵਿਚ ਕਿਸੇ ਵੀ ਵੰਸ਼ ਅਤੇ ਦਾਨ ਆਦਿਕ ਦਾ ਵਰਣਨ ਹੋਵੇ; ਇਕ ਛੰਦ ਜਿਸ ਦਾ ਨਾਉਂ ਆਰਯ ਤੇ ਰਾਗ ਵੀ ਹੈ; ਇਕ ਪ੍ਰਾਚੀਨ ਭਾਸ਼ਾ ਜਿਸ ਵਿਚ ਸੰਸਕ੍ਰਿਤ, ਪਾਲੀ ਅਤੇ ਹੋਰ ਬੋਲੀਆਂ ਦੇ ਸ਼ਬਦ ਮਿਲੇ ਦੇਖੀਦੇ ਹਨ।[੨]

ਭਾਈ ਵੀਰ ਸਿੰਘ : ਗਾਥਾ : ਜੋ ਗਾਵਿਆ ਜਾਵੇ; ਛੰਦ; ਗੀਤ; ਕਥਾ; ਪ੍ਰਾਕ੍ਰਿਤ ਜਾਂ ਹੋਰ ਭਾਸ਼ਾ, ਜੋ ਸੰਸਕ੍ਰਿਤ ਤੋਂ ਭਿੰਨ ਹੋਵੇ। ਇਕ ਪੁਰਾਤਨ ਭਾਸ਼ਾ ਜਿਸ ਵਿਚ ਸੰਸਕ੍ਰਿਤ ਦੇ ਨਾਲ ਪਾਲੀ ਬੋਲੀ ਦੇ ਪਦ ਮਿਲ ਕੇ ਵਰਤੇ ਜਾਂਦੇ ਸਨ, ਇਸ ਵਿਚ ਲੋਕਾਂ ਦੇ ਯੋਗਦਾਨ ਆਦਿਕਾਂ ਦੇ ਹਾਲ ਮਿਲਦੇ ਹਨ। ਉਹ ਭਾਸ਼ਾ ਜਿਸ ਵਿਚ ਸੰਸਕ੍ਰਿਤ ਤੋਂ ਭਿੰਨ ਦੇਸੀ ਭਾਸ਼ਾ ਦੇ ਪਦ ਸੰਸਕ੍ਰਿਤ ਨਾਲ ਮਿਲਵੇਂ ਵਰਤੇ ਜਾਣ।[੩]

ਉਪਰੋਕਤ ਅਰਥਾਂ ਤੋਂ ਸਪੱਸ਼ਟ ਹੈ ਕਿ ਗਾਥਾ ਇਕ ਲੌਕਿਕ ਛੰਦ ਹੈ, ਕਾਵਿ-ਰੂਪ ਹੈ, ਭਾਰਤ ਵਿਚ ਪ੍ਰਚਲਿਤ ਪ੍ਰਾਕ੍ਰਿਤ ਭਾਸ਼ਾ ਦਾ ਇਕ ਰੂਪ ਹੈ ਜਿਸ ਵਿਚ ਜੈਨੀ ਕਵੀਆਂ ਨੇ ਕਾਵਿ-ਰਚਨਾ ਕਰ ਕੇ ਆਪਣੇ ਵਿਚਾਰਾਂ ਨੂੰ ਜਨਤਾ ਤਕ ਪਹੁੰਚਾਉਣ ਦਾ ਯਤਨ ਕੀਤਾ।

ਸੰਪ੍ਰਦਾਈ ਵਿਦਵਾਨ ਬਾਣੀ ਕਿਸੇ ਪ੍ਰਥਾਇ ਉਚਾਰਨ ਕੀਤੀ ਮੰਨਦੇ ਹਨ ਜਿਸ

* *ਸਹਾਇਕ ਡਾਇਰੈਕਟਰ, ਭਾਸ਼ਾ ਵਿਭਾਗ ਪੰਜਾਬ, ਸ਼ੇਰਾਂ ਵਾਲਾ ਗੇਟ, ਪਟਿਆਲਾ।*

ਕਾਰਨ ਉਹ ਉਥਾਨਕਾ ਦੇਣੀ ਲਾਜ਼ਮੀ ਸਮਝਦੇ ਹਨ ਤਾਂ ਕਿ ਸ਼ਰਧਾਲੂ ਸਿੱਖ ਨੂੰ ਬਾਣੀ ਦੇ ਕੇਂਦਰੀ-ਭਾਵ ਦੀ ਸੋਝੀ ਹੋ ਜਾਵੇ। ਇਸ 'ਗਾਥਾ' ਬਾਣੀ ਬਾਰੇ ਵੀ ਵਿਦਵਾਨਾਂ ਨੇ ਉਥਾਨਕਾਵਾਂ ਦਿੱਤੀਆਂ ਹਨ ਜਿਨ੍ਹਾਂ ਬਾਰੇ ਵਿਚਾਰ ਕੀਤੀ ਜਾਣੀ ਯੋਗ ਹੈ।

ਸੰਤ ਕਿਰਪਾਲ ਸਿੰਘ ਸੰਪ੍ਰਦਾਇ ਗਿਆਨੀ ਸਨ ਜਿਨ੍ਹਾਂ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪੂਰਨ ਟੀਕਾ ਕੀਤਾ ਹੈ ਜੋ ਆਪਣੀ ਕਿਸਮ ਦਾ ਵਿਲੱਖਣ ਯਤਨ ਹੈ। ਉਨ੍ਹਾਂ ਨੇ ਦੋ ਉਥਾਨਕਾਵਾਂ ਦਿੱਤੀਆਂ ਹਨ:

੧. ਪਹਿਲੀ ਉਥਾਨਕਾ : ਇਕ ਦਿਨ ਸ੍ਰੀ ਗੁਰੂ ਅਰਜਨ ਦੇਵ ਜੀ ਦੀਵਾਨ ਵਿਚ ਆ ਕੇ ਬੈਠੇ, ਉਸ ਵੇਲੇ ਸਾਰੀ ਸੰਗਤ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਪਰਉਪਕਾਰੀ, ਦੀਨ ਦਿਆਲ, ਸਰਬ-ਸ਼ਕਤੀਮਾਨ ਘਟ ਘਟ ਦੀ ਜਾਨਣਹਾਰ ਗਰੀਬ-ਨਿਵਾਜ ਜੀਓ! ਕਿਰਪਾ ਕਰਕੇ ਕੋਈ ਐਸੀ ਕਥਾ ਸੁਣਾਓ ਜਿਸ ਕਥਾ ਦੇ ਸੁਣਨ ਕਰਕੇ ਸਾਡਾ ਮਨ ਸੰਸਾਰਕ ਜੰਜਾਲਾਂ ਵੱਲੋਂ ਅਤੇ ਦੇਹ ਅਧਿਆਸ ਵੱਲੋਂ ਹਟ ਜਾਵੇ।

੨. ਦੂਜੀ ਉਥਾਨਕਾ : ਸਹਸਕ੍ਰਿਤੀ ਸਲੋਕਾਂ ਨੂੰ ਸੁਣ ਕੇ ਹਰੀ ਲਾਲ ਕ੍ਰਿਸ਼ਨ ਲਾਲ ਨੂੰ ਬੜੀ ਸ਼ਾਂਤੀ ਪ੍ਰਾਪਤ ਹੋਈ ਪਰ ਗੁਰੂ ਜੀ ਦੇ ਪਵਿੱਤਰ ਮੁਖਾਰਬਿੰਦ ਤੋਂ ਮਨੋਹਰ ਬਚਨਾਂ ਨੂੰ ਸੁਣਨ ਦੀ ਤੀਬਰ ਇੱਛਾ ਹੋਣ ਕਰਕੇ ਫਿਰ ਉਨ੍ਹਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ, ਸੁਆਮੀ ਜੀ! ਹੁਣ ਕਥਾ ਸੁਣਾਓ ਤਾਂ ਸਤਿਗੁਰੂ ਜੀ ਨੇ ਉਨ੍ਹਾਂ ਨੂੰ ਇਹ ਕਥਾ ਸੁਣਾਈ। 'ਗਾਥਾ' ਨਾਮ ਕਥਾ ਦਾ ਹੈ, ਇਸ ਵਾਸਤੇ ਇਕ ਬਾਣੀ ਦਾ ਨਾਮ 'ਗਾਥਾ' ਰੱਖਿਆ ਗਿਆ ਹੈ।[੪]

ਇਕ ਹੋਰ ਉਥਾਨਕਾ ਉਪਲਬਧ ਹੈ ਜੋ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਦਿੱਤੀ ਹੈ। ਉਹ ਇਸ ਪ੍ਰਕਾਰ ਹੈ:

"ਇਹ ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਚਾਰੇ ਹਨ। ਇਕ ਸਮੇਂ ਮੱਧ ਦੇਸ ਵੱਲੋਂ ਪੰਡਤ ਆਏ, ਜੋ ਪੰਜਾਬੀ ਭਾਸ਼ਾ ਨਹੀਂ ਸੀ ਜਾਣਦੇ, ਉਨ੍ਹਾਂ ਪ੍ਰਤੀ ਉਪਦੇਸ਼ ਗਾਥਾ ਬੋਲੀ ਵਿਚ ਹੋਇਆ। ਗਾਥਾ ਨਾਮ ਪ੍ਰਾਕ੍ਰਿਤ ਭਾਸ਼ਾ ਦਾ ਹੈ।"[੫]

ਇਨ੍ਹਾਂ ਉਥਾਨਕਾਵਾਂ ਵਿੱਚੋਂ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਇਸ ਬਾਣੀ ਦਾ ਕੇਂਦਰੀ-ਭਾਵ ਇਹ ਹੈ ਕਿ ਸਰੀਰ ਜਾਂ ਦੁਨਿਆਵੀ ਸੁਖ-ਸੁਵਿਧਾਵਾਂ ਦਾ ਮਾਣ ਤਿਆਗ ਕੇ ਪ੍ਰਭੂ-ਚਰਨਾਂ ਨਾਲ ਜੁੜਨ ਨਾਲ ਹੀ ਮੁਕਤੀ ਮਿਲਦੀ ਹੈ ਤਾਂ ਦੂਜਾ ਇਸ ਬਾਣੀ ਦੀ ਰਚਨਾ ਨਾਲ ਪੰਜਾਬੀ ਨਾ ਜਾਣਨ ਵਾਲੇ ਪੂਰਬੀ ਭਾਰਤ ਦੇ ਲੋਕਾਂ ਨੂੰ ਅਜਿਹੀ ਭਾਸ਼ਾ ਵਿਚ ਗੁਰਮਤਿ ਗਿਆਨ ਪ੍ਰਦਾਨ ਕੀਤਾ ਹੈ ਜਿਸ ਤੋਂ ਉਹ ਪਰਿਚਿਤ ਸਨ ਤੇ ਗੁਰੂ-ਆਸ਼ੇ ਨੂੰ ਸਮਝ ਕੇ ਗੁਰੂ-ਘਰ ਨਾਲ ਜੁੜਨ ਦੇ ਚਾਹਵਾਨ ਸਨ।

ਇਸ ਛੋਟੀ ਬਾਣੀ ਬਾਰੇ ਵਿਦਵਾਨਾਂ ਨੇ ਘੱਟ ਹੀ ਵਿਚਾਰ ਕੀਤਾ ਹੈ ਪਰ ਦੋ ਵਿਦਵਾਨਾਂ ਨੇ ਬਾਣੀ ਦੀ ਤਹਿ ਵਿਚ ਲੁਕੇ ਵਿਚਾਰਾਂ ਨੂੰ ਉਜਾਗਰ ਕਰਨ ਲਈ ਗੰਭੀਰ ਯਤਨ ਕੀਤਾ ਹੈ। ਇਸ ਬਾਣੀ ਦੇ ਮੂਲ ਭਾਵਾਂ ਬਾਰੇ ਡਾ. ਰਤਨ ਸਿੰਘ ਲਿਖਦੇ ਹਨ:

"ਇਸ ਰਚਨਾ ਵਿਚ ਗੁਰੂ ਅਰਜਨ ਦੇਵ ਜੀ ਦੇ ੨੪ ਪਦੇ ਹਨ ਜਿਨ੍ਹਾਂ ਵਿਚ ਦੱਸਿਆ ਗਿਆ ਹੈ ਕਿ ਮਨੁੱਖਾ-ਸਰੀਰ ਦੀ ਸਫ਼ਲਤਾ ਸਾਧ-ਸੰਗਤਿ ਵਿਚ ਜਾ ਕੇ ਹਰਿ ਨਾਮ ਦੇ ਸਿਮਰਨ ਵਿਚ ਹੈ। ਨਾਮ-ਸਿਮਰਨ ਨਾਲ ਵਿਕਾਰਾਂ ਤੋਂ ਬਿਰਤੀ ਹਟਦੀ ਹੈ ਅਤੇ ਜੀਵਨ ਸੁਖੀ ਬਣਦਾ ਹੈ। ਪਰਮਾਤਮਾ ਪ੍ਰਤਿ ਸ਼ਰਧਾ ਦੀ ਭਾਵਨਾ ਦਾ ਵਿਕਾਸ ਸਾਧ-ਸੰਗਤਿ ਦੀ ਸਭ ਤੋਂ ਵੱਡੀ ਦੇਣ ਹੈ। ਸਾਧ-ਸੰਗਤਿ ਦੁਆਰਾ ਸੁਧਰੇ ਹੋਏ ਸਾਧਨ ਕੇਵਲ ਆਪਣਾ ਅਧਿਆਤਮਕ ਭਵਿੱਖ ਹੀ ਉਜਲਾ ਨਹੀਂ ਕਰਦੇ ਸਗੋਂ ਆਪਣੇ ਸੰਪਰਕ ਵਿਚ ਆਉਣ ਵਾਲੇ ਹੋਰ ਅਨੇਕਾਂ ਦਾ ਬੇੜਾ ਵੀ ਪਾਰ ਕਰਦੇ ਹਨ। ਗੁਰੂ ਜੀ ਅਨੁਸਾਰ ਅਜਿਹੇ ਸਾਧਕ ਫਿਰ ਆਵਾਗਵਣ ਦੇ ਚੱਕਰ ਵਿਚ ਨਹੀਂ ਪੈਂਦੇ।[੫]

ਡਾ. ਮਹਿੰਦਰ ਕੌਰ ਨੇ ਗਾਥਾ ਦੇ ਕੇਂਦਰੀ ਵਿਸ਼ੇ ਬਾਰੇ ਆਪਣੇ ਵਿਚਾਰ ਇਸ ਪ੍ਰਕਾਰ ਪ੍ਰਗਟ ਕੀਤੇ ਹਨ:

"ਸਰੀਰ ਦੇ ਅਹੰਕਾਰ ਨੂੰ ਨਿਰਮੂਲ ਦੱਸਦਿਆਂ ਹੋਇਆਂ ਸਪੱਸ਼ਟ ਕੀਤਾ ਹੈ ਕਿ ਮਨੁੱਖਾ-ਸਰੀਰ ਤਾਂ ਹੀ ਸਫਲ ਹੈ ਜੇ ਨਾਮ ਜਪਦਾ ਹੈ। ਇਸ ਨਾਮ ਰੂਪ ਜਗਤ ਵਿਚ ਜੀਵ ਦਾ ਸਹਾਇਕ ਨਾਮ ਹੀ ਹੈ। ਆਤਮਕ ਸੁਖ ਗੁਰੂ ਦੀ ਸੰਗਤ ਦੁਆਰਾ ਪ੍ਰਾਪਤ ਹੁੰਦਾ ਹੈ। ਪ੍ਰਭੂ ਉਸਤਤਿ ਕਰਨ ਨਾਲ ਕਾਮਾਦਿਕ ਵਿਸ਼ਿਆਂ ਦਾ ਨਾਸ ਹੁੰਦਾ ਹੈ। ਨਾਮ-ਵਿਹੂਣਾ ਜੀਵ ਕਈ ਪ੍ਰਕਾਰ ਦੇ ਦੁੱਖ ਸਹਾਰਦਾ ਹੈ। ਗੁਰੂ-ਸੰਗਤਿ ਕਰਨ ਨਾਲ ਪ੍ਰਭੂ ਲਈ ਪਿਆਰ ਜਾਗਦਾ ਹੈ ਤੇ ਸ਼ਰਧਾ ਬਣਦੀ ਹੈ, ਜਿਸ ਨਾਲ ਜੀਵ ਅਨੇਕ ਪ੍ਰਕਾਰ ਦੇ ਵਿਕਾਰਾਂ ਤੋਂ ਬਚ ਜਾਂਦਾ ਹੈ।"

'ਗਾਥਾ' ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਾਨਵ-ਜਾਤੀ ਨੂੰ ਜੋ ਉਪਦੇਸ਼ ਦਿੱਤਾ ਹੈ ਉਹ ਕਲਿਆਣਕਾਰੀ ਹੈ। ਸਰੀਰ ਆਦਿ 'ਤੇ ਮਾਣ ਨਹੀਂ ਕਰਨਾ ਚਾਹੀਦਾ ਅਤੇ ਆਪਣਾ ਮਨ ਸਤਿਗੁਰੂ/ਪਰਮਾਤਮਾ ਦੇ ਚਰਨਾਂ ਨਾਲ ਜੋੜ ਕੇ ਸਦਾਚਾਰੀ ਜੀਵਨ ਬਤੀਤ ਕਰਨਾ ਚਾਹੀਦਾ ਹੈ। ਅਜਿਹਾ ਕਰਨ ਵਾਲੇ ਸਾਧਕ ਪਰਮਸੁਖ ਰੂਪ ਪਰਮਾਤਮਾ ਵਿਚ ਸਮਾ ਕੇ ਸਦੀਵੀ ਸੁਖ ਨੂੰ ਪ੍ਰਾਪਤ ਕਰ ਲੈਂਦੇ ਹਨ।

ਸਲੋਕ ਵਾਰ ਭਾਵ ਇਸ ਪ੍ਰਕਾਰ ਹੈ:

੧. ਸਰੀਰ 'ਤੇ ਮਾਣ ਕਰਨਾ ਕਮ-ਅਕਲੀ ਹੈ ਕਿਉਂਕਿ ਇਹ ਸਰੀਰ ਅੰਦਰੋਂ ਮੈਲ ਨਾਲ ਭਰਿਆ ਹੋਇਆ ਹੈ। ਇਸ ਸਰੀਰ ਦੀ ਪ੍ਰਕਿਰਤੀ ਅਜਿਹੀ ਹੈ ਕਿ ਜੋ ਸੁਗੰਧਿਤ ਵਸਤੂ ਇਸ ਦਾ ਸਪਰਸ਼ ਕਰਦੀ ਹੈ, ਦੁਰਗੰਧ ਵਿਚ ਬਦਲ ਜਾਂਦੀ ਹੈ।

੨. ਸਰੀਰ ਦੀ ਸਫ਼ਲਤਾ ਨਾਮ-ਸਿਮਰਨ ਵਿਚ ਹੈ।

੩. ਸੰਸਾਰ ਨਾਸਵੰਤ ਹੈ, ਪਰਲੋਕ ਵਿਚ ਮਨੁੱਖ ਨਾਲ ਦੁਨੀਆਂ ਦੀ ਕੋਈ ਵਸਤੂ ਨਹੀਂ ਜਾਂਦੀ। ਉੱਥੇ ਤਾਂ ਕੇਵਲ ਪ੍ਰਭੂ-ਨਾਮ-ਸਿਮਰਨ ਹੀ ਸਹਾਈ ਹੁੰਦਾ ਹੈ।

੪. ਗੁਰੂ ਜੀ ਦੀ ਸੰਗਤ ਵਿੱਚੋਂ ਸਿਫ਼ਤ-ਸਲਾਹ ਦੀ ਦਾਤ ਮਿਲਦੀ ਹੈ ਜੋ ਸੁਖਦਾਈ ਹੈ।
੫. ਅਹੰਕਾਰੀ ਬਣ ਕੇ ਸਾਧ-ਸੰਗਤਿ ਵਿਚ ਜਾਣ ਵਾਲਾ ਖ਼ਾਲੀ ਹੀ ਰਹਿੰਦਾ ਹੈ। ਉਸ ਨੂੰ ਕੁਝ ਪ੍ਰਾਪਤ ਨਹੀਂ ਹੁੰਦਾ।
੬. ਪ੍ਰਭੂ ਦੀ ਸਿਫ਼ਤ-ਸਲਾਹ ਕਰਨ ਵਾਲੇ ਦੇ ਵਿਕਾਰਾਂ ਦਾ ਨਾਸ਼ ਹੋ ਜਾਂਦਾ ਹੈ।
੭. ਪ੍ਰਭੂ ਦੀ ਸਿਫ਼ਤ-ਸਲਾਹ ਕਰਨ ਵਾਲਾ ਸੁਖੀ ਜੀਵਨ ਬਸਰ ਕਰਦਿਆਂ ਆਖ਼ਰ ਮੁਕਤ ਹੋ ਕੇ ਸੱਚਖੰਡ ਦਾ ਵਾਸੀ ਬਣ ਜਾਂਦਾ ਹੈ।
੮. ਨਾਮ-ਵਿਹੂਣਾ ਮਨੁੱਖ ਅਨਮੋਲ ਜੀਵਨ ਨੂੰ ਅਜਾਈਂ ਗੁਆ ਕੇ ਦੁੱਖ ਪਾਉਂਦਾ ਫਿਰ ਆਵਾਗਵਨ ਦੇ ਚੱਕਰ ਵਿਚ ਪੈ ਜਾਂਦਾ ਹੈ।
੯. ਸਾਧ-ਸੰਗਤਿ ਕਰਨ ਵਾਲਾ ਪ੍ਰਭੂ ਦਾ ਸ਼ਰਧਾਲੂ ਬਣ ਜਾਂਦਾ ਹੈ ਤੇ ਉਸ ਦਾ ਪਾਰ ਉਤਾਰਾ ਹੋ ਜਾਂਦਾ ਹੈ।
੧੦. ਸਾਧ-ਸੰਗਤਿ ਵਿਚ ਨਾਮ-ਸਿਮਰਨ ਕਰਨ ਨਾਲ ਵਿਕਾਰ ਨਿਰਬਲ ਹੋ ਜਾਂਦੇ ਹਨ। ਇਹ ਗਿਆਨ ਕਿਸੇ ਵਿਰਲੇ ਨੂੰ ਹੀ ਗੁਰੂ-ਕਿਰਪਾ ਨਾਲ ਹੁੰਦਾ ਹੈ।
੧੧. ਗੁਰ-ਬਚਨ ਕਰੋੜਾਂ ਪਾਪਾਂ ਨੂੰ ਭਸਮ ਕਰ ਦਿੰਦੇ ਹਨ। ਗੁਰ-ਬਚਨਾਂ ਨੂੰ ਕਮਾਉਣ ਵਾਲਾ ਆਪ ਤਾਂ ਤਰਦਾ ਹੀ ਹੈ ਨਾਲ-ਨਾਲ ਅਨੇਕਾਂ ਸਾਥੀਆਂ ਦਾ ਪਾਰ ਉਤਾਰਾ ਵੀ ਕਰ ਦਿੰਦਾ ਹੈ।
੧੨. ਜਿੱਥੇ ਪ੍ਰਭੂ ਦੀ ਸਿਫ਼ਤ-ਸਲਾਹ ਹੁੰਦੀ ਹੈ, ਉਹ ਸਥਾਨ ਸੁਹਾਣਾ ਬਣ ਜਾਂਦਾ ਹੈ ਅਤੇ ਸਿਫ਼ਤ-ਸਲਾਹ ਵਿਚ ਲੀਨ ਹੋ ਕੇ ਸਾਧਕ-ਸਿੱਖ ਮੁਕਤ ਹੋ ਜਾਂਦੇ ਹਨ।
੧੩. ਜੀਵ ਦਾ ਕੇਵਲ ਪ੍ਰਭੂ ਹੀ ਅਸਲੀ ਸੱਚਾ ਮਿੱਤਰ ਹੈ।
੧੪. ਨਾਮ-ਸਿਮਰਨ ਸਾਧਕ ਨੂੰ ਵਿਕਾਰਾਂ ਤੋਂ ਬਚਾ ਲੈਂਦਾ ਹੈ ਤੇ ਇਹ ਸਿਮਰਨ ਦੀ ਦਾਤ ਗੁਰੂ ਜੀ ਦੀ ਬਾਣੀ ਤੋਂ ਪ੍ਰਾਪਤ ਹੁੰਦੀ ਹੈ।
੧੫. ਪ੍ਰਭੂ ਨੂੰ ਭੁੱਲ ਜਾਣਾ ਮੌਤ ਹੈ। ਜੀਵਨ ਹੈ ਉਸ ਪ੍ਰਭੂ ਦਾ ਸਿਮਰਨ। ਇਹ ਗਿਆਨ ਸਾਧ-ਸੰਗਤਿ ਵਿੱਚੋਂ ਤਾਂ ਪ੍ਰਾਪਤ ਹੁੰਦਾ ਹੈ ਜੇਕਰ ਪੂਰਬਲੇ ਜਨਮਾਂ ਵਿਚ ਕਮਾਈ ਕੀਤੀ ਹੋਵੇ।
੧੬. ਸਾਧ-ਸੰਗਤਿ ਕਰਨ ਵਾਲੇ ਦੇ ਸਾਰੇ ਅੰਦਰਲੇ ਰੋਗਾਂ/ਵਿਕਾਰਾਂ ਦਾ ਨਾਸ ਹੋ ਜਾਂਦਾ ਹੈ।
੧੭. ਗੁਰੂ-ਸੰਗਤਿ ਕਰਨ ਨਾਲ ਪ੍ਰਭੂ-ਪ੍ਰੇਮ ਉਤਪੰਨ ਹੁੰਦਾ ਹੈ।
੧੮. ਪ੍ਰਭੂ ਦੇ ਚਰਨ-ਕੰਵਲਾਂ ਨਾਲ ਜੁੜਨ ਵਾਲੇ ਨੂੰ ਸਭ ਸੁਖ ਪ੍ਰਾਪਤ ਹੋ ਜਾਂਦੇ ਹਨ। ਪਰ ਪੂਰਬਲੇ ਸ਼ੁਭ ਭਾਗਾਂ ਕਰਕੇ ਹੀ ਪ੍ਰਭੂ ਦੀ ਸਿਫ਼ਤ-ਸਲਾਹ ਕਰਨ ਦੀ ਦਾਤ ਮਿਲਦੀ ਹੈ।

੧੯. ਸਾਧ-ਸੰਗਤਿ ਵਿਚ ਪ੍ਰਭੂ-ਉਸਤਤਿ ਕਰਨ ਨਾਲ ਵਿਕਾਰਾਂ ਤੋਂ ਬਚਿਆ ਜਾ ਸਕਦਾ ਹੈ।

੨੦. ਪਾਠ ਕਰਨ ਦਾ ਮੰਤਵ ਇਹ ਗਿਆਨ ਪ੍ਰਾਪਤ ਕਰਨਾ ਹੈ ਕਿ ਪ੍ਰਭੂ-ਸਿਮਰਨ ਕਰਨਾ ਹੈ।

੨੧. ਸਾਧ-ਸੰਗਤਿ ਵਿਚ ਪ੍ਰਭੂ-ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ।

੨੨. ਸਾਧ-ਸੰਗਤਿ ਵਿਚ ਜਾਣ ਵਾਲੇ ਦੇ ਭਾਗ ਜਾਗੇ ਮੰਨੇ ਜਾਣੇ ਚਾਹੀਦੇ ਹਨ ਕਿਉਂਕਿ ਇੱਥੇ ਨਾਮ-ਸਿਮਰਨ ਨਾਲ ਹਰ ਪ੍ਰਕਾਰ ਦੇ ਵਿਸ਼ੇ-ਵਿਕਾਰਾਂ ਦਾ ਨਾਸ ਹੋ ਜਾਂਦਾ ਹੈ।

੨੩. ਸਦਾ ਥਿਰ ਰਹਿਣ ਵਾਲੇ ਸਰਬ-ਵਿਆਪਕ ਪ੍ਰਭੂ ਨਾਲ ਪਿਆਰ ਸਾਧ-ਸੰਗਤ ਰਾਹੀਂ ਹੀ ਦ੍ਰਿੜ੍ਹ ਹੁੰਦਾ ਹੈ।

੨੪. ਮਾਇਆ ਦੇ ਰਾਗ-ਰੰਗ-ਤਮਾਸ਼ੇ ਕਸੁੰਭੇ ਦੇ ਫੁੱਲ ਵਰਗੇ ਹੁੰਦੇ ਹਨ ਜਿਨ੍ਹਾਂ ਵਿਚ ਫਸਣ ਵਾਲੇ ਨੂੰ ਰੋਗ-ਸੋਗ, ਦੁੱਖ ਹੀ ਪ੍ਰਾਪਤ ਹੁੰਦੇ ਹਨ। ਸੁਖ ਤਾਂ ਸੁਪਨੇ ਵਿਚ ਵੀ ਪ੍ਰਾਪਤ ਨਹੀਂ ਹੁੰਦਾ। ਉਪਰੋਕਤ ਵਿਚਾਰ ਤੋਂ ਸਪੱਸ਼ਟ ਹੈ:

(ੳ) ਸਰੀਰ ਦਾ ਮਾਣ ਕੂੜਾ ਹੈ। ਇਹ ਗੰਦਗੀ ਦੀ ਢੇਰੀ ਤੋਂ ਵੱਧ ਕੁਝ ਵੀ ਨਹੀਂ।

(ਅ) ਦੁਨਿਆਵੀ ਸੁਖ ਅਲਪ-ਕਾਲੀ ਹਨ ਤੇ ਮਗਰੋਂ ਦੁੱਖ ਦਾ ਕਾਰਨ ਬਣਦੇ ਹਨ। ਇੰਦਰਿਆਵੀ ਸੁਖ ਰੋਗਾਂ ਵਿਚ ਬਦਲ ਜਾਂਦੇ ਹਨ।

(ੲ) ਪਰਮਾਤਮਾ ਸਰਬ-ਸ਼ਕਤੀਮਾਨ, ਸੁਖਦਾਤਾ, ਸਰਬ-ਵਿਆਪਕ ਹੈ ਜਿਸ ਨਾਲ ਪ੍ਰੇਮ-ਪਿਆਰ ਕਰਨ ਵਾਲਾ ਸੁਖੀ ਹੋ ਸਕਦਾ ਹੈ।

(ਸ) ਸਾਧ-ਸੰਗਤਿ ਵਿਚ ਜਾਣ ਨਾਲ ਹੀ ਉਸ ਪ੍ਰਭੂ ਨਾਲ ਪਿਆਰ ਪੈਂਦਾ ਹੈ ਤੇ ਇਹ ਪਿਆਰ ਹੀ ਸਾਧਕ ਸਿੱਖ ਨੂੰ ਮੁਕਤੀ ਦਿਵਾਉਂਦਾ ਹੈ।

(ਹ) ਪ੍ਰਭੂ ਦਾ ਮਿਲਾਪ ਗੁਰੂ ਦੀ ਕਿਰਪਾ ਨਾਲ ਹੁੰਦਾ ਹੈ।

**ਫੁਟ ਨੋਟ :**

*੧. ਦ੍ਵਾਰਕਾਦਾਸ ਸ਼ਰਮਾ ਤੇ ਤਾਰਿਵੀਸ਼ ਝਾ, ਸੰਸਕ੍ਰਿਤ-ਸ਼ਬਦਾਰਥ ਕੋਸ਼ਤੁਭ, ਪੰਨਾ ੪੦੦.*

*੨. ਮਹਾਨ ਕੋਸ਼, ਪੰਨਾ ੪੦੫.*

*੩. ਸ੍ਰੀ ਗੁਰੂ ਗ੍ਰੰਥ ਕੋਸ਼, ਪੰਨਾ ੨੨੮.*

*੪. ਸੰਪ੍ਰਦਾਈ ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ (ਜਿਲਦ ੧੦), ਪੰਨਾ ੧੩੩.*

*੫. ਨਿਰਗੁਣੀਆਰਾ (ਜੁਲਾਈ ੧੯੫੦), ਪੰਨਾ ੫.*

*੬. ਸ੍ਰੀ ਗੁਰੂ ਗ੍ਰੰਥ ਵਿਸ਼ਵ ਕੋਸ਼ (ਪਹਿਲਾ ਭਾਗ), ਪੰਨਾ ੩੮੨.*

*੭. ਗੁਰੂ ਅਰਜਨ ਦੇਵ : ਜੀਵਨ ਤੇ ਬਾਣੀ, ਪੰਨਾ ੨੦੩.*

■

# ਸਲੋਕ ਸਹਸਕ੍ਰਿਤੀ ਮਹਲਾ ੫ ਦੇ ਆਧਾਰ 'ਤੇ ਅੰਤਰੀਵੀ ਸ਼ਾਂਤੀ ਦੇ ਸੂਤਰ

*- ਸ. ਜੋਗਿੰਦਰ ਸਿੰਘ**

ਸਲੋਕ ਸਹਸਕ੍ਰਿਤੀ ਮ: ੫ ਸਿਰਲੇਖ ਅਧੀਨ ਆਏ ਸਲੋਕਾਂ ਦਾ ਆਕਾਰ ਦੋ ਤੋਂ ਲੈ ਕੇ ਸੱਤ ਤੁਕਾਂ ਦਾ ਅਤੇ ਵਿਸ਼ਾ-ਖੇਤਰ ਬਹੁਤ ਵਿਸ਼ਾਲ ਹੈ। ਬਹੁਤੇ ਸਲੋਕਾਂ ਵਿਚ ਪ੍ਰਭੂ-ਉਸਤਤਿ, ਸਾਧ-ਸੰਗਤ, ਨਾਮ ਜਪਣ, ਸਿਮਰਨ, ਗੁਰ-ਸੇਵਾ, ਨਿਮਰਤਾ, ਸਹਿਣਸ਼ੀਲਤਾ ਅਤੇ ਪਰਉਪਕਾਰੀ ਬਿਰਤੀਆਂ ਨੂੰ ਜੀਵਨ-ਅਮਲ ਵਿਚ ਢਾਲਣ ਦਾ ਉਪਦੇਸ਼ ਹੈ ਅਤੇ ਵਿਕਾਰਾਂ-ਵਾਸ਼ਨਾਵਾਂ ਤੇ ਭੈੜੀ ਸੰਗਤ ਤੋਂ ਦੁਰੇਡੇ ਹੀ ਰਹਿਣ ਲਈ ਪ੍ਰੇਰਨਾ ਹੈ। ਭਗਤੀ-ਭਾਵਨਾ ਤੇ ਚਰਿੱਤਰ ਨਿਰਮਾਣ ਪ੍ਰਤੀ ਦ੍ਰਿੜ੍ਹਤਾ ਉੱਪਰ ਵਿਸ਼ੇਸ਼ ਬਲ ਦਿੱਤਾ ਗਿਆ ਹੈ। ਗੁਰੂ ਦੀ ਅਗਵਾਈ ਅਤੇ ਪਰਮਾਤਮਾ ਦੀ ਕਿਰਪਾ-ਮਿਹਰ ਦੁਆਰਾ ਸਾਧਕ ਆਪਣੇ ਆਦਰਸ਼ ਨੂੰ ਜਾ ਅਪੜਦਾ ਹੈ।

'ਸਹਸਕ੍ਰਿਤੀ' ਸ਼ਬਦ ਸੰਸਕ੍ਰਿਤ ਦਾ ਪ੍ਰਾਕ੍ਰਿਤ ਰੂਪ ਹੈ ਅਤੇ ਉਸ ਭਾਸ਼ਾ ਲਈ ਪ੍ਰਚੱਲਿਤ ਹੋਇਆ ਜਿਹੜੀ ਸੰਸਕ੍ਰਿਤ ਦੀਆਂ ਲੀਹਾਂ 'ਪਰ ਪਾਲੀ ਅਤੇ ਪ੍ਰਾਕ੍ਰਿਤ ਦੇ ਸੰਜੋਗ ਨਾਲ ਹੋਂਦ ਵਿਚ ਆਈ ਸੀ ਅਤੇ ਆਮ ਕਰਕੇ ਸਿਧਾਂ-ਨਾਥਾਂ ਦੇ ਡੇਰਿਆਂ 'ਚ ਅੰਤਰ-ਸੰਵਾਦ ਲਈ ਵਰਤੀ ਜਾਂਦੀ ਸੀ। ਜਿਵੇਂ ਮੱਧਯੁੱਗ ਦੌਰਾਨ ਲਗਭਗ ਸਾਰੇ ਹਿੰਦੁਸਤਾਨ ਵਿਚ ਸਾਧ-ਭਾਸ਼ਾ ਆਸਾਨੀ ਨਾਲ ਸਮਝੀ ਜਾਂਦੀ ਸੀ, ਉਵੇਂ ਹੀ ਅਪਭ੍ਰੰਸ਼ਾਂ ਦੇ ਵਿਕਸਤ ਹੋਣ ਤੋਂ ਪਹਿਲਾਂ ਸਹਸਕ੍ਰਿਤੀ ਅਧਿਆਤਮਕ ਗੋਸ਼ਟੀਆਂ-ਸੰਵਾਦਾਂ ਲਈ ਸਰਬ-ਪ੍ਰਵਾਨਿਤ ਰਹੀ ਹੈ। ਜਿਵੇਂ ਸੰਸਕ੍ਰਿਤ ਦੇ 'ਸੰਸ਼ਯ' ਤੋਂ ਪ੍ਰਾਕ੍ਰਿਤ ਰੂਪ 'ਸਹਸਾ' ਬਣ ਗਿਆ, ਉਵੇਂ ਸੰਸਕ੍ਰਿਤ ਸ਼ਬਦ ਤੋਂ ਸਹਸਕ੍ਰਿਤੀ ਬਣ ਗਿਆ-ਸਪੱਸ਼ਟ ਹੈ ਕਿ ਉਕਤ ਸਲੋਕ ਸੰਸਕ੍ਰਿਤ ਭਾਸ਼ਾ ਦੇ ਨਹੀਂ ਬਲਕਿ ਪ੍ਰਾਕ੍ਰਿਤ ਬੋਲੀ ਨਾਲ ਸੰਬੰਧਿਤ ਹਨ।

ਸੱਚਾ ਗੁਰੂ, ਜਗਿਆਸੂ ਲਈ ਅੰਧਿਆਰੇ ਵਿਚ ਦੀਪਕ ਦੀ ਰੋਸ਼ਨੀ ਵੱਤ ਮਾਰਗ-ਦਰਸ਼ਨ ਕਰਦਿਆਂ ਜੀਵਨ ਦੇ ਅਸਲ ਮਨੋਰਥ ਦੀ ਪੂਰਤੀ ਤਕ ਅਪੜਾਉਣ ਦਾ ਬਿਰਦ ਪਾਲਦਾ ਹੈ, ਆਪਣੇ ਦੈਵੀ ਅਨੁਭਵ ਨੂੰ ਪਰਉਪਕਾਰੀ ਲੋਚਾ ਅਧੀਨ ਦੂਸਰਿਆਂ ਨਾਲ ਸਾਂਝਾ ਕਰਨ ਹਿੱਤ ਅਤੇ ਉਨ੍ਹਾਂ ਦੇ ਗਿਆਨ-ਧਿਆਨ ਪ੍ਰਕਾਰਜ ਨੂੰ ਆਸਾਨ ਬਣਾਉਣ ਲਈ ਅਧਿਆਤਮਿਕ ਰਹੱਸਾਂ ਨੂੰ ਲੌਕਿਕ ਭਾਸ਼ਾ ਵਿਚ ਵਖਾਣਦਾ ਹੈ-ਭਾਵ, ਇਥੇ ਆਖਣ ਵਾਲੇ ਆਤਮਾ, ਪਰਮ-ਆਤਮਾ ਨਾਲ ਇਕਸੁਰ ਹੋ ਕੇ ਬਾਣੀ ਉਚਾਰ ਰਹੀ ਹੈ ਜਾਂ ਇਉਂ ਸਮਝੀਏ ਕਿ ਇਹ ਬਚਨ ਜਾਂ ਕਥਨ, ਮੂਲ ਸ੍ਰੋਤ, ਧੁਰੇ

** # ੩੬ ਬੀ/੩੦, ਵਿਕਾਸ ਨਗਰ, ਪੱਖੋਵਾਲ ਰੋਡ, ਲੁਧਿਆਣਾ। ਫੋਨ: ੦੧੬੧-੨੫੬੧੩੦੩*

ਜਾਂ ਪਰਮ ਤਤ੍ਵ ਦੀ ਅਸਲੀਅਤ ਦੀ ਸਭ ਤੋਂ ਨੇੜਲੇ ਅਨੁਭਵ-ਪ੍ਰਕਾਸ਼ ਦਾ ਪ੍ਰਗਟਾਉਣਾ ਹੈ। 'ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ॥ ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀਂ ਕਰਮਿ ਧਿਆਈ॥' 'ਧੁਰ ਕੀ ਬਾਣੀ ਆਈ' ਅਤੇ 'ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ' ਵਰਗੇ ਗੁਰ ਫ਼ਰਮਾਨ ਇਸੇ ਦਿਸ਼ਾ ਵੱਲ ਸੰਕੇਤ ਪੱਕਾ ਕਰਦੇ ਹਨ। ਗੁਰਬਾਣੀ ਅੰਦਰਲੇ ਵਿਸ਼ਾ-ਵਸਤੂ ਜਾਂ ਤੱਥਾਂ ਦਾ ਕਿਸੇ ਨਿਸ਼ਚਿਤ ਕ੍ਰਮ-ਬੱਧ ਜਾਂ ਸ਼ਾਸਤਰੀ ਢੰਗਾਂ ਦੇ ਬੰਧਨਾਂ ਅਧੀਨ ਕਥਨ ਨਹੀਂ ਕੀਤਾ ਗਿਆ, ਸਗੋਂ ਇਹ ਤਾਂ ਅਧਿਆਤਮਿਕ ਚਿੰਤਨ ਅਤੇ ਅਨੁਭਵ ਦੀ ਕਾਵਿਮਈ ਸੰਗੀਤਕ ਰਸ-ਭਰਪੂਰ ਪੇਸ਼ਕਾਰੀ ਹੈ। ਫਿਰ ਵੀ ਵਿਸ਼ੇਸ਼ ਵਿਸ਼ਿਆਂ ਸੰਬੰਧੀ ਕਥਨਾਂ ਦੇ ਵਿਵੇਚਨ ਤੇ ਸਮੀਕਰਣਾਂ ਤੋਂ ਮਾਰਗ ਦਰਸ਼ਨ ਪ੍ਰਾਪਤ ਕੀਤਾ ਜਾ ਸਕਦਾ ਹੈ ਅਤੇ ਅਸੀਂ ਸਲੋਕ ਸਹਸਕ੍ਰਿਤੀ ਮਹਲਾ ੫ 'ਚੋਂ ਅੰਤਰੀਵ ਸ਼ਾਂਤੀ ਦੀ ਪ੍ਰਾਪਤੀ ਲਈ ਲੋੜੀਂਦੇ ਸਾਧਨ-ਸੂਤਰਾਂ ਨੂੰ ਜਾਨਣ ਤੇ ਮਾਣਨ ਦਾ ਜਤਨ ਕਰਾਂਗੇ। ਇੰਞ ਕਰਦਿਆਂ ਸਾਨੂੰ ਹਮੇਸ਼ਾਂ ਯਾਦ ਰੱਖਣਾ ਹੋਵੇਗਾ ਕਿ ਵੱਖ-ਵੱਖ ਬਾਣੀਆਂ ਵਿਚ ਅੱਡੋ-ਅੱਡਰੇ ਸਿਧਾਂਤ ਨਹੀਂ ਦ੍ਰਿਸ਼ਟਾਏ ਗਏ ਸਗੋਂ ਗੁਰੂ ਪਾਤਸ਼ਾਹ ਨੇ ਵੱਖ-ਵੱਖ ਰਚਨਾਵਾਂ ਵਿਚ ਆਪਣੇ ਅਨੁਭਵ-ਪ੍ਰਕਾਸ਼ੀ ਉਪਦੇਸ਼ਾਂ ਦੀਆਂ ਵਿਭਿੰਨ ਪਰਤਾਂ ਨੂੰ ਖੋਲ੍ਹ ਕੇ ਸਮਝਾਉਣ ਦੀ ਜੁਗਤ ਵਰਤੀ ਹੈ ਅਤੇ ਦੁਹਰਾਉ-ਵਿਧਾ ਰਾਹੀਂ ਅਧਿਆਤਮਿਕ-ਨੇਮਾਂ ਨੂੰ ਆਚਾਰ-ਵਿਹਾਰ ਵਿਚ ਸਹਜ-ਸਮਾਈ ਵਾਸਤੇ ਅਤਿ ਗੁਣਕਾਰੀ ਮੰਨਿਆ ਗਿਆ ਹੈ ਕਿਉਂਕਿ ਜਿਸ ਖਿਆਲ ਨੂੰ ਬਾਰੰਬਾਰ ਯਾਦ ਕੀਤਾ ਜਾਏ, ਉਹ ਸਾਡੇ ਚੇਤੇ ਵਿਚ ਪੱਕੀ ਥਾਂ ਸਥਾਪਿਤ ਕਰ ਲੈਂਦਾ ਹੈ ਤੇ ਇਸ ਤਰ੍ਹਾਂ ਮਨੁੱਖੀ-ਮਾਨਸਿਕਤਾ ਦੇ ਬਦਲਾਵ ਨਾਲ ਆਤਮਿਕ ਜੀਵਨ ਦੇ ਸ੍ਰੇਸ਼ਟਤਮ ਆਦਰਸ਼ਾਂ ਵੱਲ ਵਧਿਆ ਜਾ ਸਕਦਾ ਹੈ। ਤਾਤਪਰਜ ਇਹ ਕਿ ਸਹਸਕ੍ਰਿਤੀ ਸਲੋਕਾਂ ਵਿਚ ਦਰਸਾਏ ਗਏ ਸਿਧਾਂਤਕ ਨੁਕਤੇ ਤੇ ਭਾਵ ਦੂਸਰੀ ਸਮੁੱਚੀ ਗੁਰਬਾਣੀ ਦੇ ਆਦੇਸ਼ਾਂ ਅਤੇ ਉਦੇਸ਼ਾਂ ਦੀ ਐਨ ਅਨੁਰੂਪਤਾ ਵਿਚ ਦ੍ਰਿੜ੍ਹਤਾ ਦਾ ਸੰਖੇਪ ਰੂਪ ਹੈ।

ਦੂਖ ਨਿਵਾਰਣ ਅਤੇ ਸੁਖ-ਸ਼ਾਂਤੀ ਦੀ ਪ੍ਰਾਪਤੀ ਲਈ ਸੰਸਾਰ ਦੇ ਸਾਂਝੇ ਮਨੁੱਖੀ ਭਾਈਚਾਰੇ ਵਾਸਤੇ, ਗੁਰਬਾਣੀ ਵਿਚ, ਅਨਿਕ ਪ੍ਰਕਾਰੀ ਪੁਰਾਤਨ ਪ੍ਰਚਲਿਤ ਵਿਚਾਰਧਾਰਾਵਾਂ ਤੋਂ ਉਲਟ ਬਿਲਕੁਲ ਨਵੀਂ ਨਿਵੇਕਲੀ ਅਤਿ ਆਧੁਨਿਕ ਮਾਰਗ-ਦਰਸ਼ਨ ਦੀ ਪ੍ਰਸਤੁਤੀ ਹੋਈ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਥਾਪਤੀ ਹੈ ਕਿ ਮਨੁੱਖਾ-ਜੀਵਨ ਵਿਚ ਸੁਖਾਂ-ਦੁੱਖਾਂ ਦਾ ਆਉਣਾ-ਜਾਣਾ ਤਾਂ ਬਣਿਆ ਹੀ ਰਹਿਣਾ ਹੈ- ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ॥ ਹਰ ਕੋਈ ਦੁਨਿਆਵੀ ਸੁਖ-ਸੰਪਦਾ ਦੀ ਢੂੰਡ ਵਿਚ ਭਟਕ ਰਿਹਾ ਹੈ, ਖਿੰਡੀਆਂ ਮਨੋਬਿਰਤੀਆਂ ਦਾ ਕੋਈ ਟੀਚਾ-ਟਿਕਾਣਾ ਨਹੀਂ, ਹੋਰ ਤੋਂ ਅਗਾਹਾਂ ਹੋਰ, ਤੇ ਹੋਰ-ਹੋਰ ਦਾ ਦਿਸਹੱਦਾ ਹੱਥ ਨਹੀਂ ਆਉਂਦਾ, ਫਿਰ ਸ਼ਾਂਤੀ ਕਿੱਥੇ? ਬਿਨਾਂ ਮੁਸ਼ੱਕਤ ਘਾਲਣਾ ਦੇ, ਪ੍ਰਾਪਤੀ ਕਿਵੇਂ ਹੋਵੇ?

ਲੋਭ, ਮੋਹ, ਅਹੰਕਾਰ ਨੇ ਤਾਂ ਰੋਗਾਂ ਵਿਚ ਹੀ ਰੂਪਾਂਤਰ ਹੋਣਾ ਹੈ, ਅਸੰਤੁਲਿਤ ਉਪਭੋਗਤਾ ਨੇ ਗੁਣਵਤਾ ਨੂੰ ਹੀ ਖਾ ਜਾਣਾ ਹੈ, ਸਾਰਾ ਸੰਸਾਰ ਭੋਗਾਂ ਵਿਚ ਪਰਵਿਰਤ ਹੋ ਕੇ ਦੁਖੀ ਹੋ ਰਿਹਾ ਹੈ: ਜਗੁ ਸੁਖੀਆ ਦੁਖੀਆ ਜਨੁ ਕੋਇ॥ ਜਗੁ ਰੋਗੀ ਭੋਗੀ ਗੁਣ ਰੋਇ॥ ਹਉਮੈ ਰੋਗ ਵਿਚ ਗ੍ਰਸਿਆ ਆਪਣਿਆਂ ਅਵਗੁਣਾਂ ਦੇ ਦੁਹਰਾਉ ਵਿਚ ਵਹਿੰਦਿਆਂ 'ਦੁਖ ਵਿਚਿ ਜੰਮਣੁ ਦੁਖਿ ਮਰਣੁ ਦੁਖਿ ਵਰਤਣੁ ਸੰਸਾਰਿ॥ ਦੁਖੁ ਦੁਖੁ ਅਗੈ ਆਖੀਐ ਪੜ੍ਹਿ ਪੜ੍ਹਿ ਕਰਹਿ ਪੁਕਾਰ॥ ਦੁਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ॥ ਦੁਖ ਵਿਚਿ ਜੀਉ ਜਲਾਇਆ ਦੁਖੀਆ ਚਲਿਆ ਰੋਇ॥...' ਅਤੇ "ਮਾਣੂ ਘਲੈ ਉਠੀ ਚਲੈ॥ ਸਾਦੁ ਨਾਹੀ ਇਵੇਹੀ ਗਲੈ॥" ਵਾਲਾ ਆਵਾਗਵਣੀ ਚੱਕਰ, ਅੱਖਾਂ 'ਪਰ ਚੰਮ ਦੇ ਖੋਪੇ ਬੰਨ੍ਹੇ, ਕੋਹਲੂ ਦੇ ਬਲਦ ਵਾਂਗ ਤੁਰਿਆ ਰਹਿੰਦਾ ਹੈ- ਮੰਜ਼ਿਲ ਕੋਈ ਨਹੀਂ, ਟੀਚੇ ਦਾ ਪਤਾ ਨਹੀਂ, ਆਦਰਸ਼ ਦੀ ਸੋਝੀ ਹੀ ਨਹੀਂ, ਬਸ ਦੁਖ ਹੀ ਦੁਖ। ਗੁਰੂ ਪਾਤਸ਼ਾਹ ਦਾ ਸਿਧਾਂਤ ਹੈ ਕਿ ਜਦ ਤਕ ਮਨੁੱਖਾ ਜੀਵਨ ਦੇ ਉਦੇਸ਼ ਅਤੇ ਆਦਰਸ਼ ਦੀ ਸੋਝੀ ਨਹੀਂ ਹੋ ਆਂਵਦੀ, ਤਦ ਤਕ ਜੀਵਨ ਵਿਅਰਥ ਗੁਆਵਣਾ ਹੈ, ਅਜਿਹੀ ਗੱਲ ਦਾ ਕੀ ਸੁਆਦ ਕਿ ਜਿਸ ਕਾਰਜ-ਕਰਤਵ ਲਈ ਅਸੀਂ ਇੱਥੇ ਸੰਸਾਰ ਵਿਚ ਆਏ ਹਾਂ ਉਸ ਨੂੰ ਪੂਰਾ ਨਾ ਕੀਤਾ ਤੇ ਮੌਤ ਨੇ ਆ ਸਹੇੜਿਆ।

ਜੀਵਾਤਮਾ ਮੁੱਢਲੇ ਤੌਰ 'ਪਰ ਆਨੰਦ ਸਰੂਪ ਹੈ, ਅਮਰ-ਅਡੋਲ ਹੈ, ਨਿਰਭਉ-ਨਿਰਵੈਰ ਹੈ। ਸਹਜ-ਸਮਦ੍ਰਿਸ਼ਟਾ ਹੈ ਪਰ ਮੂਲ-ਸ੍ਰੋਤ ਦੀ ਪਛਾਣ ਨੂੰ ਭੁੱਲ ਜਾਣ ਦੇ ਕਾਰਨ ਦੁੱਖਾਂ ਵਿਚ ਘਿਰੀ ਪਈ ਹੈ। ਮੂਲ-ਪਛਾਣਨ ਤੇ ਵੈਰਾਗੀ-ਸਿਮਰਨ ਦੁਆਰਾ ਪ੍ਰੀਤ-ਸੰਜੋਗੀ ਪਰਮ-ਸੁਖ-ਸ਼ਾਂਤੀ ਨੂੰ ਪ੍ਰਾਪਤ ਕਰਨ ਦੀਆਂ ਸੰਭਾਵਨਾਵਾਂ ਮੌਜੂਦ ਹਨ। ਬਾਣੀਕਾਰਾਂ ਨੇ ਜਿਥੇ ਕਿਤੇ ਵੀ ਦੁਖ ਦਾ ਉਲੇਖ ਕੀਤਾ ਹੈ, ਨੇੜੇ ਜਿਹੇ ਹੀ ਇਸ ਦੇ ਨਿਵਾਰਣ ਦਾ ਅਤੇ ਸੁਖ-ਸ਼ਾਂਤੀ ਵਾਸਤੇ ਲੋੜੀਂਦਾ ਘਾਲ-ਕਮਾਈ ਰੂਪੀ ਉਪਚਾਰ ਨਿਸ਼ਚਿਤ ਕੀਤਾ ਹੈ:

*ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ॥*
*ਦੁਖ ਕੀਆ ਅਗੀ ਮਾਰੀਅਹਿ ਭੀ ਦੁਖੁ ਦਾਰੂ ਹੋਇ॥* (ਪੰਨਾ ੧੨੪੦)

ਸਲੋਕ ਸਹਸਕ੍ਰਿਤੀ ਮਹਲਾ ੫ ਵਿੱਚੋਂ ਉਘੜਦੇ ਕੁਝ ਇਕ ਸੁਖ-ਸ੍ਰੋਤਾਂ ਦੀ ਪਛਾਣ ਸਹਿਜੇ ਹੀ ਹੋ ਆਂਵਦੀ ਹੈ।

## ੧.

ਮਨੁੱਖ ਆਪਣੇ ਮਾਂ-ਪਿਉ ਤੇ ਸਾਕ-ਸੰਬੰਧੀਆਂ ਤੋਂ ਮਿਲਦੇ ਲਾਡ-ਪਿਆਰ, ਸਹੂਲਤਾਂ-ਸੁਵਿਧਾਵਾਂ ਤੇ ਮਾਇਕੀ-ਵਿਰਾਸਤ ਦੇ ਲੋਭ-ਮੋਹ ਵਿਚ ਫਸਿਆ ਸੁਖੀ ਮਹਿਸੂਸ ਕਰਦਾ ਹੈ, ਪਰ ਇਹ ਸਭ ਕੁਝ ਹਮੇਸ਼ਾਂ ਸਾਥ ਨਹੀਂ ਰਹਿ ਸਕਦਾ: ਕਤੰਚ ਮਾਤਾ ਕਤੰਚ ਪਿਤਾ ਕਤੰਚ ਬਨਿਤਾ ਬਿਨੋਦ ਸੁਤਹ॥...॥੧॥ ਇਸ ਕਰਕੇ ਇਨ੍ਹਾਂ ਗ੍ਰਿਹਸਤੀ ਰਿਸ਼ਤਿਆਂ ਅਤੇ ਪਦਾਰਥਾਂ ਦੇ ਮੋਹ ਵਿੱਚੋਂ ਸੁਖ-ਸ਼ਾਂਤੀ ਢੂੰਡਣਾ ਵਿਅਰਥ

ਹੈ, ਧ੍ਰਿਕਾਰ ਹੈ-ਧ੍ਰਿਗੰਤ ਮਾਤ ਪਿਤਾ ਸਨੇਹੰ ਧ੍ਰਿਗ ਸਨੇਹੰ ਭ੍ਰਾਤ ਬਾਂਧਵਹ॥... ਸੰਸਾਰਕ ਗ੍ਰਿਹਸਤੀ ਜੀਵਨ ਦੀਆਂ ਜ਼ਿੰਮੇਵਾਰੀਆਂ ਨਿਭਾਉਂਦੇ ਹੋਏ, ਕਮਲ ਫੁੱਲ ਅਤੇ ਮੁਰਗਾਈ ਦੀ ਤਰ੍ਹਾਂ ਮੋਹ-ਜਲ ਤੋਂ ਨਿਰਲੇਪਤਾ ਬਣਾਈ ਰੱਖਣੀ ਹੈ। ਸਚਿਆਰ ਸਾਧੂ-ਸੰਤਾਂ ਦੀ ਸੰਗਤ ਵਿਚ ਗੁਣਾਂ ਦੀ ਸਾਂਝ ਦੁਆਰਾ, ਸੱਚੇ-ਸੁੱਚੇ ਆਚਾਰ-ਵਿਹਾਰ ਵਿਚ ਰਹਿੰਦਿਆਂ ਸਹਜ-ਸੁਖ ਮਾਣਿਆ ਜਾ ਸਕੀਦਾ ਹੈ:

*ਸਾਧਸੰਗ ਸ੍ਨੇਹ ਸਤ੍ਰਿੰ ਸੁਖਯੰ ਬਸੰਤਿ ਨਾਨਕਹ॥* *(ਪੰਨਾ ੧੩੫੪)*

ਅਣਵਿਕਸਤ ਬੌਧਿਕਤਾ ਵਾਲਾ ਮਨੁੱਖ ਕਾਮਾਦਿਕ ਵਿਕਾਰਾਂ 'ਚ ਗ੍ਰਸਿਆ ਇਸਤਰੀ-ਕਲੋਲਾਂ ਤੇ ਚਾਵਾਂ ਵਿਚ ਮਦਮਸਤ ਸੰਤ-ਸ਼ਰਨ 'ਚ ਨਹੀਂ ਆਂਵਦਾ: ਮਿਰਤ ਮੋਹੰ ਅਲਪ ਬੁਧੰ, ਰਚਿੰਤ ਬਨਿਤਾ ਬਿਨੋਦ ਸਾਹੰ॥ ਅਤੇ 'ਭੋਗੰ ਤ ਰੋਗੰ..' ਦੀ ਅਵਸਥਾ ਨੂੰ ਅਪੜ ਕੇ ਕਸ਼ਟ ਸਹੇੜ ਲੈਂਦਾ ਹੈ।

ਪ੍ਰਭੂ ਆਪ ਹੀ ਸਾਰਿਆਂ ਦੀ ਪ੍ਰਿਤਪਾਲਣਾ ਕਰ ਰਿਹਾ ਹੈ, ਇਸ ਕਰਕੇ ਸਾਕ-ਸੰਬੰਧੀਆਂ ਪ੍ਰਤੀ ਚਿੰਤਤ ਹੋ ਕੇ ਦੁਖੀ ਹੋਣਾ ਵਿਅਰਥ ਹੈ:

ਨਹ ਚਿੰਤਾ ਮਾਤ ਪਿਤ ਭ੍ਰਾਤਹ...॥ ਦਇਆਲ ਏਕ ਭਗਵਾਨ ਪੁਰਖਹ ਨਾਨਕ ਸਰਬ ਜੀਅ ਪ੍ਰਤਿਪਾਲਕਹ॥੧੫॥

## ੨.

ਨਿੱਜੀ ਸਰੀਰਕ ਸੁਖ, ਮਨੁੱਖ ਦੀ ਸਭ ਤੋਂ ਪਹਿਲੀ ਅਤੇ ਮੁੱਢਲੀ ਜ਼ਰੂਰਤ ਸਮਝੀ ਜਾਂਦੀ ਹੈ। ਨਰੋਈ ਸਿਹਤ, ਬਲਵਾਨ ਤੇ ਰੂਪਵੰਤ ਜਵਾਨੀ ਨੂੰ ਸੰਸਾਰਕ ਸੁਖ-ਸ੍ਰੋਤ ਤੇ ਉੱਨਤੀ ਦਾ ਮਾਪ-ਦੰਡ ਮੰਨਿਆ ਹੈ। ਸਰੀਰ ਦੀ ਪਾਲਣਾ ਲਈ ਅਨਿਕ-ਪ੍ਰਕਾਰੀ ਉਪਰਾਲਿਆਂ ਦੇ ਬਾਵਜੂਦ ਵੀ ਇਸ ਦੀ ਤਾਕਤ-ਸਮਰੱਥਾ ਨੇ ਘਟਣਾ ਹੀ ਹੈ ਤੇ ਬੁਢੇਪੇ ਨੇ ਅਵੱਸ਼ ਆਪਣਾ ਪ੍ਰਭਾਵ ਵਧਾ ਲੈਣਾ ਹੈ-ਮਿਥੰਤ ਦੇਹੰ ਖੀਣੰਤ ਬਲਨੰ॥ ਬਰਧੰਤਿ ਜਰੂਆ ਹਿਤ੍ਹੰਤ ਮਾਇਆ॥ ਕਿਉਂਕਿ ਇਹ ਦੇਹੀ ਤਾਂ ਇਕ ਮਿਟੀ-ਪਾਣੀ ਤੋਂ ਬਣੇ ਗਾਰੇ ਦੇ ਕੱਚੇ-ਕਿਲ੍ਹੇ ਦੀ ਤਰ੍ਹਾਂ ਹੀ ਹੈ-ਕਾਚ ਕੋਟੰ ਰਚੰਤਿ ਤੋਯੰ ਲੇਪਨੰ ਰਕਤ ਚਰਮਣਹ॥ ਜਿਸ ਨੇ ਖੁਰ-ਖੁਰ ਕੇ ਅਖੀਰ ਢਹਿ ਜਾਣਾ ਹੈ ਅਤੇ ਪ੍ਰਾਹੁਣੇ-ਜੀਵਾਤਮਾ ਨੂੰ ਨਿਆਸਰੇਪਣ ਤੇ ਨਿਰਾਸ਼ਾ ਦੇ ਭਿਆਨਕ ਖੂਹ ਵਿਚ ਸੁੱਟ ਦੇਣਾ ਹੈ। ਅਗਿਆਨਤਾ ਤੋਂ ਉਪਜੀ ਨਿਰਾਸ਼ਾ ਅਤੇ ਦਿਸ਼ਾਹੀਣਤਾ ਵਿਚ ਮਾਇਕੀ-ਤ੍ਰਿਸ਼ਨਾਵਾਂ ਦੀ ਅੱਗ ਬੁਢੇਪੇ ਨੂੰ ਹੋਰ ਖੁਆਰ ਕਰਦੀ ਹੈ: ਅਤ੍ਹੰਤ ਆਸਾ ਆਥਿਤ੍ਹ ਭਵਨੰ॥ ਗਨੰਤ ਸ੍ਵਾਸਾ ਭੈਯਾਨ ਧਰਮੰ॥ ਪਤੰਤਿ ਮੋਹ ਕੂਪ ਦੁਰਲਭ੍ਹ ਦੇਹੰ...॥

ਮਨੁੱਖੀ ਸਰੀਰ ਦੀ ਨਾਸ਼ਮਾਨਤਾ ਦੇ ਕਾਰਨ ਵਿਆਪਦੇ ਦੁੱਖਾਂ ਤੋਂ ਬਚਣ ਲਈ... "ਤਤ ਆਸ੍ਰਯੰ ਨਾਨਕ॥ ਗੋਬਿੰਦ ਗੋਬਿੰਦ ਗੋਬਿੰਦ ਗੋਪਾਲ ਕ੍ਰਿਪਾ॥੩॥" ਪ੍ਰਭੂ-ਕਿਰਪਾ ਹੀ ਇਕ ਮਾਤਰ ਓਟ-ਆਸਰਾ ਹੈ। ਪਰ ਅਗਿਆਨੀ ਲੋਕ ਸਰੀਰ ਨੂੰ ਚਿਰਜੀਵੀ ਜਾਣ ਕੇ ਮਿੱਟੀ-ਪਾਣੀ ਤੋਂ ਬਣੇ ਚਿੱਕੜ ਦੇ ਮੋਹ ਵਿਚ ਨਿਘਰੇ ਜਾ ਰਹੇ

ਹਨ ਤੇ ਸਾਧ-ਸੰਗਤ ਵਿਚ ਬੈਠ ਕੇ ਵਾਹਿਗੁਰੂ ਦਾ ਸਿਮਰਨ ਨਹੀਂ ਕਰਦੇ ਜਿਸ ਰਾਹੀਂ ਦੂਖ-ਪਾਪ ਕਾ ਨਾਸ ਅਤੇ ਪਰਮ-ਸੁਖ ਦੀ ਪ੍ਰਾਪਤੀ ਹੋ ਸਕਦੀ ਹੈ:

*- ਗੋਬਿੰਦ ਨਾਮੰ ਨਹ ਸਿਮਰੰਤਿ ਅਗਿਆਨੀ ਜਾਨੰਤਿ ਅਸਥਿਰੰ॥*
*ਦੁਰਲਭ ਦੇਹ ਉਧਰੰਤ ਸਾਧ ਸਰਣ ਨਾਨਕ॥*
*ਹਰਿ ਹਰਿ ਹਰਿ ਹਰਿ ਹਰਿ ਹਰੇ ਜਪੰਤਿ॥* *(ਪੰਨਾ ੧੩੫੪)*

**੩.**

*- ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ॥*
*ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ ਜੈਸੇ ਪਾਵਕ ਕਾਸਟ ਭਸਮੰ ਕਰੋਤਿ॥*
*(ਪੰਨਾ ੧੩੫੫)*

ਹਉਮੈ ਨੇਮਾਂ ਅਨੁਸਾਰ ਮਾਇਕੀ-ਵਿਕਾਰਾਂ ਵੱਲ ਪਰਵਿਰਤ ਹੋਣਾ ਅਤੇ ਇਕ ਵਾਰ ਕੀਤੇ ਕੁ-ਕਰਮ ਨੂੰ ਮੁੜ-ਮੁੜ ਦੁਹਰਾਏ ਜਾਣ ਵੱਲ ਰੁਚਿਤ ਹੋਣਾ ਮਨ ਦਾ ਸੁਭਾਉ ਹੈ ਅਤੇ ਇਸ ਮਨੋਵਿਗਿਆਨਕ ਪ੍ਰਕਿਰਿਆ ਨੂੰ ਜੀਵਾਤਮਾ ਦਾ ਸੰਸਕਾਰ ਆਖਿਆ ਜਾਂਦਾ ਹੈ। ਪਾਪੀ-ਸੰਸਕਾਰ ਜੀਵਾਤਮਾ ਨੂੰ ਇਕ-ਪਾਸੜ ਰਾਹੇ ਤੋਰਦਿਆਂ ਮਨੁੱਖ ਨੂੰ ਲੜਾਈ-ਝਗੜਿਆਂ, ਖ਼ੂਨ-ਖਰਾਬਿਆਂ ਆਦਿ ਤੋਂ ਉਪਜਦੇ ਦੁੱਖਾਂ-ਕਲੇਸ਼ਾਂ ਅਤੇ ਗਰੀਬੀ-ਕੰਗਾਲੀ ਦੀ ਜਿਲ੍ਹਤ ਭਰਪੂਰ ਜ਼ਿੰਦਗੀ ਜੀਊਣ ਦਾ ਕਾਰਨ ਬਣਦੇ ਹਨ। ਅੱਗ ਜਿਵੇਂ ਲੱਕੜੀ ਦੇ ਢੇਰਾਂ ਨੂੰ ਸਾੜ ਕੇ ਸੁਆਹ ਕਰ ਦਿੰਦੀ ਹੈ, ਇਵੇਂ ਜੇ ਜੀਵਾਤਮਾ, ਪ੍ਰਭੂ-ਸਿਮਰਨ ਦੁਆਰਾ ਉਲਟ-ਯਾਤਰਾ ਸ਼ੁਰੂ ਕਰ ਦੇਵੇ ਤਾਂ ਸੰਸਕਾਰਾਂ ਦਾ ਪ੍ਰਭਾਵ ਹੌਲੀ-ਹੌਲੀ ਬਿਲਕੁਲ ਮਿਟ ਜਾਵੇਗਾ ਅਤੇ ਸਫ਼ਲ ਪੜਾਅ ਆਵਣਗੇ... ਸਹਜ-ਸੁਖ, ਸ਼ਾਂਤੀ ਤੇ ਆਨੰਦ!

ਰੱਬੀ ਗੁਣਾਂ ਨੂੰ ਬਾਰੰਬਰ ਮਨ ਵਿਚ ਸਿਮਰਿਆ, ਜੀਵਾਤਮਾ ਉਨ੍ਹਾਂ ਗੁਣਾਂ, ਸਿਫ਼ਤਾਂ ਤੇ ਲੱਛਣਾਂ ਨੂੰ ਧਾਰਨ ਕਰਨ ਵੱਲ ਰੁਚਿਤ ਹੋਣਾ ਸ਼ੁਰੂ ਕਰਦੀ ਹੈ-ਭਾਵ ਮਨੁੱਖ ਹੁਣ ਪਰਮ-ਸੁਖ-ਸ਼ਾਂਤੀ ਦੇ ਸ੍ਰੋਤ 'ਵਾਹਿਗੁਰੂ' ਦੇ ਨੇੜੇ, ਹੋਰ ਨੇੜੇ, ਨੇੜੇ ਤੋਂ ਵੀ ਨੇੜੇ ਪਹੁੰਚਣ ਦੇ ਰਾਹੇ ਪੈ ਜਾਂਦਾ ਹੈ- ਸਰਣਿ ਜੋਗੰ ਸੰਤ ਪ੍ਰਿਅ ਨਾਨਕ ਸੋ ਭਗਵਾਨ ਖੇਮੰ ਕਰੋਤਿ॥੧੮॥

'ਵਿਣੁ ਗੁਣ ਕੀਤੇ ਭਗਤਿ ਨ ਹੋਇ॥' ਮੁੱਢਲੀ ਸ਼ਰਤ ਹੈ। ਜਗਿਆਸੂ ਸਿਮਰਨ-ਭਗਤੀ ਦੁਆਰਾ, ਗੁਰੂ ਵੱਲੋਂ ਦੱਸੀਆਂ ਪਰਉਪਕਾਰੀ ਸੇਵਾਵਾਂ ਦੇ ਅਨੁਕੂਲ ਸੁਕ੍ਰਿਤ ਕਰਦਿਆਂ ਸੰਸਾਰਿਕ-ਸਮਾਜਿਕ ਜੀਵਨ ਦੀ ਅਗਵਾਈ ਕਰਨ ਯੋਗ ਬਣ ਸਕਦਾ ਹੈ। ਸਿਮਰਨ ਸੇਵਾ ਦਾ ਸੰਜੋਗ, ਪ੍ਰਭੂ ਪਾਸੋਂ ਸਰਬ-ਪ੍ਰਕਾਰੀ ਬਖਸ਼ਿਸ਼ਾਂ ਪ੍ਰਾਪਤ ਕਰ ਸਕਣ ਦੀ ਜੁਗਤ ਹੈ: ਨਾਨਕ ਗੁਰ ਸੇਵਾ ਕਿੰ ਨ ਲਭੵਤੇ॥੨੦॥

**੪.**

ਗੁਣੀ ਨਿਧਾਨ 'ਵਾਹਿਗੁਰੂ',.... ਸਰਬਗੵ ਪੂਰਨ ਪੁਰਖ ਭਗਵਾਨਹ... ਕ੍ਰਿਪਾਲੂ

ਦਿਆਲੂ ਤੇ ਭਗਤਿ-ਵਛਲ ਹੈ। ਭਗਤੀ-ਰਤੇ, ਮਨ-ਬਚ-ਕਰਮ ਦੁਆਰਾ ਸੇਵਾ-ਸਿਮਰਨ ਵਿਚ ਗਲਤਾਨ ਹੋਏ, ਬਾਰੰਬਾਰ ਇਸ਼ਟ ਦੇ ਗੁਣਾਂ ਨੂੰ ਯਾਦ ਕਰਦਿਆਂ ਸਾਵਧਾਨੀ ਸਹਿਤ ਗੁਣ-ਗ੍ਰਹਿਣ ਪ੍ਰਕਾਰਜਾਂ ਵਿਚ ਜੁਟੇ ਗੁਰਸਿੱਖ ਅੰਤਰੀਵੀ-ਸ਼ਾਂਤੀ ਨਾਲ ਸਰਸ਼ਾਰ ਹੋਵਣ ਦੀਆਂ ਸੰਭਾਵਨਾਵਾਂ ਉਜਾਗਰ ਕਰ ਲੈਂਦੇ ਹਨ। ਇੱਕੀਵਾਂ ਸਹਸਕ੍ਰਿਤੀ ਸਲੋਕ ਸਪਸ਼ਟ ਕਰ ਰਿਹਾ ਹੈ ਕਿ ਅਕਾਲ ਪੁਰਖ ਨਿਆਸਰਿਆਂ ਨੂੰ ਆਸਰਾ ਦੇਣ ਵਾਲਾ ਹੈ। ਨਿਮਾਣਿਆਂ-ਨਿਤਾਣਿਆਂ ਨੂੰ ਬਲਵਾਨ-ਸਮਰੱਥ ਬਣਾਉਣ ਵਾਲਾ ਹੈ, ਦੀਨਾਂ-ਅਨਾਥਾਂ ਤੇ ਗਰੀਬਾਂ-ਨਿਰਧਨਾਂ ਨੂੰ ਧਨ-ਦੌਲਤ ਨਾਲ ਸਹਾਈ ਹੁੰਦਾ ਹੈ ਅਤੇ ਸਾਰਿਆਂ ਪ੍ਰਤੀ ਪਿਆਰ ਤੇ ਦਇਆਵਾਨ ਬਿਰਦ ਪਾਲਦਾ ਹੈ- ਇਹ 'ਵਾਹਿਗੁਰੂ' ਦੇ ਲੱਛਣ, ਗੁਣ, ਕਰਤੱਵ ਤੇ ਕਾਰਜ ਹਨ। ਸਿਮਰਨ ਵਿਚ ਪਰਵਿਰਤ ਹੋਇਆ ਜਗਿਆਸੂ ਵੀ ਇਨ੍ਹਾਂ ਲੱਛਣਾਂ ਗੁਣਾਂ ਕਰਤਵਾਂ ਤੇ ਕਾਰਜਾਂ ਨੂੰ ਆਪਣੀ ਨਿੱਜੀ, ਪਰਵਾਰਿਕ, ਸਮਾਜਿਕ ਤੇ ਰਾਜਨੀਤਕ ਸੱਚ, ਹੱਕ, ਨਿਆਂ ਭਰਪੂਰ ਸਰਬ-ਕਲਿਆਣਕਾਰੀ, ਸਰਬੱਤ ਦੇ ਭਲੇ ਵਾਲੀ ਜੀਵਨ-ਜਾਚ ਬਣਾਉਂਦਾ ਹੈ। ਸਿਮਰਨ; ਗੁਣ ਕਹਿ ਗੁਣੀ ਸਮਾਵਣਿਆ-ਦੀ ਕਾਰਜਸ਼ੀਲਤਾ ਹੈ ਤੇ ਜੀਵਾਤਮਾ ਇਸ ਪ੍ਰੇਮਾ-ਭਗਤੀ ਦੀ ਯਾਤਰਾ 'ਪਰ ਅਗਾਂਹ ਵਧਦਿਆਂ ਨਿਰੰਤਰ ਯਾਦ ਰੱਖਦਾ ਹੈ ਕਿ 'ਸਿਮਰਨ' ਜਾਂ ਸਿਮ੍ਰਿਤੀ ਹੀ ਜੀਵਨ ਅਤੇ ਬਿਸਰ ਜਾਂ ਭੁੱਲ ਜਾਣਾ ਮਰਨਾ ਹੈ-ਇਸ ਕਰਕੇ ਹਮੇਸ਼ਾਂ ਬੇਨੰਤੀਆਂ ਦਾ ਸਹਾਰਾ ਲੋੜੀਂਦਾ ਹੈ: ਜਾਚੰਤਿ ਨਾਨਕ ਕ੍ਰਿਪਾਲ ਪ੍ਰਸਾਦੰ, ਨਹ ਬਿਸਰੰਤਿ ਨਹ ਬਿਸਰੰਤਿ ਨਾਰਾਇਣਹ॥੨੧॥

ਉਪਰੋਕਤ ਸਲੋਕਾਂ ਰਾਹੀਂ ਸ੍ਰੀ ਗੁਰੂ ਅਰਜਨ ਦੇਵ ਜੀ ਸਾਨੂੰ ਜ਼ਿੰਦਗੀ ਵਿਚ ਸਹਜ-ਸੁਖ ਤੇ ਅੰਤਰੀਵੀ ਸ਼ਾਂਤੀ ਮਾਣਨ ਲਈ 'ਸਿਮਰਨ' ਰੂਪੀ ਅਨਮੋਲ ਸੂਤਰ ਦੀ ਸਿੱਖਿਆ ਪ੍ਰਦਾਨ ਕਰਦੇ ਹਨ:

*ਵਰਤੰਤਿ ਸੁਖ ਆਨੰਦ ਪ੍ਰਸਾਦਹ॥*
*ਸਿਮਰੰਤ ਨਾਨਕ ਹਰਿ ਹਰਿ ਹਰੇ॥* *(ਪੰਨਾ ੧੩੫੬)*

ਗੁਰੂ ਦੀ ਅਜਿਹੀ ਪਵਿੱਤਰ ਸਿੱਖਿਆ ਤੋਂ ਸੱਖਣੇ ਵਿਅਕਤੀ ਦੀ ਜ਼ਿੰਦਗੀ ਤਾਂ ਕੁੱਤੇ, ਸੂਰ, ਖੋਤੇ, ਕਾਂ ਤੇ ਸੱਪ ਸ਼੍ਰੇਣੀ ਦੇ ਜੀਵਾਂ ਦੇ ਪੱਧਰ ਨੂੰ ਜਾ ਅੱਪੜਦੀ ਹੈ: ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥ ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥੩੩॥

ਗੁਰੂ-ਉਪਦੇਸ਼ ਅਨੁਸਾਰ ਸਿਮਰਨ ਵਿਚ ਜੁੜਿਆ ਸਹਜ-ਸੁਖ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ ਤੇ ਉਸ ਲਈ ਜ਼ਹਿਰ ਵੀ ਅੰਮ੍ਰਿਤ ਸਮਾਨ, ਦੋਖੀ ਵੀ ਸੱਜਣਾਂ ਵਰਗੇ ਤੇ 'ਦੁਖ ਨਾਹੀ ਸਭ ਸੁਖ ਹੀ ਹੈ ਰੇ ਹਾਰ ਨਹੀ ਸਭ ਜੇਤੈ' ਵਾਲੀ ਦ੍ਰਿਸ਼ਟੀ ਬਣ ਜਾਂਦੀ ਹੈ: ਬਿਖਯਾ ਭਯੰਤਿ ਅੰਮ੍ਰਿਤੰ, ਦ੍ਰੁਸਟਾਂ ਸਖਾ ਸ੍ਵਜਨਹ॥ ਦੁਖੰ ਭਯੰਤਿ ਸੁਖ੍ਯੰ ਭੈ ਭੀਤੰ ਤ ਨਿਰਭਯਹ॥੩੭॥

## ੫.

*ਸਹਣ ਸੀਲ ਸੰਤੰ ਸਮ ਮਿਤ੍ਰਸ੍ਹ ਦੁਰਜਨਹ॥*
*ਨਾਨਕ ਭੋਜਨ ਅਨਿਕ ਪ੍ਰਕਾਰੇਣ ਨਿੰਦਕ ਆਵਧ ਹੋਇ ਉਪਤਿਸਟਤੇ॥*

*(ਪੰਨਾ ੧੩੫੬)*

ਰਾਹੀਂ ਗੁਰੂ ਪਾਤਸ਼ਾਹ ਅੰਤਰੀਵੀ ਸ਼ਾਂਤੀ ਵਾਸਤੇ ਇਕ ਹੋਰ ਮੁੱਲਵਾਨ ਸੂਤਰ ਸਮਝਾਉਂਦੇ ਹਨ ਕਿ ਸੰਤ-ਜਨ ਜੀਵਨ-ਵਿਵਹਾਰ ਵਿਚ ਸਹਿਣਸ਼ੀਲਤਾ ਅਪਣਾਉਂਦਿਆਂ, ਮਿੱਤਰਾਂ ਅਤੇ ਦੁਸ਼ਮਣਾਂ ਨਾਲ ਇੱਕੋ ਜਿਹੀ ਪਰਉਪਕਾਰੀ ਪ੍ਰੇਮ-ਭਾਵਨਾ ਰੱਖਣ। ਇਹ ਠੀਕ ਹੈ ਕਿ ਸੱਜਣ ਸਾਡੇ ਕੋਲ ਅੰਨ-ਵਸਤਰ ਤੇ ਹੋਰ ਪਦਾਰਥਾਂ ਨਾਲ ਸੇਵਾ ਕਰਨ ਲਈ ਆਂਵਦੇ ਹਨ ਅਤੇ ਦੁਰਜਨ-ਵੈਰੀ ਸ਼ਸਤ੍ਰਾਂ ਨਾਲ ਹਮਲਾ ਕਰਨਾ ਲੋੜਦੇ ਹਨ, ਪਰ ਅਜਿਹੀਆਂ ਸਾਰੀਆਂ ਹੋਣੀਆਂ ਪ੍ਰਤੀ ਹੁਕਮ-ਰਜਾਈ ਖੇਡ ਜਾਣਦਿਆਂ ਸਬਰ-ਸੰਤੋਖੀ, ਸਮਦ੍ਰਿਸ਼ਟਤਾ, ਸੰਤ-ਸੁਭਾਅ ਪਹੁੰਚ ਬਣਾਈ ਰੱਖਣੀ ਹੈ। ਐਸੀ ਜੀਵਨ-ਸ਼ੈਲੀ ਬਣਾ ਸਕਣਾ ਅਉਖੀ-ਘਾਟੀ ਪ੍ਰਤੀਤ ਹੁੰਦੀ ਹੈ, ਪਰ ਭਲੇ-ਪੁਰਸ਼ਾਂ ਦੀ ਸੰਗਤ ਵਿਚ ਨਾਮ-ਜਪੰਦਿਆਂ, ਸਿਮਰਨ ਕਰੰਦਿਆਂ ਸਫ਼ਲਤਾ ਦੀਆਂ ਸੰਭਾਵਨਾਵਾਂ ਉਪਲਬਧ ਹਨ। ਅਜਿਹੇ ਗੁਰਮੁਖਾਂ ਦੀ ਮਨੋਵਿਰਤੀ ਮਾਨ-ਅਪਮਾਨ, ਤਿਰਸਕਾਰ ਜਾਂ ਕਿਸੀ ਪ੍ਰਕਾਰ ਦੀ ਨਿਰਾਦਰੀ ਦੀ ਪਕੜ ਤੋਂ ਉਚੇਰੀ ਹੋ ਜਾਂਦੀ ਹੈ ਤੇ ਸੰਸਾਰਕ ਦੁੱਖ-ਤਕਲੀਫਾਂ ਦਾ ਪ੍ਰਭਾਵ ਨਹੀਂ ਕਬੂਲਦੀ;

*ਗੋਬਿੰਦ ਨਾਮ ਜਪੰਤਿ ਮਿਲਿ ਸਾਧ ਸੰਗਹ ਨਾਨਕ ਸੇ ਪ੍ਰਾਣੀ ਸੁਖ ਬਾਸਨਹ॥*

*(ਪੰਨਾ ੧੩੫੬)*

ਉਪਰੋਕਤ ਸਹਿਣਸ਼ੀਲਤਾ ਤੇ ਨਿਮਰਤਾ ਦੀ ਜਾਚ ਕੇਵਲ ਸਾਧ-ਸੰਗਤ ਕਰਦਿਆਂ ਹੀ ਸਿੱਖੀ ਜਾ ਸਕਦੀ ਹੈ ਤੇ ਇਸ ਦੇ ਫਲਸਰੂਪ ਅਜਿਹੀ ਤਨ-ਮਨ ਨੂੰ ਸੀਤਲ ਕਰਦੀ ਅੰਤਰੀਵੀ ਸ਼ਾਂਤੀ ਵਰਤਦੀ ਹੈ ਜੋ ਹੋਰ ਕਿਤਿਉਂ ਨਹੀਂ ਲੱਭਦੀ;

*ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ॥*
*ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ॥* *(ਪੰਨਾ ੧੩੫੭)*

## ੬.

ਗੁਰਬਾਣੀ ਵਿਚ ਸਾਧ-ਸੰਤ, ਗੁਰਮੁਖ ਤੇ ਪੂਰਨ ਪੁਰਖ ਆਦਿ ਸ੍ਰੇਸ਼ਠ ਮਨੁੱਖਾਂ, ਜਿਨ੍ਹਾਂ ਅੰਤਰੀਵੀਂ ਸ਼ਾਂਤੀ ਵਾਲੀ ਸਹਜ ਅਵਸਥਾ 'ਚ ਜ਼ਿੰਦਗੀ ਜੀਵੀ, ਦੀ ਕਰਣੀ-ਕਮਾਈ ਤੇ ਵਡਿਆਈ ਦਾ ਅਨੇਕਾਂ ਵਾਰ ਜ਼ਿਕਰ ਹੋਇਆ ਹੈ। ਉਨ੍ਹਾਂ ਦਾ ਆਚਾਰ-ਵਿਹਾਰ ਸਾਡੇ ਸਾਰਿਆਂ ਵਾਸਤੇ ਪ੍ਰੇਰਨਾ-ਸ੍ਰੋਤ ਜਾਂ ਰੋਲ ਮਾਡਲ ਹੋਣਾ ਚਾਹੀਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਚਾਲ੍ਹੀਵੇਂ ਸਹਸਕ੍ਰਿਤੀ ਸਲੋਕ ਦੇ ਅੰਤਰਗਤਿ ਅਜਿਹੇ ਗੁਰਸਿੱਖ ਦੇ ਛੇ ਲੱਛਣ ਜਾਂ ਨਿਸ਼ਾਨੀਆਂ ਨਿਰਧਾਰਿਤ ਕੀਤੀਆਂ ਹਨ- ਜਾਂ ਇਉਂ ਸਮਝੀਏ ਕਿ ਸਾਡੇ ਵਾਸਤੇ ਛੇ ਕਰਤੱਵ ਜਾਂ ਕਾਇਦੇ-ਕਾਨੂੰਨ ਉਲੀਕੇ ਹਨ:

*ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ॥*
*ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ॥*
*ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ॥*
*ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ॥*
*ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ॥*
*ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ॥*
*ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ॥* *(ਪੰਨਾ ੧੩੫੭)*

੧. ਰੱਬ ਦਾ ਨਾਉਂ ਹਰ ਵੇਲੇ ਚੇਤੇ ਰੱਖਣਾ ਤੇ ਜੀਵਨ ਦੀ ਹਰੇਕ ਕਥਨੀ-ਕਰਣੀ ਦੌਰਾਨ ਓਸ ਸਰਬ-ਵਿਆਪਕ ਨੂੰ ਹਾਜ਼ਰ ਜਾਣਨਾ, ਜਿਵੇਂ ਓਹ ਸਾਨੂੰ ਹਰ ਸਮੇਂ ਵੇਖ-ਨਿਰਖ ਰਿਹਾ ਹੋਵੇ।
੨. ਸੁਖ-ਦੁੱਖ ਨੂੰ ਵਾਹਿਗੁਰੂ ਦਾ ਹੁਕਮ ਸਮਝਦਿਆਂ, ਪਵਿੱਤਰ ਤੇ ਵੈਰ-ਰਹਿਤ ਜ਼ਿੰਦਗੀ ਜਿਊਣੀ।
੩. ਪੰਜ ਕਾਮਾਦਿਕ ਵਿਕਾਰਾਂ ਨੂੰ ਨਕੇਲ ਪਾਈ ਰੱਖਣੀ ਤੇ ਜੀਵਾਂ ਪ੍ਰਤੀ ਦਇਆਲਤਾ।
੪. ਪਰਮਾਤਮ-ਕੀਰਤੀ ਭਾਵ ਵਾਹਿਗੁਰੂ ਦੇ ਗੁਣੀ-ਨਿਧਾਨ ਸਰੂਪ ਨੂੰ ਆਪਣੇ ਜੀਵਨ ਦਾ ਆਧਾਰ ਬਣਾਉਂਦਿਆਂ ਪਦਾਰਥਕ-ਮੋਹ ਤੋਂ ਅਲੇਪ ਰਹਿਣਾ।
੫. ਭਗਤੀ ਭਾਵਨਾ ਦੇ ਨਾਲ-ਨਾਲ ਮਿੱਤਰਾਂ ਤੇ ਸ਼ੱਤਰੂਆਂ ਪ੍ਰਤੀ ਪਰਉਪਕਾਰੀ ਸਮ-ਭਾਵੀ ਜੀਵਨ-ਸੋਚ 'ਤੇ ਪਹਿਰਾ ਦੇਣਾ।
੬. ਨਿੰਦਿਆਂ-ਚੁਗਲੀ ਨਹੀਂ ਸੁਣਨੀ ਤੇ ਅਹੰਕਾਰ ਤਿਆਗ ਕੇ ਸਾਰਿਆਂ ਨਾਲ ਨਿਮਰਤਾ ਪੂਰਵਕ ਵਿਵਹਾਰ ਕਰਨਾ।

ਇਨ੍ਹਾਂ ਛੇ ਗੁਣਾਂ ਦਾ ਧਾਰਨੀ ਸਾਦਾ, ਸਰਲ ਤੇ ਸੰਤੁਲਿਤ ਜੀਵਨ ਜੀਂਵਦਿਆਂ ਅੰਤਰੀਵੀ ਸ਼ਾਂਤੀ ਵਾਲੇ ਸਹਜ ਪਦ ਨੂੰ ਅਪੜ ਸਕਦਾ ਹੈ।

੭

*ਨਹ ਬਿਲੰਬ ਧਰਮੰ ਬਿਲੰਬ ਪਾਪੰ॥ ਦ੍ਰਿੜੰਤ ਨਾਮੰ ਤਜੰਤ ਲੋਭੰ॥* *(ਪੰਨਾ ੧੩੫੪)*

ਧਰਮ ਦੇ ਕਾਰਜ ਕਰਨ ਲੱਗਿਆਂ ਬਿਲਕੁਲ ਢਿੱਲ ਨਾਂਹ ਕਰੋ, ਅੱਜ ਕਰਨਯੋਗ ਕੰਮ ਅਗਾਂਹ ਕੱਲ੍ਹ 'ਤੇ ਨਾਂਹ ਛੱਡੋ ਬਲਕਿ ਅੱਜ ਹੀ ਨਿਪਟਾ ਲਵੋ। ਸੱਚ-ਹੱਕ, ਨਿਆਂ ਨੂੰ ਸਮਰਪਿਤ ਸ਼ੁਭ-ਕਰਮਨ ਤੋਂ ਕਦੇ ਵੀ ਟਾਲਾ ਨਹੀਂ ਵੱਟਣਾ, ਸੁਕ੍ਰਿਤ ਲਈ ਉਦਮਸ਼ੀਲ ਅਤੇ ਉੱਤਮ-ਉੱਚਤਮ ਸ੍ਰੇਸ਼ਠ ਹੋਣੀਆਂ ਨੂੰ ਪ੍ਰਾਪਤ ਕਰਨ ਹਿੱਤ, ਆਗਾਹਾਂ ਕੂ ਤ੍ਰਾਂਘਣਾ ਹੈ। ਪਰ ਨਾਲ ਹੀ ਸਭ ਪ੍ਰਕਾਰ ਦੇ ਲੋਭਾਂ ਨੂੰ ਤਿਆਗਣਾ ਹੈ ਕਿਉਂਕਿ ਲੋਭ ਪਾਪਾਂ ਦਾ ਮੂਲ ਹੈ, ਵਿਕਾਰੀ ਪ੍ਰਕਾਰਜਾਂ ਦਾ ਕੇਂਦਰੀ ਧੁਰਾ ਹੈ...

ਉਪਰੋਕਤ ਸਹਸਕ੍ਰਿਤੀ ਸਲੋਕ ਜਿਸ ਨੂੰ ਜੇ ਆਪਣੀ ਮਾਨਸਿਕਤਾ ਵਿਚ ਪੱਕੀ ਤਰ੍ਹਾਂ ਦ੍ਰਿੜ੍ਹ ਕਰ ਲਿਆ ਜਾਏ ਤਾਂ ਜ਼ਿੰਦਗੀ ਭੁੱਖਾਂ, ਦੁੱਖਾਂ, ਸੁਖਾਂ ਦੀਆਂ ਸੀਮਾਵਾਂ ਨੂੰ

ਉਲੰਘ ਕੇ ਪਰਮ-ਸ਼ਾਂਤੀ-ਸ੍ਰੋਤ ਨੂੰ ਜਾ ਅੱਪੜਦੀ ਹੈ!

ਉਪਰੋਕਤ ਦੇ ਉਲਟ ਜਿਹੜਾ ਪਰਾਇਆ ਧਨ-ਮਾਲ ਚੁਰਾਉਂਦਾ ਹੈ, ਦੂਸਰਿਆਂ ਲਈ ਰੁਕਾਵਟਾਂ ਖੜ੍ਹੀਆਂ ਕਰਦਾ ਹੈ, ਬੋਲ-ਕੁਬੋਲ ਬੋਲਦਾ ਰਹਿੰਦਾ ਹੈ, ਤ੍ਰਿਸ਼ਨਾਵਾਂ 'ਚ ਫਸਿਆ ਹੈ, ਹਮੇਸ਼ਾਂ ਅਤ੍ਰਿਪਤ ਭੁੱਖਾ ਤੇ ਦੁੱਖੀ ਹੀ ਰਹੇਗਾ:

*ਪਰ ਦਰਬ ਹਿਰਣੰ ਬਹੁ ਵਿਘਨ ਕਰਣੰ ਉਚਰਣੰ ਸਰਬ ਜੀਅ ਕਹ॥*
*ਲਉ ਲਈ ਤ੍ਰਿਸਨਾ ਅਤਿਪਤਿ ਮਨ ਮਾਏ ਕਰਮ ਕਰਤ ਸਿ ਸੂਕਰਹ॥*

*(ਪੰਨਾ ੧੩੬੦)*

**੮**

*ਘਟੰਤ ਰੂਪੰ ਘਟੰਤ ਦੀਪੰ ਘਟੰਤ ਰਵਿ ਸਸੀਅਰ ਨਖੵਤ੍ਰ ਗਗਨੰ॥*

*(ਪੰਨਾ ੧੩੫੪)*

ਅਨੁਸਾਰ ਦ੍ਰਿਸ਼ਟਮਾਨ ਬ੍ਰਹਿਮੰਡ ਦੇ ਸਾਰੇ ਖੰਡ-ਮੰਡਲ ਸੂਰਜ ਚੰਦ ਤਾਰੇ, ਧਰਤੀ ਪਹਾੜ ਤੇ ਬਨਸਪਤਿ ਆਦਿ ਸਭ ਕੁਝ ਨਾਸ਼ਮਾਨ ਹੈ, ਘੱਟਦਾ ਰਹਿੰਦਾ ਹੈ, ਕੁਝ ਵੀ ਸਦੀਵੀ ਨਹੀਂ। ਕੇਵਲ ਪਾਰਬ੍ਰਹਮ-ਪਰਮੇਸਰੁ ਅਤੇ ਉਸ ਨਾਲ ਜੁੜੇ ਸ੍ਰੇਸ਼ਠ ਪੁਰਸ਼ਾਂ ਦੀ ਕਰਣੀ-ਕਮਾਈ ਵਾਲੀ ਵਿਚਾਰਧਾਰਾ ਹਮੇਸ਼ਾਂ ਸਥਿਰਤਾ ਨਾਲ ਅੱਗੇ ਤੁਰੀ ਰਹਿੰਦੀ ਹੈ:

*ਨਹ ਘਟੰਤ ਕੇਵਲ ਗੋਪਾਲ ਅਚੁਤ॥ ਅਸਥਿਰੰ ਨਾਨਕ ਸਾਧ ਜਨ॥*

*(ਪੰਨਾ ੧੩੫੪)*

ਤੇ ਅਜਿਹੇ ਗੁਰਮੁਖ ਪਿਆਰਿਆਂ ਦੀ ਸੰਗਤ ਹੋਰਨਾਂ ਨੂੰ ਵੀ ਉਨ੍ਹਾਂ ਵਰਗਾ ਬਣਾ ਦਿੰਦੀ ਹੈ।

*ਜਨਮੰ ਤ ਮਰਣੰ ਹਰਖੰ ਤ ਸੋਗੰ....॥*
*...ਅਭਿਮਾਨੰ ਤ ਹੀਨੰ॥* *(ਪੰਨਾ ੧੩੫੪-੫੫)*

ਅਨੁਸਾਰ ਜਿਥੇ ਜੀਵਨ ਹੈ ਉਥੇ ਮਰਣਾ-ਧਰਮ ਵੀ ਮੌਜੂਦ ਹੈ, ਜਿਥੇ ਖੁਸ਼ੀ ਹੈ ਉਥੇ ਗਮੀਆਂ ਵੀ ਹਨ, ਜਿਥੇ ਉੱਚੀਆਂ ਪਦਵੀਆਂ ਹਨ, ਉਥੇ ਗਿਰਾਵਟਾਂ ਵੀ ਆਉਂਦੀਆਂ ਹਨ। ਗਰੀਬੀ ਤੋਂ ਬਾਅਦ ਅਮੀਰੀ ਤੇ ਰਾਜ-ਭਾਗ ਮਗਰੋਂ ਨਿਰਾਦਰੀ ਦੀਆਂ ਸੰਭਾਵਨਾਵਾਂ ਮੌਜੂਦ ਹਨ। ਸਪੱਸ਼ਟ ਹੈ ਕਿ ਹਰ ਸ਼ੈ ਦੇ ਦੋਵੇਂ ਸਿਰੇ ਸਾਡੇ ਸਾਹਮਣੇ ਹਨ ਤੇ ਅਸਾਂ ਗੁਰੂ ਕਿਰਪਾ ਦੇ ਪਾਤਰ ਬਣ ਕੇ ਸਹੀ ਸਮਝ-ਬੂਝ ਦੁਆਰਾ ਸੰਤੁਲਿਤ ਜੀਵਨ-ਜਾਚ ਅਪਣਾਉਂਦਿਆਂ 'ਬਿਗਸੀਧੁ ਬੁਧਾ' ਗਿਆਨਵਾਨ ਪੁਰਸ਼ਾਂ ਦੀ ਤਰ੍ਹਾਂ ਖੁਸ਼ੀਆਂ ਖੇੜਿਆਂ ਵਿਚ ਰਹਿਣ ਦੀ ਜੁਗਤ ਸਿੱਖਣੀ ਹੈ। ਇੰਞ ਸਾਡੀ ਬੁੱਧੀ ਸੁਖ ਦਾ ਟਿਕਾਣਾ ਬਣ ਜਾਵੇਗੀ, ਇੰਦ੍ਰੇ ਵੱਸ ਵਿਚ ਰਹਿਣਗੇ, ਹਿਰਦਾ ਸੀਤਲ ਤੇ ਸੁਰਤਿ ਵਿਚ ਸ਼ਾਂਤੀ-ਪਰਮ ਅਨੰਦ ਪੱਕਾ ਟਿਕਾਣਾ ਬਣਾ ਲਵੇਗਾ। ਜੀਵਨ ਸੰਗੀਤਮਈ ਤੇ ਰਸ ਭਰਪੂਰ ਬਣ ਜਾਵੇਗਾ:

*ਕਿਰਪੰਤ ਹਰੀਅੰ ਮਤਿ ਤਤੁ ਗਿਆਨੰ॥*
*ਬਿਗਸੀਧ੍ਹਿ ਬੁਧਾ ਕੁਸਲ ਥਾਨੰ॥*
*ਬਸ੍ਹਿੰਤ ਰਿਖਿਅੰ ਤਿਆਗਿ ਮਾਨੰ॥*
*ਸੀਤਲੰਤ ਰਿਦਯੰ ਦ੍ਰਿੜੁ ਸੰਤ ਗਿਆਨੰ॥*
*ਰਹੰਤ ਜਨਮੰ ਹਰਿ ਦਰਸ ਲੀਣਾ॥*
*ਬਾਜੰਤ ਨਾਨਕ ਸਬਦ ਬੀਣੰ॥* *(ਪੰਨਾ ੧੩੫੫)*

**੯**

ਵਾਹਿਗੁਰੂ ਜੀ ਦੇ ਗੁਣੀ ਨਿਧਾਨ ਸਰੂਪ-ਸਿਮਰਨ ਵਿਚ ਜਿਨ੍ਹਾਂ ਜਗਿਆਸੂਆਂ ਨੇ ਆਪਣਾ ਜੀਵਨ ਰੰਗ ਲਿਆ, ਚਰਣ ਕਮਲ ਦੀ ਮੌਜ ਵਾਲੇ ਪ੍ਰੀਤ-ਸੰਜੋਗੀ ਭਗਤੀ ਵਿਚ ਮਸਤ ਹੋ ਗਏ, ਗੁਣਵੱਤਾ ਦੀਆਂ ਉੱਚਤਮ ਹੋਣੀਆਂ ਦੀ ਆਗਾਹਾਂ-ਕੂ-ਤ੍ਰਾਂਘ ਰੂਪੀ ਯਾਤਰਾ ਨੂੰ ਸਫ਼ਲ ਕਰਦਿਆਂ, ਉਨ੍ਹਾਂ ਗੁਰੂ ਪਿਆਰਿਆਂ ਨੇ ਭਿਆਨਕ ਦੁੱਤਰ-ਸੰਸਾਰ ਦੀਆਂ ਸਮਸਤ ਔਕੜਾਂ ਨੂੰ ਪਾਰ ਕਰ ਲਿਆ। ਗੁਰੂ ਪਾਤਸ਼ਾਹ ਅਖੀਰਲੇ ਸਹਸਕ੍ਰਿਤੀ ਸਲੋਕ ਰਾਹੀਂ ਪੱਕੇ ਵਿਸ਼ਵਾਸ ਦ੍ਰਿੜ੍ਹਤਾ ਸਹਿਤ ਨੀਤੀ-ਘੋਸ਼ ਕਰਦੇ ਹਨ ਕਿ ਅਜਿਹੇ ਗੁਰਮੁਖਾਂ ਦੀ ਸੰਗਤਿ ਅਨੇਕਾਂ ਪਾਪ ਦੂਰ ਕਰਦਿਆਂ ਇਹ ਲੋਕ ਸੁਖੀ ਤੇ ਪਰਲੋਕ ਸੁਹੇਲਾ ਕਰਨ ਦੀ ਸਮਰੱਥਾ ਰੱਖਦੀ ਹੈ:

*ਮਤੇ ਸਮੇਵ ਚਰਣੰ ਉਧਰਣੰ ਭੈ ਦੁਤਰਹ॥*
*ਅਨੇਕ ਪਾਤਿਕ ਹਰਣੰ ਨਾਨਕ ਸਾਧ ਸੰਗਮ ਨ ਸੰਸਯਹ॥* *(ਪੰਨਾ ੧੩੬੦)*

■

---

**ਆਸਾ ਕੀ ਵਾਰ:ਪਉੜੀਆਂ ਤੇ ਸਲੋਕਾਂ...** *(ਸਫ਼ਾ ੧੦੨ ਦਾ ਬਾਕੀ ਹਿੱਸਾ)*

ਮੁਕਤ ਹੋ ਕੇ ਸਾਫ਼-ਸੁਥਰਾ ਤੇ ਸਾਧਾਰਨ ਸਮਾਜਿਕ ਜੀਵਨ ਬਤੀਤ ਕਰਦਾ ਹੈ ਤੇ ਪਉੜੀਆਂ ਤੋਂ ਸਿੱਖਿਆ ਲੈ ਕੇ ਮਨੁੱਖੀ ਜੀਵਾਤਮ ਪਰਮਾਤਮਾ ਦੀ ਪ੍ਰਾਪਤੀ ਇਸੇ ਜੀਵਨ ਵਿਚ ਵੀ ਕਰ ਸਕਦੀ ਹੈ। ਸੋ, ਅਜਿਹੀ ਰਚਨਾ ਜੋ ਮਨੁੱਖ ਨੂੰ ਸਮਾਜਿਕ ਸੇਧ ਦੇ ਨਾਲ-ਨਾਲ ਅਧਿਆਤਮਕ ਸੇਧ ਦੇਵੇ, ਉਹ ਲਾਸਾਨੀ ਰਚਨਾ ਹੋਣ ਦੇ ਮਾਣ ਹਾਸਲ ਕਰਦੀ ਹੈ। ਇਸੇ ਲਈ ਆਸਾ ਕੀ ਵਾਰ ਦਾ ਕੀਰਤਨ ਸ੍ਰੀ ਹਰਿਮੰਦਰ ਸਾਹਿਬ ਵਿਚ ਅੱਜ ਤਕ ਅੰਮ੍ਰਿਤ ਵੇਲੇ ਕੀਤਾ ਜਾਂਦਾ ਹੈ। ਸਿੱਖ ਸੰਗਤ ਅੰਮ੍ਰਿਤ ਵੇਲੇ ਆਸਾ ਕੀ ਵਾਰ ਸੁਣ ਜਾਂ ਪੜ੍ਹ ਕੇ ਜਾਂ ਗਾ ਕੇ ਇਸ ਤੋਂ ਜੀਵਨ ਸੇਧ ਗ੍ਰਹਿਣ ਕਰਦੀ ਹੈ ਤੇ ਕਰਦੀ ਰਹੇਗੀ। ਅੰਮ੍ਰਿਤਮਈ ਪਵਿੱਤਰ ਬਾਣੀ ਆਸਾ ਕੀ ਵਾਰ ਅਨੰਤ ਕਾਲ ਤਕ ਮਨੁੱਖੀ ਜੀਵਨ ਦਾ ਕਲਿਆਣ ਕਰੇਗੀ ਤੇ ਸ੍ਰੇਸ਼ਟ ਰਚਨਾ ਹੋਣ ਦਾ ਮਾਣ ਹਾਸਲ ਕਰਦੀ ਰਹੇਗੀ।

■

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਸ਼ੋਭਿਤ ੨੨ ਵਾਰਾਂ

*- ਸਿਮਰਜੀਤ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚਾਰ ਗੁਰੂ ਸਾਹਿਬਾਨ ਅਤੇ ਗੁਰੂ-ਘਰ ਦੇ ਨਿਕਟਵਰਤੀ ਸਿੱਖਾਂ ਭਾਈ ਸੱਤੇ ਅਤੇ ਬਲਵੰਡ ਨੇ ੨੨ ਵਾਰਾਂ ਦੀ ਰਚਨਾ ਕੀਤੀ ਹੈ। ਵਾਰ ਇਕ ਪ੍ਰਸਿੱਧ ਲੋਕ-ਕਾਵਿ ਹੈ ਜਿਸ ਰਾਹੀਂ ਸੂਰਬੀਰ ਯੋਧਿਆਂ ਦੇ ਕੀਤੇ ਕਾਰਨਾਮਿਆਂ ਨੂੰ ਭਾਵ ਪੂਰਨ ਢੰਗ ਨਾਲ ਬਿਆਨ ਕੀਤਾ ਜਾਂਦਾ ਹੈ।

ਪੰਜਾਬੀ ਸਾਹਿਤ ਵਿਚ ਵਾਰ ਛੰਦ ਦੀ ਬਹੁਤ ਹਰਮਨਪਿਆਰਤਾ ਹੈ ਕਿਉਂਕਿ ਪੰਜਾਬ ਦੇ ਲੋਕ ਹਮੇਸ਼ਾਂ ਹੀ ਹੱਕ, ਸੱਚ ਲਈ ਕੁਰਬਾਨ ਹੁੰਦੇ ਆਏ ਹਨ ਜਿਨ੍ਹਾਂ ਦੀਆਂ ਵਾਰਾਂ ਢਾਡੀ ਸਾਹਿਬਾਨ ਆਪਣੇ ਵਿਸ਼ੇਸ਼ ਸਾਜ਼ਾਂ ਸਹਿਤ ਗਾ ਕੇ ਲੋਕਾਂ ਵਿਚ ਪ੍ਰਸ਼ੰਸਾ ਖੱਟਦੇ ਹਨ। ਇਹੋ ਕਾਰਨ ਹੈ ਕਿ ਇਹ ਛੰਦ ਲੋਕ ਮਨਾਂ ਵਿਚ ਮੁੱਢ ਤੋਂ ਆਪਮੁਹਾਰੇ ਹੀ ਵਸਿਆ ਹੁੰਦਾ ਹੈ। ਇਸ ਛੰਦ ਦੀ ਹਰਮਨਪਿਆਰਤਾ ਨੂੰ ਦੇਖਦੇ ਹੋਏ ਗੁਰੂ ਸਾਹਿਬਾਨ ਨੇ ਇਸ ਛੰਦ ਵਿਚ ਗੁਰਬਾਣੀ ਦੀ ਰਚਨਾ ਕਰਕੇ ਲੋਕਾਈ ਨੂੰ ਉਸ ਸਰਬ-ਸ਼ਕਤੀਮਾਨ ਅਕਾਲ ਪੁਰਖ ਦੀ ਸਿਫ਼ਤ ਸਲਾਹ ਕਰਕੇ ਨਾਮ ਸਿਮਰਨ ਕਰਨ ਅਤੇ ਮਨੁੱਖਤਾ ਦੀ ਸੇਵਾ ਕਰਨ ਦੀ ਪ੍ਰੇਰਨਾ ਕੀਤੀ ਹੈ।

### ੧. ਵਾਰ ਮਾਝ ਕੀ ਮਹਲਾ ੧

ਸੰਗੀਤ ਸ਼ਾਸਤਰੀਆਂ ਦੇ ਵਿਚਾਰ ਅਨੁਸਾਰ ਰਾਗ 'ਮਾਝ' ਪੰਜਾਬ ਦੇ ਮਾਝੇ ਇਲਾਕੇ ਦੀ ਲੋਕ-ਧੁਨ ਤੋਂ ਵਿਕਸਿਤ ਹੋਇਆ ਹੈ। ਗੁਰੂ ਸਾਹਿਬਾਨ ਦੇ ਸਮਕਾਲੀ ਸੰਗੀਤ ਗ੍ਰੰਥਾਂ ਵਿਚ ਮਾਝ ਰਾਗ ਦਾ ਉਲੇਖ ਬਿਲਕੁਲ ਨਹੀਂ ਮਿਲਦਾ। ਇਸ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਸਾਹਿਬਾਨ ਨੇ ਜਿੱਥੇ ਲੋਕ-ਕਾਵਿ-ਰੂਪਾਂ ਨੂੰ ਆਪਣੀ ਬਾਣੀ ਵਿਚ ਵਰਤਿਆ ਉਥੇ ਉਨ੍ਹਾਂ ਲੋਕ-ਧੁਨਾਂ 'ਤੇ ਆਧਾਰਿਤ ਰਾਗਾਂ ਨੂੰ ਵੀ ਅਪਣਾਇਆ।

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਲਿਖੀ ਇਸ ਵਾਰ ਵਿਚ ਕੁੱਲ ੨੭ ਪਉੜੀਆਂ ਅਤੇ ੬੩ ਸਲੋਕ ਹਨ। ਇਨ੍ਹਾਂ ਵਿੱਚੋਂ ੪੬ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਨ ਅਤੇ ੧੨ ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹਨ, ੩ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਅਤੇ ੨ ਸਲੋਕ ਸ੍ਰੀ ਗੁਰੂ ਰਾਮਦਾਸ ਜੀ ਦੇ ਹਨ। ਇਸ ਵਾਰ ਦੇ ਰਚਨਾ-ਕਾਲ ਅਤੇ ਰਚਨਾ-ਸਥਾਨ ਸੰਬੰਧੀ ਕੋਈ ਪੱਕਾ ਪ੍ਰਮਾਣ ਨਹੀਂ ਮਿਲਦਾ। ਉਂਞ 'ਪੁਰਾਤਨ ਜਨਮਸਾਖੀ' ਦੀ ਸਾਖੀ ੪੩ ਵਿਚ ਇਸ ਰਚਨਾ ਨੂੰ ਦੱਖਣ ਦੀ ਉਦਾਸੀ

**ਸੰਪਾਦਕ, ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਸਮੇਂ ਰਚਣ ਦਾ ਜ਼ਿਕਰ ਮਿਲਦਾ ਹੈ। ਇਸ ਵਾਰ ਦੀਆਂ ਪਉੜੀਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਾਰਸ਼ਨਿਕ ਅਤੇ ਧਾਰਮਿਕ ਵਿਚਾਰਾਂ ਦਾ ਪ੍ਰਗਟਾਵਾ ਹੋਇਆ ਹੈ। ਇਸ ਵਾਰ ਦੀ ਹਰ ਇਕ ਪਉੜੀ ਅੱਠ-ਅੱਠ ਤੁਕਾਂ ਦੀ ਹੈ, ਪਰ ਇਨ੍ਹਾਂ ਵਿਚ ਮਾਤ੍ਰਾਂ ਸੰਬੰਧੀ ਇਕ-ਰੂਪਤਾ ਨਹੀਂ ਹੈ। ਸਲੋਕਾਂ ਦੀ ਪਉੜੀ ਅਨੁਸਾਰ ਵੰਡ ਇਕ-ਸਮਾਨ ਨਹੀਂ ਹੈ। ਦੋ ਤੋਂ ਅੱਠ ਤਕ ਸਲੋਕ ਦਰਜ ਮਿਲਦੇ ਹਨ। ਸਲੋਕਾਂ ਦੀਆਂ ਤੁਕਾਂ ਦੀ ਗਿਣਤੀ ਵੀ ਇੱਕੋ ਜਿਹੀ ਨਹੀਂ ਹੈ। ੨ ਤੋਂ ਲੈ ਕੇ ੨੪ ਤੁਕਾਂ ਦੇ ਸਲੋਕ ਦਰਜ ਹਨ। ਭਾਸ਼ਾ ਦੀ ਦ੍ਰਿਸ਼ਟੀ ਤੋਂ ਇਹ ਵਾਰ ਪੰਜਾਬੀ ਦੇ ਜ਼ਿਆਦਾ ਨੇੜੇ ਹੈ। ਅਰਬੀ ਅਤੇ ਫ਼ਾਰਸੀ ਭਾਸ਼ਾ ਦੀ ਵਰਤੋਂ ਵੀ ਕੀਤੀ ਗਈ ਹੈ।

### ੨. ਆਸਾ ਕੀ ਵਾਰ ਮਹਲਾ ੧

'ਆਸਾ' ਪੰਜਾਬ ਦਾ ਪ੍ਰਸਿੱਧ ਅਤੇ ਲੋਕਪ੍ਰਿਯ ਰਾਗ ਹੈ। ਆਸਾ ਰਾਗ ਗੁਰਮਤਿ ਸੰਗੀਤ ਪੱਧਤੀ ਦਾ ਮਹੱਤਵਪੂਰਨ ਰਾਗ ਹੈ। ਸਿੱਖ ਧਰਮ ਵਿਚ ਇਸ ਦੇ ਗਾਇਨ ਦਾ ਸਮਾਂ ਅੰਮ੍ਰਿਤ ਵੇਲੇ (ਸਵੇਰੇ) ਅਤੇ ਸ਼ਾਮ ਹੈ। ਸਵੇਰ ਸਮੇਂ ਇਸ ਰਾਗ ਵਿਚ 'ਆਸਾ ਕੀ ਵਾਰ' ਨਾਮਕ ਵਿਸ਼ੇਸ਼ ਬਾਣੀ ਦੇ ਗਾਇਨ ਦੀ ਪ੍ਰਥਾ ਹੈ। ਸ਼ਾਮ ਨੂੰ 'ਸੋ ਦਰੁ ਦੀ ਚੌਕੀ' ਵਿਚ 'ਸੋ ਦਰੁ' ਦਾ ਸ਼ਬਦ ਇਸੇ ਰਾਗ ਵਿਚ ਗਾਇਆ ਜਾਂਦਾ ਹੈ। ਇਥੇ ਇਹ ਤੱਥ ਵਿਸ਼ੇਸ਼ ਤੌਰ 'ਤੇ ਵਰਣਨਯੋਗ ਹੈ ਕਿ ਭਾਰਤੀ ਸੰਗੀਤ ਦੀਆਂ ਦੋਵਾਂ ਪੱਧਤੀਆਂ ਵਿਚ ਕੋਈ ਵੀ ਰਾਗ ਸਵੇਰੇ ਅਤੇ ਸ਼ਾਮ ਸਮੇਂ ਨਹੀਂ ਗਾਇਆ ਜਾਂਦਾ (ਮੌਸਮੀ ਰਾਗਾਂ ਨਾਲ ਸੰਬੰਧਿਤ ਮੌਸਮ ਤੋਂ ਬਿਨਾਂ) ਪਰ ਇਸ ਰਾਗ ਦਾ ਗਾਇਨ ਕੇਵਲ ਗੁਰਮਤਿ ਸੰਗੀਤ ਪੱਧਤੀ ਵਿਚ ਹੀ ਦੋਵੇਂ ਸਮੇਂ ਕੀਤਾ ਜਾਂਦਾ ਹੈ।

ਇਸ ਦਾ ਪੰਜਾਬ ਦੀ ਲੋਕ ਧੁਨ 'ਟੁੰਡੇ ਅਸਰਾਜ ਦੀ ਧੁਨੀ' ਨਾਲ ਨਿਕਟ ਸੰਬੰਧ ਮੰਨਿਆ ਜਾਂਦਾ ਹੈ। ਗੁਰੂ ਸਾਹਿਬਾਨ ਨੇ ਇਸ ਨੂੰ ਮੁੱਖ ਰਾਗ ਵਜੋਂ ਅੰਕਿਤ ਕੀਤਾ ਹੈ।

'ਆਸਾ ਕੀ ਵਾਰ' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਦੇ ਰਾਜਸੀ, ਧਾਰਮਿਕ ਹਾਲਤਾਂ ਸੰਬੰਧੀ ਆਪਣਾ ਅਨੁਭਵ ਪ੍ਰਗਟ ਕੀਤਾ ਹੈ। ਇਹ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਉਚਾਰਨ ਕੀਤੀਆਂ ਲੰਬੀਆਂ ਬਾਣੀਆਂ ਵਿੱਚੋਂ ਇਕ ਹੈ। ਇਸ ਵਾਰ ਦੀਆਂ ੨੪ ਪਉੜੀਆਂ ਹਨ। ਇਨ੍ਹਾਂ ਪਉੜੀਆਂ ਨੂੰ ਸਮਝਣ ਲਈ ਨਾਲ ੫੯ ਸਲੋਕ ਦਰਜ ਕੀਤੇ ਗਏ ਹਨ। ਇਨ੍ਹਾਂ ਸਲੋਕਾਂ ਵਿੱਚੋਂ ੪੪ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਨ ਅਤੇ ੧੫ ਸਲੋਕ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੇ ਹਨ। ਇਸ ਵਾਰ ਰਾਹੀਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੱਸਿਆ ਹੈ ਕਿ ਮਨੁੱਖ ਦੇ ਅੰਦਰ ਪੰਜ ਵਿਕਾਰਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਦੀ ਹਮੇਸ਼ਾ ਲੜਾਈ ਹੁੰਦੀ ਰਹਿੰਦੀ ਹੈ। ਇਸ ਵਾਰ ਵਿਚ ਦਿੱਤੇ ਸਲੋਕਾਂ ਰਾਹੀਂ ਗੁਰੂ ਜੀ ਮਨੁੱਖ ਨੂੰ ਚੰਗਾ ਮਨੁੱਖ ਬਣਨ ਦੀ ਪ੍ਰੇਰਨਾ ਦਿੰਦੇ ਹਨ। ਇਨ੍ਹਾਂ ਸਲੋਕਾਂ ਵਿਚ ਕੁਦਰਤ ਅਤੇ ਸ੍ਰਿਸ਼ਟੀ ਦਾ ਵਿਵਰਣ ਪੇਸ਼ ਕਰ ਕੇ ਮਨੁੱਖ ਦੀ ਆਤਮਿਕ ਬੁੱਧੀ ਉੱਤੇ ਬਲ ਦਿੱਤਾ ਗਿਆ ਹੈ। ਪਾਖੰਡਵਾਦ ਉੱਪਰ ਭਾਰੀ

ਚੋਟ ਕੀਤੀ ਗਈ ਹੈ। 'ਆਸਾ ਕੀ ਵਾਰ' ਅਨੁਸਾਰ ਸਮਾਜ ਅਜਿਹਾ ਹੋਣਾ ਚਾਹੀਦਾ ਹੈ ਜਿਸ ਵਿਚ ਸਾਰੇ ਲੋਕ ਹਰ ਪ੍ਰਕਾਰ ਦਾ ਕੰਮ-ਕਾਰ ਕਰ ਸਕਦੇ ਹੋਣ। ਕੰਮਾਂ ਦੀ ਵੰਡ ਜਨਮ 'ਤੇ ਆਧਾਰਿਤ ਨਾ ਹੋਵੇ ਤਾਂ ਕਿ ਜਾਤ-ਪਾਤ ਦੀ ਤੰਗਦਿਲੀ ਤੋਂ ਉੱਪਰ ਉੱਠਿਆ ਜਾ ਸਕੇ। ਜਤ-ਸਤ ਨੂੰ ਧਾਰਨ ਕਰਨ ਵਾਲਾ ਸਮਾਜ ਹੋਵੇ ਜਿਸ ਵਿਚ ਇਸਤਰੀ ਨੂੰ ਪੂਰਾ ਸਨਮਾਨ ਪ੍ਰਾਪਤ ਹੋਵੇ। 'ਆਸਾ ਕੀ ਵਾਰ' ਮਨੁੱਖ ਨੂੰ ਸਚਿਆਰਾ ਜੀਵਨ ਜਿਊਣ ਦੀ ਜਾਚ ਦੱਸਦੀ ਹੈ ਅਤੇ ਵਹਿਮਾਂ-ਭਰਮਾਂ ਦਾ ਖੰਡਨ ਕਰ ਕੇ ਮਨੁੱਖ ਨੂੰ ਇਨ੍ਹਾਂ ਤੋਂ ਆਜ਼ਾਦ ਹੋ ਚੱਲਣ ਦਾ ਸਹੀ ਰਾਹ ਦੱਸਦੀ ਹੈ।

**੩. ਮਲਾਰ ਕੀ ਵਾਰ ਮਹਲਾ ੧**

'ਮਲਾਰ' ਰਾਗ ਬਾਰੇ ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਫੁਰਮਾਨ ਕੀਤਾ ਹੈ:

*ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ॥ (ਪੰਨਾ ੧੨੮੩)*

ਇਸ ਦੇ ਰੂਪ ਬਾਰੇ ਲਿਖਿਆ ਹੈ ਕਿ ਕੀਮਤੀ ਮੋਤੀ ਨੱਕ ਵਿਚ, ਮੂੰਹ ਵਿਚ ਪਾਠ ਤੇ ਚਮਕਦਾ ਚਿਹਰਾ ਅਤੇ ਚੜ੍ਹੀ ਜਵਾਨੀ ਜਿਸ 'ਤੇ ਚੰਦਨ ਮਲ-ਮਲ ਖੁਸ਼ਬੂ ਪੈਦਾ ਕੀਤੀ ਹੋਵੇ ਅਤੇ ਰੇਸ਼ਮੀ ਕੱਪੜੇ, ਭਾਵ ਸਾਰੇ ਪਾਸੇ ਉਤਸ਼ਾਹ ਦਾ ਵਾਤਾਵਰਨ। ਸੋ 'ਰਾਗ ਮਲਾਰ' ਵਿਚ ਬਾਣੀ ਦਾ ਮੀਂਹ ਪੈਂਦਾ ਹੈ ਅਤੇ ਜਿਸ ਪੀ ਲਿਆ ਉਹ ਸ਼ਾਂਤ-ਚਿਤ ਹੋ ਗਿਆ:

*ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ॥ ਜਿਨਿ ਪੀਤੀ ਤਿਸੁ ਮੋਖ ਦੁਆਰ॥*
*(ਪੰਨਾ ੧੨੭੫)*

ਇਹ ਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਚਾਰਨ ਕੀਤੀ ਹੋਈ ਹੈ। ਇਸ ਵਾਰ ਦੀਆਂ ਕੁਲ ੨੮ ਪਉੜੀਆਂ ਹਨ ਜਿਨ੍ਹਾਂ ਵਿੱਚੋਂ ੧ ਪਉੜੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਚਾਰਨ ਕੀਤੀ ਹੋਈ ਹੈ ਅਤੇ ਬਾਕੀ ਦੀਆਂ ੨੭ ਪਉੜੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਹਨ। ਇਸ ਵਾਰ ਵਿਚ ਕੁਲ ੫੮ ਸਲੋਕ ਸੰਕਲਿਤ ਕੀਤੇ ਗਏ ਹਨ। ਇਸ ਵਾਰ ਵਿਚਲੀ ਹਰ ਪਉੜੀ ਅੱਠ-ਅੱਠ ਤੁਕਾਂ ਦੀ ਹੈ ਪਰ ਇਨ੍ਹਾਂ ਦੇ ਆਕਾਰ ਵਿਚ ਸਮਾਨਤਾ ਨਹੀਂ ਹੈ। ਇਸ ਵਿਚ ਦਰਜ ੫੮ ਸਲੋਕਾਂ ਵਿੱਚੋਂ ੨੪ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ, ੫ ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦੇ, ੨੭ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਅਤੇ ੨ ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਨ। ਹਰ ਇਕ ਪਉੜੀ ਨਾਲ ੨-੨ ਸਲੋਕ ਹਨ, ਸਿਰਫ ੨੧ਵੀਂ ਪਉੜੀ ਦੇ ਨਾਲ ੪ ਸਲੋਕ ਹਨ। ਸਲੋਕਾਂ ਦੀਆਂ ਤੁਕਾਂ ਦਾ ਆਕਾਰ ਇਕਸਾਰ ਨਹੀਂ ਹੈ। ੨ ਤੋਂ ਲੈ ਕੇ ੨੬ ਤਕ ਸਲੋਕ ਮਿਲਦੇ ਹਨ। ਇਸ ਵਾਰ ਦੀਆਂ ਪਉੜੀਆਂ ਦੀ ਭਾਸ਼ਾ ਦਾ ਸਰੂਪ ਪੂਰਬੀ ਪੰਜਾਬੀ ਵਾਲਾ ਹੈ, ਪਰ ਸਲੋਕ ਲਗਭਗ ਕੇਂਦਰੀ ਪੰਜਾਬੀ ਵਿਚ ਲਿਖੇ ਹੋਏ ਹਨ, ਭਾਵੇਂ ਇਨ੍ਹਾਂ ਉੱਪਰ ਕਿਤੇ-ਕਿਤੇ ਲਹਿੰਦੀ ਦਾ ਪ੍ਰਭਾਵ ਹੈ।

ਇਸ ਵਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੁਰੀਤੀਆਂ ਅਤੇ ਕੂੜ ਪਰੰਪਰਾਵਾਂ ਨੂੰ ਤਿਆਗ ਕੇ ਵਾਸਤਵਿਕ ਧਰਮ-ਕਾਰਜ ਵਿਚ ਲੀਨ ਹੋਣ ਦੀ ਭਾਵਨਾ ਨੂੰ ਪ੍ਰਗਟ ਕੀਤਾ ਹੈ। ਕੁਝ ਵਿਦਵਾਨਾਂ ਨੇ ਇਸ ਦੀ ਭਾਵ-ਸਮੱਗਰੀ ਨੂੰ ੪ ਭਾਗਾਂ ਵਿਚ ਵੰਡਿਆ ਹੈ। ੧ ਤੋਂ ੭ ਤਕ ਪਉੜੀਆਂ ਰੱਬ ਬਾਰੇ, ੮ ਤੋਂ ੧੬ ਤਕ ਨਾਮ ਬਾਰੇ, ੧੭ ਤੋਂ ੨੨ ਤਕ ਭਗਤੀ ਬਾਰੇ ਅਤੇ ੨੩ ਤੋਂ ੨੮ ਤਕ ਪਉੜੀਆਂ ਗੁਰੂ-ਸ਼ਬਦ ਬਾਰੇ ਹਨ। ਪਰ ਅਜਿਹੀ ਵੰਡ-ਰੇਖਾ ਅੰਦਰਲੇ ਤੱਥਾਂ ਤੋਂ ਸਪਸ਼ਟ ਨਹੀਂ ਹੁੰਦੀ।

## ੪. ਗੂਜਰੀ ਕੀ ਵਾਰ ਮਹਲਾ ੩

'ਗੂਜਰੀ' ਇਕ ਪੁਰਾਤਨ ਰਾਗ ਹੈ। ਇਸ ਦਾ ਸੁਰਾਤਮਕ ਸਰੂਪ ਕਰੁਣਾ ਰਸ ਦਾ ਧਾਰਨੀ ਹੈ ਜਿਸ ਕਰਕੇ ਇਹ ਗੰਭੀਰ ਪ੍ਰਕਿਰਤੀ ਦੀਆਂ ਭਗਤੀ-ਭਾਵ ਵਾਲੀਆਂ ਰਚਨਾਵਾਂ ਦੇ ਗਾਇਨ ਲਈ ਅਤਿ ਢੁਕਵਾਂ ਹੈ। 'ਰਾਗ ਗੂਜਰੀ' ਤੋੜੀ ਦੀ ਵੰਨਗੀ ਹੈ, ਇਸੇ ਕਰਕੇ ਕਈ ਸੰਗੀਤ ਪ੍ਰੇਮੀ ਇਸ ਨੂੰ 'ਗੂਜਰੀ ਤੋੜੀ' ਵੀ ਆਖਦੇ ਹਨ।

ਇਸ ਵਾਰ ਵਿਚ ਕੁੱਲ ੨੨ ਪਉੜੀਆਂ ਹਨ। ਇਹ ਸਾਰੀਆਂ ਪਉੜੀਆਂ ਸ੍ਰੀ ਗੁਰੂ ਅਮਰਦਾਸ ਜੀ ਦੀਆਂ ਉਚਾਰਨ ਕੀਤੀਆਂ ਹੋਈਆਂ ਹਨ। ਹਰ ਇਕ ਪਉੜੀ ਵਿਚ ੫-੫ ਤੁਕਾਂ ਹਨ। ਹਰ ਇਕ ਪਉੜੀ ਦੇ ਨਾਲ ੨-੨ ਸਲੋਕ ਹਨ। ਇਨ੍ਹਾਂ ਵਿੱਚੋਂ ਕੇਵਲ ਚੌਥੀ ਪਉੜੀ ਨਾਲ ਆਇਆ ਸਲੋਕ ਭਗਤ ਕਬੀਰ ਜੀ ਦਾ ਹੈ ਅਤੇ ਬਾਕੀ ਸਾਰੇ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਹਨ। ਇਨ੍ਹਾਂ ਸਲੋਕਾਂ ਦੀਆਂ ਤੁਕਾਂ ਵਿਚ ਸਮਾਨਤਾ ਨਹੀਂ ਹੈ। ੨ ਤੋਂ ੧੧ ਤਕ ਤੁਕਾਂ ਮਿਲਦੀਆਂ ਹਨ। ਇਸ ਵਾਰ ਦੀ ਭਾਸ਼ਾ ਸਾਧ-ਭਾਖਾ ਤੋਂ ਪ੍ਰਭਾਵਿਤ ਪੂਰਬੀ ਪੰਜਾਬੀ ਹੈ। ਪਉੜੀਆਂ ਅਤੇ ਸਲੋਕਾਂ ਵਿਚ ਭਾਵਗਤ ਸਮਾਨਤਾ ਹੈ।

ਇਸ ਵਾਰ ਵਿਚ ਗੁਰੂ ਜੀ ਨੇ ਫ਼ੁਰਮਾਇਆ ਹੈ ਕਿ ਪਰਮਾਤਮਾ ਜਗਤ ਦਾ ਸਿਰਜਨਹਾਰ ਹੈ। ਪਰਮਾਤਮਾ ਦੀ ਮਿਹਰ ਨਾਲ ਗੁਰੂ ਦੀ ਪ੍ਰਾਪਤੀ ਹੁੰਦੀ ਹੈ:

*ਪ੍ਰਭ ਪਾਸਿ ਜਨ ਕੀ ਅਰਦਾਸਿ ਤੂ ਸਚਾ ਸਾਂਈ॥*
*ਤੂ ਰਖਵਾਲਾ ਸਦਾ ਸਦਾ ਹਉ ਤੁਧੁ ਧਿਆਈ॥*
*ਜੀਅ ਜੰਤ ਸਭਿ ਤੇਰਿਆ ਤੂ ਰਹਿਆ ਸਮਾਈ॥*
*ਜੋ ਦਾਸ ਤੇਰੇ ਕੀ ਨਿੰਦਾ ਕਰੇ ਤਿਸੁ ਮਾਰਿ ਪਚਾਈ॥*
*ਚਿੰਤਾ ਛਡਿ ਅਚਿੰਤੁ ਰਹੁ ਨਾਨਕ ਲਗਿ ਪਾਈ॥* *(ਪੰਨਾ ੫੧੭)*

## ੫. ਸੂਹੀ ਕੀ ਵਾਰ ਮਹਲਾ ੩

'ਸੂਹੀ' ਇਕ ਅਪ੍ਰਚਲਿਤ ਰਾਗ ਹੈ। ਪੁਰਾਤਨ ਮੱਧਕਾਲੀਨ ਜਾਂ ਆਧੁਨਿਕ ਸੰਗੀਤ ਗ੍ਰੰਥਾਂ ਵਿਚ ਇਸ ਰਾਗ ਦਾ ਉਲੇਖ ਨਹੀਂ ਮਿਲਦਾ। ਮੱਧਕਾਲੀ ਧਾਰਮਿਕ ਗ੍ਰੰਥਾਂ ਵਿੱਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਅਧੀਨ ਬਾਣੀ, ਅੰਕਿਤ ਹੈ। ਕਈ ਵਿਦਵਾਨ 'ਸੂਹਾ' ਰਾਗ ਨੂੰ ਹੀ ਸੂਹੀ ਰਾਗ ਮੰਨਦੇ ਹਨ। 'ਗੁਰ ਸ਼ਬਦ

ਰਤਨਾਕਰ ਮਹਾਨ ਕੋਸ਼' ਦੇ ਲੇਖਕ ਭਾਈ ਕਾਨ੍ਹ ਸਿੰਘ ਨਾਭਾ ਇਸ ਰਾਗ ਦੇ ਸੰਬੰਧ ਵਿਚ ਲਿਖਦੇ ਹਨ :

"ਸੂਹੀ ਇਕ ਰਾਗਣੀ ਹੈ, ਜਿਸ ਨੂੰ ਸੂਹਾ ਭੀ ਆਖਦੇ ਹਨ। ਇਹ ਕਾਫੀ ਠਾਟ ਦੀ ਸ਼ਾਡਵ ਰਾਗਣੀ ਹੈ। ਇਸ ਵਿਚ ਧੈਵਤ ਵਰਜਿਤ ਹੈ। ਸੂਹੀ ਵਿਚ ਗੰਧਾਰ ਅਤੇ ਨਿਸ਼ਾਦ ਕੋਮਲ ਅਤੇ ਬਾਕੀ ਸੁਰ ਸ਼ੁੱਧ ਹਨ। ਵਾਦੀ ਮਧਿਅਮ ਅਤੇ ਸੰਵਾਦੀ ਸ਼ਡਜ ਹੈ। ਗਾਉਣ ਦਾ ਵੇਲਾ ਦੋ ਘੜੀ ਦਿਨ ਚੜ੍ਹੇ ਹੈ।"

ਇਸ ਵਾਰ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੇ ੧੫ ਸਲੋਕ ਹਨ। ਬਾਕੀਆਂ ਵਿੱਚੋਂ ੨੧ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਤੇ ੧੧ ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹਨ। ਇਸ ਤਰ੍ਹਾਂ ਇਸ ਦੇ ਕੁੱਲ ੪੭ ਸਲੋਕ ਹਨ। ਇਸ ਵਾਰ ਦੀਆਂ ਕੁੱਲ ੨੦ ਪਉੜੀਆਂ ਹਨ। ਹਰ ਇਕ ਪਉੜੀ ਦੀਆਂ ਪੰਜ-ਪੰਜ ਤੁਕਾਂ ਹਨ। ਸਲੋਕਾਂ ਵਿਚ ਤੁਕਾਂ ਦੀ ਸਮਾਨਤਾ ਨਹੀਂ ਹੈ। ਦੋ ਤੋਂ ਲੈ ਕੇ ਅੱਠ ਤਕ ਤੁਕਾਂ ਹਨ। ਆਮ ਤੌਰ 'ਤੇ ਹਰ ਪਉੜੀ ਦੇ ਨਾਲ ੨-੨ ਸਲੋਕ ਹਨ, ਪਰ ਸਤਵੀਂ ਅਤੇ ਪੰਦਰ੍ਹਵੀਂ ਪਉੜੀ ਨਾਲ ਆਏ ਸਲੋਕਾਂ ਦੀ ਗਿਣਤੀ ਚਾਰ-ਚਾਰ ਹੈ। ੬ਵੀਂ, ੯ਵੀਂ ਅਤੇ ੧੫ਵੀਂ ਪਉੜੀ ਨਾਲ ਆਏ ਸਲੋਕਾਂ ਦੀ ਗਿਣਤੀ ਤਿੰਨ-ਤਿੰਨ ਹੈ। ਇਸ ਵਾਰ ਵਿਚ ਗੁਰਮਤਿ ਦੇ ਕਈ ਸਿਧਾਂਤਾਂ 'ਤੇ ਚਾਨਣਾ ਪਾਇਆ ਗਿਆ ਹੈ।

### ੬. ਰਾਮਕਲੀ ਕੀ ਵਾਰ ਮਹਲਾ ੩

'ਰਾਮਕਲੀ' ਬੜਾ ਪ੍ਰਸਿੱਧ ਅਤੇ ਹਰਮਨ ਪਿਆਰਾ ਰਾਗ ਹੈ। ਪ੍ਰਭਾਤ ਦੇ ਰਾਗਾਂ ਵਿੱਚੋਂ ਇਸ ਦੀ ਬੜੀ ਮਹਾਨਤਾ ਹੈ। ਰਾਮਕਲੀ ਰਾਗ ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ 'ਅਨੰਦ ਸਾਹਿਬ' ਬਾਣੀ ਦੀ ਰਚਨਾ ਕੀਤੀ ਹੈ।

ਰਾਮਕਲੀ ਰਾਗ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੁਆਰਾ ਰਚੀ ਇਸ ਵਾਰ ਦੀਆਂ ਕੁਲ ੨੧ ਪਉੜੀਆਂ ਹਨ। ਹਰ ਇਕ ਪਉੜੀ ਵਿਚ ਸਮਾਨ ਆਕਾਰ ਵਾਲੀਆਂ ਪੰਜ-ਪੰਜ ਤੁਕਾਂ ਹਨ। ਪਹਿਲੀ ਪਉੜੀ ਤੋਂ ਬਾਅਦ ਇਕ ਤੁਕ ਵਾਲਾ 'ਰਹਾਉ' ਵੀ ਹੈ। 'ਰਹਾਉ' ਦੀ ਵਿਵਸਥਾ ਕਿਸੇ ਹੋਰ ਵਾਰ ਵਿਚ ਹੋਈ ਹੈ। ਇਨ੍ਹਾਂ ਪਉੜੀਆਂ ਨਾਲ ੫੨ ਸਲੋਕ ਵੀ ਦਰਜ ਹਨ। ਇਨ੍ਹਾਂ ਸਲੋਕਾਂ ਵਿੱਚੋਂ ੧੯ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ, ੭ ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਅਤੇ ੨੪ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਹਨ। ੨ ਸਲੋਕ ਭਗਤ ਕਬੀਰ ਜੀ ਦੇ ਹਨ। ੮ਵੀਂ ਪਉੜੀ ਨਾਲ ਦਰਜ ਮਹਲਾ ੩ ਦਾ ਸਲੋਕ ਭਗਤ ਫਰੀਦ ਜੀ ਦੇ ਸਲੋਕਾਂ ਵਿਚ ਕ੍ਰਮਾਂਕ ੫੨ ਉੱਤੇ ਵੀ ਆਇਆ ਹੈ ਅਤੇ ਪਉੜੀ ੨ ਨਾਲ ਪਹਿਲਾ ਸਲੋਕ ਭਗਤ ਕਬੀਰ ਜੀ ਦੇ ਸਲੋਕਾਂ ਵਿਚ ਕ੍ਰਮਾਂਕ ੬੫ ਉੱਤੇ ਵੀ ਦਰਜ ਹੈ। ਸਲੋਕਾਂ ਦੀ ਵੰਡ ਹਰ ਇਕ ਪਉੜੀ ਨਾਲ ਸਮਾਨ ਰੂਪ ਵਿਚ ਨਹੀਂ ਹੋਈ।

ਇਸ ਵਾਰ ਵਿਚ ਗੁਰੂ ਜੀ ਨੇ ਫ਼ੁਰਮਾਇਆ ਹੈ ਕਿ ਸਾਰੀ ਸ੍ਰਿਸ਼ਟੀ ਪਰਮਾਤਮਾ

ਦੀ ਪੈਦਾ ਕੀਤੀ ਹੋਈ ਹੈ ਅਤੇ ਉਹ ਖ਼ੁਦ ਇਸ ਵਿਚ ਵਿਆਪਕ ਹੈ। ਮਾਇਆ ਦੀ ਰਚਨਾ ਕਰ ਕੇ ਫਿਰ ਮਨੁੱਖ ਨੂੰ ਉਸ ਦੇ ਜਾਲ ਵਿਚ ਫਸਣੋਂ ਬਚਾਉਂਦਾ ਵੀ ਉਹ ਆਪ ਹੀ ਹੈ। ਸਦਾ ਪਰਮਾਤਮਾ ਦੀ ਭਗਤੀ ਕਰ ਕੇ ਜੂਨਾਂ ਦੇ ਚੱਕਰ ਤੋਂ ਮੁਕਤੀ ਪ੍ਰਾਪਤ ਕਰਨੀ ਚਾਹੀਦੀ ਹੈ।

## ੭. ਮਾਰੂ ਵਾਰ ਮਹਲਾ ੩

'ਰਾਗ ਮਾਰੂ' ਇਕ ਪੁਰਾਤਨ ਅਤੇ ਕਠਿਨ ਰਾਗ ਹੈ। ਪੁਰਾਤਨ ਸੰਗੀਤ ਗ੍ਰੰਥਾਂ ਵਿਚ ਇਸ ਨੂੰ ਬੀਰ ਰਸੀ ਰਾਗ ਕਿਹਾ ਗਿਆ ਹੈ। ਪ੍ਰਾਚੀਨ ਗ੍ਰੰਥਾਕਾਰ ਇਸ ਨੂੰ ਮਾਰੁਵ, ਮਾਰਵ, ਮਾਰਵਿਕ, ਆਦਿ ਨਾਮਾਂ ਨਾਲ ਜਾਣਿਆ ਅੰਕਿਤ ਕਰਦੇ ਹਨ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਨੂੰ ਮਾਰੂ ਰਾਗ ਹੀ ਲਿਖਿਆ ਗਿਆ ਹੈ। ਪੁਰਾਤਨ ਰਾਗ ਹੋਣ ਕਰਕੇ ਇਸ ਦੇ ਕਈ ਰੂਪ ਪ੍ਰਚਲਿਤ ਹਨ ਜਿਨ੍ਹਾਂ ਵਿਚ ਰਿਸ਼ਭ ਕੋਮਲ, ਮਧਿਅਮ ਤੀਬਰ, ਪੰਚਮ ਵਰਜਿਤ ਅਤੇ ਬਾਕੀ ਸਾਰੇ ਸੁਰ ਸ਼ੁੱਧ ਵਰਤੇ ਜਾਂਦੇ ਹਨ।

ਸ੍ਰੀ ਗੁਰੂ ਅਮਰਦਾਸ ਜੀ ਦੀ ਰਚੀ ਇਸ ਵਾਰ ਵਿਚ ਕੁੱਲ ੨੨ ਪਉੜੀਆਂ ਹਨ। ਹਰ ਇਕ ਪਉੜੀ ਵਿਚ ਪੰਜ-ਪੰਜ ਤੁਕਾਂ ਹਨ ਸਿਵਾਏ ਅਖ਼ੀਰਲੀ ਦੇ ਜਿਸ ਪਉੜੀ ਵਿਚ ੬ ਤੁਕਾਂ ਹਨ। ਇਸ ਦੇ ਨਾਲ ੪੭ ਸਲੋਕ ਵੀ ਦਰਜ ਹਨ। ਪਉੜੀ ਅੰਕ ੨, ੧੩ ਅਤੇ ੧੪ ਨਾਲ ਤਿੰਨ-ਤਿੰਨ ਸਲੋਕ ਹਨ ਅਤੇ ਬਾਕੀਆਂ ਨਾਲ ਦੋ-ਦੋ ਸਲੋਕ ਹਨ। ੪੭ ਸਲੋਕਾਂ ਵਿੱਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੧੮ ਸਲੋਕ, ਸ੍ਰੀ ਗੁਰੂ ਅੰਗਦ ਦੇਵ ਜੀ ਦਾ ੧ ਸਲੋਕ, ਸ੍ਰੀ ਗੁਰੂ ਅਮਰਦਾਸ ਜੀ ਦੇ ੨੩ ਸਲੋਕ, ਸ੍ਰੀ ਗੁਰੂ ਰਾਮਦਾਸ ਜੀ ਦੇ ੨ ਸਲੋਕ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ੨ ਸਲੋਕ ਹਨ।

ਇਸ ਵਾਰ ਵਿਚ ਅਨੇਕਾਂ ਅਧਿਆਤਮਿਕ ਪੱਖਾਂ ਉੱਪਰ ਚਾਨਣਾ ਪਾਇਆ ਗਿਆ ਹੈ।

## ੮. ਸਿਰੀਰਾਗ ਕੀ ਵਾਰ ਮਹਲਾ ੪

'ਸਿਰੀਰਾਗ' ਸ਼ਾਮ ਦਾ ਰਾਗ ਹੈ। ਸਿਰੀਰਾਗ ਦਾ ਰੂਪ ਦੱਸਦਿਆਂ ਕਿਹਾ ਗਿਆ ਹੈ ਕਿ ਗਹਿਣਿਆਂ ਨਾਲ ਲੱਦੀ ਖ਼ੂਬਸੂਰਤ ਇਸਤਰੀ ਦਾ ਹੈ, 'ਸੁ ਤ੍ਰਯ ਭੂਖਨ ਅੰਗ ਸੁਭ'। ਇਹ ਅਤਿ ਗਰਮੀ ਅਤੇ ਅਤਿ ਸਰਦੀ ਵਿਚ ਗਾਇਆ ਜਾਂਦਾ ਹੈ।

ਪ੍ਰਮਾਣਿਕ ਸ੍ਰੋਤ ਸਾਨੂੰ ਇਹ ਦੱਸਦੇ ਹਨ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਆਏ ਤਾਂ ਗੁਣਾਂ ਦੀ ਸ਼ਾਮ ਪੈ ਚੁੱਕੀ ਸੀ, ਲੰਮੀ ਰਾਤ ਅੱਗੋਂ ਦਿੱਸ ਰਹੀ ਸੀ। ਹੱਥ ਨੂੰ ਹੱਥ ਵਿਖਾਈ ਨਹੀਂ ਸੀ ਦਿੰਦਾ। ਕੋਈ ਦੀਵਾ ਨਹੀਂ ਸੀ ਅਤੇ ਨਾ ਹੀ ਕੋਈ ਚਾਨਣ ਜੋ ਲੋਕਾਈ ਨੂੰ ਅਗਿਆਨਤਾ ਦੇ ਅੰਧਕਾਰ ਵਿੱਚੋਂ ਬਾਹਰ ਕੱਢ ਸਕਦਾ।

ਸਿਰੀਰਾਗ ਇਕ ਪ੍ਰਾਚੀਨ ਰਾਗ ਹੈ। ਗੁਰਮਤਿ ਸੰਗੀਤ ਵਿਚ ਇਸ ਦੀ ਵਿਸ਼ੇਸ਼ ਥਾਂ ਹੈ। ਇਸ ਦੀ ਮਹੱਤਤਾ ਇਹ ਹੈ ਕਿ ਲੜੀਵਾਰ ਰਾਗ ਵਿਧਾਨ ਦਾ ਆਰੰਭ ਇਸੇ

ਰਾਗ ਤੋਂ ਕੀਤਾ ਗਿਆ ਹੈ। ਇਸ ਰਾਗ ਦੇ ਮਹੱਤਵ ਨੂੰ ਹੋਰ ਉਜਾਗਰ ਕਰਨ ਲਈ ਸ੍ਰੀ ਗੁਰੂ ਅਮਰਦਾਸ ਜੀ ਫ਼ਰਮਾਉਂਦੇ ਹਨ :

*ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ॥* *(ਪੰਨਾ ੮੩)*

ਰਾਗ-ਰਾਗਣੀ ਪਰੰਪਰਾ ਅਨੁਸਾਰ ਇਹ ਰਾਗ ਵਿਸ਼ੇਸ਼ ਮਹੱਤਵ ਦਾ ਧਾਰਨੀ ਹੈ। ਆਧੁਨਿਕ ਥਾਟ ਦੇ ਅਨੁਸਾਰ ਇਸ ਨੂੰ ਪੂਰਬੀ ਥਾਟ ਦੇ ਅੰਤਰਗਤ ਰੱਖਿਆ ਜਾਂਦਾ ਹੈ। ਇਸ ਸਰੂਪ ਤੋਂ ਵੀ ਵਧੇਰੇ ਪ੍ਰਾਚੀਨ ਅਤੇ ਬਜ਼ੁਰਗ ਸਿੱਖ ਕੀਰਤਨੀਆਂ ਵਿਚ ਪ੍ਰਚਲਿਤ ਰਹੇ ਸਰੂਪ ਵਿਚ ਇਹ ਰਾਗ ਕਾਫੀ ਥਾਟ ਦੇ ਅੰਤਰਗਤ ਆਉਂਦਾ ਹੈ। ਪ੍ਰਾਚੀਨ ਸਿਰੀਰਾਗ ਨਿਸ਼ਚੇ ਹੀ ਕਾਫੀ ਥਾਟ ਅਧੀਨ ਹੋਵੇਗਾ ਅਤੇ ਬਜ਼ੁਰਗ ਸੰਗੀਤ ਵਿਦਵਾਨਾਂ ਕੋਲੋਂ ਪ੍ਰਾਪਤ ਕਾਫੀ ਥਾਟ ਦਾ ਸਿਰੀਰਾਗ ਹੀ ਪੁਰਾਤਨ ਸਰੂਪ ਹੈ। ਪੂਰਬੀ ਥਾਟ ਅਤੇ ਕਾਫੀ ਥਾਟ ਦੇ ਸੁਰਾਂ ਦਾ ਮੂਲ ਰੂਪ ਇੱਕੋ ਹੀ ਹੈ। ਪਰ ਥਾਟ ਅਨੁਸਾਰ ਉਨ੍ਹਾਂ ਦਾ ਸੁਰ ਰੂਪ ਤਬਦੀਲ ਕਰ ਦੇਣ ਨਾਲ ਬਾਕੀ ਨਿਯਮ ਸਮਾਨ ਰਹਿਣ ਉੱਤੇ ਵੀ ਸਿਰੀਰਾਗ ਪੂਰਬੀ ਅਤੇ ਕਾਫੀ ਥਾਟ ਅਧੀਨ ਆ ਜਾਂਦਾ ਹੈ।

ਇਸ ਵਾਰ ਦੀਆਂ ਕੁੱਲ ੨੧ ਪਉੜੀਆਂ ਹਨ ਜੋ ਸ੍ਰੀ ਗੁਰੂ ਰਾਮਦਾਸ ਜੀ ਦੀਆਂ ਉਚਾਰਨ ਕੀਤੀਆਂ ਹੋਈਆਂ ਹਨ। ਇਹ ਸਾਰੀਆਂ ਪਉੜੀਆਂ ਪੰਜ-ਪੰਜ ਤੁਕਾਂ ਦੀਆਂ ਹਨ। ਹਰ ਇਕ ਪਉੜੀ ਨਾਲ ੨-੨ ਸਲੋਕ ਦਰਜ ਹਨ। ਸਿਰਫ਼ ੧੪ਵੀਂ ਪਉੜੀ ਨਾਲ ਤਿੰਨ ਸਲੋਕ ਹਨ। ਇਸ ਤਰ੍ਹਾਂ ਸਲੋਕਾਂ ਦੀ ਕੁੱਲ ਗਿਣਤੀ ੪੩ ਹੈ। ਇਨ੍ਹਾਂ ਵਿੱਚੋਂ ੭ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ, ੨ ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦੇ, ੩੩ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਅਤੇ ੧ ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੈ। ਸ੍ਰੀ ਗੁਰੂ ਰਾਮਦਾਸ ਜੀ ਦਾ ਆਪਣਾ ਕੋਈ ਸਲੋਕ ਇਸ ਵਿਚ ਨਹੀਂ ਹੈ। ਸਲੋਕਾਂ ਵਿਚ ਤੁਕਾਂ ਦੀ ਸਮਾਨਤਾ ਨਹੀਂ ਹੈ। ੨ ਤੋਂ ਲੈ ਕੇ ੧੧ ਤੁਕਾਂ ਤਕ ਦੇ ਸਲੋਕ ਦਰਜ ਹਨ। ਪਉੜੀਆਂ ਤੇ ਸਲੋਕਾਂ ਦੇ ਭਾਵ-ਅਰਥਾਂ ਵਿਚ ਬਹੁਤ ਸਮਾਨਤਾ ਹੈ। ਇਸ ਵਾਰ ਵਿਚ ਦੱਸਿਆ ਗਿਆ ਹੈ ਕਿ ਪਰਮਾਤਮਾ ਹਰ ਇਕ ਜੀਵ ਦਾ ਪ੍ਰਤਿਪਾਲਕ ਹੈ।

### ੯. ਗਉੜੀ ਕੀ ਵਾਰ ਮਹਲਾ ੪

ਭਾਰਤੀ ਸੰਗੀਤ ਗ੍ਰੰਥਾਂ ਵਿਚ 'ਗਉੜੀ' ਨੂੰ ਗਉਰੀ, ਗੌਰੀ, ਗਵਰੀ, ਗੌੜੀ ਆਦਿ ਨਾਮਾਂ ਨਾਲ ਲਿਖਿਆ ਗਿਆ ਹੈ। ਪ੍ਰਾਚੀਨ ਰਾਗ ਹੋਣ ਕਰਕੇ ਇਸ ਰਾਗ ਦੇ ਕਈ ਪ੍ਰਕਾਰ ਹਨ ਜਿਵੇਂ ਗਉੜੀ ਪੂਰਬੀ, ਗਉੜੀ ਪੂਰਬੀ ਦੀਪਕੀ, ਗਉੜੀ ਦੀਪਕੀ, ਗਉੜੀ ਮਾਲਾ, ਗਉੜੀ ਗੁਆਰੇਰੀ ਆਦਿ। ਗਉੜੀ ਉੱਤਰੀ ਭਾਰਤੀ ਸੰਗੀਤ ਪੱਧਤੀ ਅਤੇ ਦੱਖਣੀ ਭਾਰਤੀ ਸੰਗੀਤ ਪੱਧਤੀ ਵਿਚ ਬਹੁਤ ਘੱਟ ਗਾਇਆ/ ਵਜਾਇਆ ਜਾਂਦਾ ਹੈ। ਗੁਰੂ ਸਾਹਿਬਾਨ ਨੇ ਇਸ ਰਾਗ ਦੀ ਭਰਪੂਰ ਵਰਤੋਂ ਕੀਤੀ

ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਦੇ ਬਹੁ-ਰੂਪ ਅੰਕਿਤ ਹਨ। ਨਿਸਚੇ ਹੀ ਪ੍ਰਾਚੀਨ ਸਮੇਂ ਵਿਚ ਇਹ ਰਾਗ ਕਾਫੀ ਪਰਵਾਰ ਵਿਚ ਰਿਹਾ ਹੋਵੇਗਾ, ਅਜਿਹਾ ਇਸ ਦੇ ਵਿਕਾਸ ਤੋਂ ਹੀ ਅੰਦਾਜ਼ਾ ਲੱਗ ਜਾਂਦਾ ਹੈ।

ਇਸ ਵਾਰ ਦੀਆਂ ੩੩ ਪਉੜੀਆਂ ਹਨ ਜਿਨ੍ਹਾਂ ਵਿੱਚੋਂ ੨੮ ਪਉੜੀਆਂ ਸ੍ਰੀ ਗੁਰੂ ਰਾਮਦਾਸ ਜੀ ਦੀਆਂ, ੫ ਪਉੜੀਆਂ ਸ੍ਰੀ ਗੁਰੂ ਅਰਜਨ ਦੇਵ ਜੀ ਦੀਆਂ ਹਨ। ਆਮ ਤੌਰ 'ਤੇ ਪਉੜੀਆਂ ਦੀਆਂ ਤੁਕਾਂ ਦੀ ਗਿਣਤੀ ਪੰਜ-ਪੰਜ ਹੈ। ਗਿਆਰ੍ਹਵੀਂ ਪਉੜੀ ਵਿਚ ਤੁਕਾਂ ਦੀ ਗਿਣਤੀ ੬ ਹੈ ਅਤੇ ੧੨ਵੀਂ ਅਤੇ ੩੧ਵੀਂ ਪਉੜੀ ਵਿਚ ਤੁਕਾਂ ਦੀ ਗਿਣਤੀ ੧੦-੧੦ ਹੈ। ਇਨ੍ਹਾਂ ਪਉੜੀਆਂ ਦੇ ਨਾਲ ੨-੨ ਸਲੋਕ ਵੀ ਹਨ। ੧੫ਵੀਂ ਅਤੇ ੨੦ਵੀਂ ਪਉੜੀ ਨਾਲ ੩-੩ ਸਲੋਕ ਦਰਜ ਹਨ। ਇਸ ਤਰ੍ਹਾਂ ਸਲੋਕਾਂ ਦੀ ਕੁੱਲ ਗਿਣਤੀ ੬੮ ਹੈ। ਇਨ੍ਹਾਂ ਵਿੱਚੋਂ ੭ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ, ੫੩ ਸਲੋਕ ਸ੍ਰੀ ਗੁਰੂ ਰਾਮਦਾਸ ਜੀ ਦੇ ਅਤੇ ੮ ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਨ। ਸਲੋਕਾਂ ਦੀਆਂ ਤੁਕਾਂ ਦੀ ਗਿਣਤੀ ੨ ਤੋਂ ੧੪ ਤਕ ਹੈ।

ਪਉੜੀਆਂ ਅਤੇ ਸਲੋਕਾਂ ਵਿਚ ਭਾਵ ਦੀ ਏਕਤਾ ਹੈ। ਇਸ ਵਿਚ ਗੁਰਮਤਿ ਦੇ ਅਨੇਕਾਂ ਪੱਖਾਂ 'ਤੇ ਚਾਨਣਾ ਪਾਇਆ ਗਿਆ ਹੈ:

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*(ਪੰਨਾ ੩੦੫)*

## ੧੦. ਬਿਹਾਗੜੇ ਕੀ ਵਾਰ ਮਹਲਾ ੪

'ਬਿਹਾਗੜਾ ਰਾਗ' ਉੱਤਰੀ ਭਾਰਤੀ ਸੰਗੀਤ ਦਾ ਮਧੁਰ ਰਾਗ ਹੈ। ਇਸ ਰਾਗ ਨੂੰ 'ਬਿਹਾਗ' ਦਾ ਉੱਪ ਅੰਗ ਮੰਨਿਆ ਜਾਂਦਾ ਹੈ ਜਿਸ ਦੀ ਰਚਨਾ ਬਿਹਾਗ ਅਤੇ ਖਮਾਜ ਦੇ ਮਿਸ਼ਰਣ ਤੋਂ ਹੋਈ ਹੈ।

ਸ੍ਰੀ ਗੁਰੂ ਰਾਮਦਾਸ ਜੀ ਦੀ ਉਚਾਰਨ ਕੀਤੀ ਇਸ ਵਾਰ ਵਿਚ ਕੁੱਲ ੨੧ ਪਉੜੀਆਂ ਹਨ ਅਤੇ ਹਰ ਇਕ ਪਉੜੀ ਪੰਜ-ਤੁਕੀ ਹੈ। ਪਰ ਤੁਕਾਂ ਦਾ ਆਕਾਰ ਇਕਸਾਰ ਨਹੀਂ ਹੈ। ਹਰ ਇਕ ਪਉੜੀ ਨਾਲ ੨-੨ ਸਲੋਕ ਹਨ। ਸਿਰਫ ੧੨ਵੀਂ ਪਉੜੀ ਨਾਲ ੩ ਸਲੋਕ ਹਨ। ਇਸ ਤਰ੍ਹਾਂ ਸਲੋਕਾਂ ਦੀ ਗਿਣਤੀ ੪੩ ਹੈ। ੧੨ਵੀਂ ਪਉੜੀ ਵਾਲੇ ਤਿੰਨ ਸਲੋਕਾਂ ਤੋਂ ਪਹਿਲਾਂ "ਸਲੋਕੁ ਮਰਦਾਨਾ ੧" ਲਿਖਿਆ ਹੋਇਆ ਹੈ। ਇਨ੍ਹਾਂ ਤਿੰਨਾਂ ਤੋਂ ਇਲਾਵਾ ਬਾਕੀ ਦੇ ੪੦ ਸਲੋਕਾਂ ਵਿੱਚੋਂ ੨ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਨ, ਇਕ ਸਲੋਕ ਭਗਤ ਕਬੀਰ ਜੀ ਦਾ ਹੈ। ੨ ਸਲੋਕ ਸ੍ਰੀ ਗੁਰੂ ਰਾਮਦਾਸ ਜੀ ਦੇ, ੨ ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅਤੇ ਬਾਕੀ ੩੩ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਲਿਖੇ ਹੋਏ ਹਨ। ਸਲੋਕਾਂ ਦੀਆਂ ਤੁਕਾਂ ਦੀ ਗਿਣਤੀ

ਇਕਸਾਰ ਨਹੀਂ ਹੈ। ੨ ਤੋਂ ਲੈ ਕੇ ੧੧ ਤੁਕਾਂ ਤਕ ਦੇ ਸਲੋਕ ਦਰਜ ਹਨ। ਇਨ੍ਹਾਂ ਦੀ ਭਾਸ਼ਾ ਸਾਧ-ਭਾਖਾ ਤੋਂ ਪ੍ਰਭਾਵਿਤ ਪੂਰਬੀ ਪੰਜਾਬੀ ਹੈ। ਇਸ ਵਾਰ ਵਿਚ ਦੱਸਿਆ ਗਿਆ ਹੈ ਕਿ ਪਰਮਾਤਮਾ ਦੀ ਕਿਰਪਾ ਨਾਲ ਜਿਗਿਆਸੂ ਦੇ ਸਾਰੇ ਬੰਧਨ ਕੱਟੇ ਜਾਂਦੇ ਹਨ। ਮਾਇਆ ਦਾ ਪ੍ਰਭਾਵ ਨਸ਼ਟ ਹੋ ਜਾਂਦਾ ਹੈ ਅਤੇ ਉਹ ਹਰਿ-ਨਾਮ ਵਿਚ ਲੀਨ ਹੋ ਜਾਂਦਾ ਹੈ। ਪਰਮਾਤਮਾ ਦੀ ਸੱਚੀ ਭਗਤੀ ਦੇ ਤੁਲ ਕੋਈ ਵਸਤੂ ਜਾਂ ਸਹਾਇਕ ਤੱਤ ਨਹੀਂ ਹੈ:

*ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ ਹੋਰ ਕੇਤੀ ਝਖਿ ਝਖਿ ਆਵੈ ਜਾਵੈ॥*
*(ਪੰਨਾ ੫੫੫)*

## ੧੧. ਵਡਹੰਸ ਕੀ ਵਾਰ ਮਹਲਾ ੪

ਗੁਰਮਤਿ ਸੰਗੀਤ ਪੱਧਤੀ ਉੱਤਰੀ ਸ਼ਾਸਤਰੀ ਸੰਗੀਤ ਅਤੇ ਲੋਕ ਸੰਗੀਤ ਦਾ ਸੁਮੇਲ ਹੈ। ਗੁਰੂ ਸਾਹਿਬਾਨ ਨੇ ਸੰਗੀਤ ਦੇ ਇਨ੍ਹਾਂ ਦੋਵੇਂ ਗਾਇਨ ਰੂਪਾਂ ਦੀਆਂ ਗਾਇਨ ਸ਼ੈਲੀਆਂ, ਰਾਗਾਂ ਤੇ ਧੁਨਾਂ ਦੀ ਵਰਤੋਂ ਕੀਤੀ ਅਤੇ ਪ੍ਰਚਾਰਿਆ। ਲੋਕ-ਕਾਵਿ-ਰੂਪਾਂ ਨੂੰ ਕਿਸੇ ਰਾਗ ਅਧੀਨ ਅੰਕਿਤ ਕਰਨਾ ਗੁਰੂ ਸਾਹਿਬਾਨ ਦੀ ਵਿਸ਼ੇਸ਼ਤਾ ਹੈ। ਇਸ ਤੋਂ ਸੰਬੰਧਿਤ ਰਾਗਾਂ ਵਿਚ ਅੰਕਿਤ ਲੋਕ-ਕਾਵਿ-ਰੂਪ ਦੀ ਧੁਨ ਨੂੰ, ਉਸ ਰਾਗ ਦਾ ਮੁਢਲਾ ਸਰੂਪ ਵੀ ਮਿਥਿਆ ਜਾ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਰਾਗ ਵਡਹੰਸ ਅਧੀਨ ਘੋੜੀਆਂ ਵਰਗੇ ਲੋਕ-ਕਾਵਿ-ਰੂਪਾਂ ਨੂੰ ਅੰਕਿਤ ਕੀਤਾ ਗਿਆ ਹੈ। ਇਨ੍ਹਾਂ ਤੋਂ ਬਿਨਾਂ ਸ਼ਾਸਤਰੀ ਸੰਗੀਤ ਦੀ ਸ਼ੈਲੀ ਧਰੁਪਦ, ਧਮਾਰ ਆਦਿ ਵਿਚ ਵੀ ਕਈ ਸ਼ਬਦ ਅੰਕਿਤ ਕੀਤੇ ਮਿਲਦੇ ਹਨ।

ਇਸ ਵਾਰ ਵਿਚ ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਉਚਾਰਨ ਕੀਤੀਆਂ ੨੧ ਪਉੜੀਆਂ ਹਨ। ਇਨ੍ਹਾਂ ਨਾਲ ਕੁੱਲ ੪੩ ਸਲੋਕ ਹਨ। ਪਹਿਲੀ ਨਾਲ ਤਿੰਨ ਅਤੇ ਬਾਕੀ ਨਾਲ ਦੋ-ਦੋ ਸਲੋਕ ਹਨ। ਇਨ੍ਹਾਂ ਸਲੋਕਾਂ ਵਿੱਚੋਂ ਦਸਵੀਂ ਪਉੜੀ ਨਾਲ ਇਕ ਅਤੇ ੨੦ਵੀਂ ਪਉੜੀ ਨਾਲ ਦੋ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਚਾਰਨ ਕੀਤੇ ਹੋਏ ਹਨ। ਅਤੇ ਬਾਕੀ ਦੇ ੪੦ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਹਨ। ਸਲੋਕਾਂ ਦੀਆਂ ਤੁਕਾਂ ਦੀ ਗਿਣਤੀ ਇਕਸਾਰ ਨਹੀਂ ਹੈ। ੨ ਤੋਂ ਲੈ ਕੇ ੧੦ ਤਕ ਸਲੋਕ ਹਨ।

ਇਸ ਵਾਰ ਵਿਚ ਗੁਰੂ ਜੀ ਨੇ ਗੁਰਮਤਿ ਦੇ ਅਨੇਕਾਂ ਪੱਖਾਂ 'ਤੇ ਆਪਣੇ ਢੰਗ ਨਾਲ ਵਿਆਖਿਆ ਕਰ ਕੇ ਚਾਨਣਾ ਪਾਇਆ ਹੈ।

## ੧੨. ਸੋਰਠਿ ਕੀ ਵਾਰ ਮਹਲਾ ੪

ਸੋਰਠਿ ਰਾਗ ਦੇ ਸੰਬੰਧ ਵਿਚ ਸ੍ਰੀ ਗੁਰੂ ਰਾਮਦਾਸ ਜੀ ਫ਼ਰਮਾਉਂਦੇ ਹਨ :

*ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ॥* *(ਪੰਨਾ ੬੪੨)*

ਇਹ ਰਾਗ ਗੰਭੀਰ ਪ੍ਰਕਿਰਤੀ ਦਾ ਵੈਰਾਗਮਈ ਰਾਗ ਹੈ ਜੋ ਭਗਤੀ-ਭਾਵ ਦੀਆਂ ਰਚਨਾਵਾਂ ਲਈ ਅਤਿ ਢੁਕਵਾਂ ਹੈ। 'ਸੋਰਠਿ ਕੀ ਵਾਰ' ਵਿਚ ਕੁੱਲ ੨੯

ਪਉੜੀਆਂ ਹਨ ਜੋ ਸ੍ਰੀ ਗੁਰੂ ਰਾਮਦਾਸ ਜੀ ਦੀਆਂ ਉਚਾਰਨ ਕੀਤੀਆਂ ਹੋਈਆਂ ਹਨ। ਹਰ ਇਕ ਪਉੜੀ ਦੀਆਂ ਪੰਜ-ਪੰਜ ਤੁਕਾਂ ਹਨ, ਪਰ ਤੁਕਾਂ ਦਾ ਆਕਾਰ ਇਕਸਾਰ ਨਹੀਂ ਹੈ। ਹਰ ਇਕ ਪਉੜੀ ਨਾਲ ਦੋ-ਦੋ ਸਲੋਕ ਹਨ। ਇਸ ਤਰ੍ਹਾਂ ਇਸ ਵਾਰ ਵਿਚ ਕੁੱਲ ੫੮ ਸਲੋਕ ਹਨ ਜਿਨ੍ਹਾਂ ਦੀਆਂ ਤੁਕਾਂ ਦੀ ਗਿਣਤੀ ਦੋ ਤੋਂ ਲੈ ਕੇ ਅੱਠ ਤਕ ਹੈ। ਇਨ੍ਹਾਂ ਵਿੱਚੋਂ ੩ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ, ੧ ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦਾ, ੪੭ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਅਤੇ ੭ ਸਲੋਕ ਸ੍ਰੀ ਗੁਰੂ ਰਾਮਦਾਸ ਜੀ ਦੇ ਹਨ। ਇਸ ਵਾਰ ਵਿਚ ਦਰਸਾਇਆ ਗਿਆ ਹੈ ਕਿ ਪਰਮਾਤਮਾ ਦੀ ਸ਼ਰਨ ਵਿਚ ਆਉਣ ਨਾਲ ਸਹੀ ਸੂਝ ਪ੍ਰਾਪਤ ਹੁੰਦੀ ਹੈ। ਸੰਸਾਰਿਕ ਵਸਤੂਆਂ ਦੀ ਤ੍ਰਿਸ਼ਨਾ ਮੁੱਕ ਜਾਂਦੀ ਹੈ।

## ੧੩. ਬਿਲਾਵਲ ਕੀ ਵਾਰ ਮਹਲਾ ੪

'ਬਿਲਾਵਲ' ਬੜਾ ਪ੍ਰਸਿੱਧ ਅਤੇ ਪੁਰਾਤਨ ਰਾਗ ਹੈ। ਮੱਧਕਾਲੀ ਅਤੇ ਆਧੁਨਿਕ ਹਰ ਸੰਗੀਤ ਗ੍ਰੰਥ ਵਿਚ ਇਸ ਦਾ ਵਰਣਨ ਮਿਲਦਾ ਹੈ, ਜਿਸ ਤੋਂ ਇਸ ਦੇ ਅਤਿਅੰਤ ਲੋਕਪ੍ਰਿਯ ਹੋਣ ਦਾ ਸਬੂਤ ਭਲੀ-ਭਾਂਤ ਮਿਲ ਜਾਂਦਾ ਹੈ।

ਵਰਤਮਾਨ ਥਾਟ ਪੱਧਤੀ ਨੂੰ ਮੰਨਣ ਵਾਲੇ ਵਿਦਵਾਨਾਂ ਨੇ ਇਸ ਰਾਗ ਦੀ ਰਚਨਾ ਬਿਲਾਵਲ ਥਾਟ ਤੋਂ ਹੋਈ ਮੰਨੀ ਹੈ। ਇਹ ਆਪਣੇ ਥਾਟ ਦਾ ਪ੍ਰਮੁੱਖ ਅਤੇ ਜਨਕ ਰਾਗ ਹੈ। ਕਈ ਸੰਗੀਤ ਗ੍ਰੰਥਾਂ ਵਿਚ ਇਸ ਨੂੰ ਹਿੰਡੋਲ ਦੀ ਰਾਗਣੀ ਲਿਖਿਆ ਹੋਇਆ ਹੈ ਅਤੇ ਕਈਆਂ ਨੇ ਇਸ ਨੂੰ ਭੈਰਵ ਦਾ ਪੁੱਤਰ ਮੰਨਿਆ ਹੈ। ਪਰੰਤੂ ਗੁਰਮਤਿ ਸੰਗੀਤ ਪ੍ਰਣਾਲੀ ਦੇ ਆਧਾਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਨੂੰ 'ਬਿਲਾਵਲ' ਹੀ ਲਿਖਿਆ ਗਿਆ ਹੈ। ਇਸ ਰਾਗ ਵਿਚ ਸ੍ਰੀ ਗੁਰੂ ਰਾਮਦਾਸ ਜੀ ਦੀ ਲਿਖੀ ਵਾਰ ਵਿਚ ਕੁੱਲ ੧੩ ਪਉੜੀਆਂ ਹਨ। ਇਨ੍ਹਾਂ ਵਿੱਚੋਂ ੧੨ ਪਉੜੀਆਂ ਪੰਜ-ਪੰਜ ਤੁਕਾਂ ਦੀਆਂ ਹਨ ਅਤੇ ਦਸਵੀਂ ਪਉੜੀ ੬ ਤੁਕਾਂ ਦੀ ਹੈ। ਇਹ ਤੁਕਾਂ ਆਕਾਰ ਵਜੋਂ ਇਕ-ਸਮਾਨ ਨਹੀਂ ਹਨ। ਹਰ ਇਕ ਪਉੜੀ ਨਾਲ ਦੋ-ਦੋ ਸਲੋਕ ਹਨ, ਸਿਰਫ਼ ਸਤਵੀਂ ਪਉੜੀ ਨਾਲ ੩ ਸਲੋਕ ਹਨ। ਇਨ੍ਹਾਂ ੨੭ ਸਲੋਕਾਂ ਵਿੱਚੋਂ ਇਕ ਸਲੋਕ ਸ੍ਰੀ ਗੁਰੂ ਰਾਮਦਾਸ ਜੀ ਦਾ ਹੈ। ਬਾਕੀਆਂ ਵਿੱਚੋਂ ੨ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ੨੪ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਲਿਖੇ ਹੋਏ ਹਨ। ਇਨ੍ਹਾਂ ਵਿਚ ਦੋ ਤੋਂ ਲੈ ਕੇ ਦਸ ਤੁਕਾਂ ਸ਼ਾਮਲ ਹਨ।

ਇਸ ਵਾਰ ਵਿਚ ਗੁਰੂ ਸਾਹਿਬ ਨੇ ਫ਼ੁਰਮਾਇਆ ਹੈ ਕਿ ਸਾਰਾ ਸੰਸਾਰ ਪਰਮਾਤਮਾ ਨੇ ਸਿਰਜਿਆ ਹੈ। ਮੁੱਖ ਤੌਰ 'ਤੇ ਨਾਮ-ਸਿਮਰਨ ਹੀ ਮਨੁੱਖ ਦੀ ਸੱਚੀ ਕਮਾਈ ਹੈ।

## ੧੪. ਸਾਰੰਗ ਕੀ ਵਾਰ ਮਹਲਾ ੪

'ਰਾਗ ਸਾਰੰਗ' ਭਾਰਤੀ ਸੰਗੀਤ ਦਾ ਪੁਰਾਤਨ ਲੋਕਪ੍ਰਿਯ ਰਾਗ ਹੈ। ਇਸ ਦੀ ਰਚਨਾ ਇਕ ਲੋਕ ਗੀਤ ਤੋਂ ਹੋਈ ਹੈ। ਚਰਵਾਹਿਆਂ ਅਤੇ ਸਪੇਰਿਆਂ ਦੇ ਲੋਕ-ਗੀਤਾਂ

ਦੀਆਂ ਧੁਨਾਂ 'ਚੋਂ ਇਸ ਰਾਗ ਦੀ ਝਲਕ ਮਿਲ ਸਕਦੀ ਹੈ।

ਇਸ ਵਾਰ ਵਿਚ ਕੁੱਲ ੩੬ ਪਉੜੀਆਂ ਹਨ ਜਿਨ੍ਹਾਂ ਵਿੱਚੋਂ ੩੫ਵੀਂ ਪਉੜੀ ਦੀ ਰਚਨਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਕੀਤੀ ਹੋਈ ਹੈ ਅਤੇ ਬਾਕੀ ਦੀਆਂ ਸ੍ਰੀ ਗੁਰੂ ਰਾਮਦਾਸ ਜੀ ਦੀਆਂ ਹਨ। ਹਰ ਇਕ ਪਉੜੀ ਵਿਚ ਇਕਸਾਰ ਆਕਾਰ ਦੀਆਂ ਪੰਜ-ਪੰਜ ਤੁਕਾਂ ਹਨ। ਇਨ੍ਹਾਂ ਪਉੜੀਆਂ ਨਾਲ ੭੪ ਸਲੋਕ ਵੀ ਦਰਜ ਹਨ। ਇਨ੍ਹਾਂ ਸਲੋਕਾਂ ਵਿੱਚੋਂ ੩੪ ਪਉੜੀਆਂ ਨਾਲ ਦੋ-ਦੋ ਸਲੋਕ ਹਨ ਅਤੇ ਪਹਿਲੀ ਤੇ ੩੪ਵੀਂ ਪਉੜੀ ਵਿਚ ਇਹ ਗਿਣਤੀ ਤਿੰਨ-ਤਿੰਨ ਹੈ। ਇਨ੍ਹਾਂ ੭੪ ਸਲੋਕਾਂ ਵਿੱਚੋਂ ੩੩ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ, ੯ ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਅਤੇ ੨੩ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਹਨ। ੬ ਸਲੋਕ ਸ੍ਰੀ ਗੁਰੂ ਰਾਮਦਾਸ ਜੀ ਦੇ ਅਤੇ ੩ ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਨ। ਇਨ੍ਹਾਂ ਸਲੋਕਾਂ ਦੀਆਂ ਦੋ ਤੋਂ ਲੈ ਕੇ ਗਿਆਰਾਂ ਤਕ ਤੁਕਾਂ ਹਨ। ਭਾਸ਼ਾ ਸਰਲ ਅਤੇ ਪੰਜਾਬੀ ਦੇ ਵਧੇਰੇ ਅਨੁਰੂਪ ਹੈ।

ਇਸ ਵਾਰ ਵਿਚ ਗੁਰੂ ਜੀ ਨੇ ਦਰਸਾਇਆ ਹੈ ਕਿ ਪਰਮਾਤਮਾ ਦੁਆਰਾ ਪੈਦਾ ਕੀਤੀ ਮਾਇਆ ਦੇ ਮੋਹ-ਜਾਲ ਵਿਚ ਫਸ ਕੇ ਮਨੁੱਖ ਆਪਣੇ ਪਰਮਾਰਥਿਕ ਕਰਤੱਵ ਨੂੰ ਭੁੱਲ ਜਾਂਦਾ ਹੈ ਅਤੇ ਦੁਖੀ ਹੋ ਭਟਕਦਾ ਹੈ। ਮਨੁੱਖ ਨੂੰ ਹੌਲੀ-ਹੌਲੀ ਨਾਮ ਜਪਣ ਦੀ ਆਦਤ ਪਾਉਣੀ ਚਾਹੀਦੀ ਹੈ ਜੋ ਮਨੁੱਖ ਨੂੰ ਸਹੀ ਮਾਰਗ ਉਪਰ ਚੱਲਣ ਵਿਚ ਸਹਾਈ ਹੁੰਦੀ ਹੈ:

*ਜਿਨੀ ਨਾਮੁ ਵਿਸਾਰਿਆ ਬਹੁ ਕਰਮ ਕਮਾਵਹਿ ਹੋਰਿ॥*
*ਨਾਨਕ ਜਮ ਪੁਰਿ ਬਧੇ ਮਾਰੀਅਹਿ ਜਿਉ ਸੰਨ੍ਹੀ ਉਪਰਿ ਚੋਰ॥* (ਪੰਨਾ ੧੨੪੭)

## ੧੫. ਕਾਨੜੇ ਕੀ ਵਾਰ ਮਹਲਾ ੪

'ਕਾਨੜਾ' ਇਕ ਪੁਰਾਤਨ ਰਾਗ ਹੈ। ਭਾਰਤੀ ਸੰਗੀਤ ਦੇ ਪ੍ਰਚਲਿਤ ਰਾਗਾਂ ਵਿੱਚੋਂ ਇਹ ਇਕ ਅਤਿ ਗੰਭੀਰ ਰਾਗ ਹੈ। ਪੁਰਾਤਨ ਗ੍ਰੰਥਕਾਰਾਂ ਨੇ ਇਸ ਰਾਗ ਦਾ ਉਲੇਖ 'ਕਰਨਾਟ' ਨਾਮ ਨਾਲ ਕੀਤਾ ਹੈ। ਅਕਬਰ ਦੇ ਦਰਬਾਰੀ ਗਾਇਕ ਤਾਨਸੈਨ ਨੇ ਕਾਨੜਾ ਰਾਗ ਨੂੰ ਕਾਫ਼ੀ ਸੁੰਦਰ ਢੰਗ ਨਾਲ ਗਾਇਆ, ਜਿਸ ਕਾਰਨ ਇਸ ਦਾ ਨਾਂ ਦਰਬਾਰੀ ਕਾਨੜਾ ਪੈ ਗਿਆ ਸੀ। ਗੁਰਮਤਿ ਸੰਗੀਤ ਪੱਧਤੀ ਵਿਚ ਇਸ ਨੂੰ ਰਾਗ ਕਾਨੜਾ ਹੀ ਕਿਹਾ ਜਾਂਦਾ ਹੈ। ਰਾਗ ਕਾਨੜਾ ਆਧੁਨਿਕ ਸੰਗੀਤ ਵਿਚ ਕਈ ਰੂਪਾਂ ਵਿਚ ਪ੍ਰਚਲਿਤ ਹੈ।

ਇਸ ਵਾਰ ਵਿਚ ਪੰਜ-ਪੰਜ ਤੁਕਾਂ ਦੀਆਂ ੧੫ ਪਉੜੀਆਂ ਹਨ। ਹਰ ਇਕ ਪਉੜੀ ਵਿਚ ੨-੨ ਸਲੋਕ ਦਰਜ ਹਨ। ਇਸ ਵਾਰ ਵਿਚ ਪਉੜੀਆਂ ਵਾਂਗ ਸਾਰੇ ਸਲੋਕ ਵੀ ਸ੍ਰੀ ਗੁਰੂ ਰਾਮਦਾਸ ਜੀ ਦੇ ਉਚਾਰਨ ਕੀਤੇ ਹੋਏ ਹਨ। ਇਹ ਸਲੋਕ ਦੋ ਤੁਕਾਂ ਤੋਂ ਲੈ ਕੇ ਸੱਤ ਤੁਕਾਂ ਤਕ ਦੇ ਹਨ। ਪਉੜੀਆਂ ਦੀ ਭਾਸ਼ਾ ਦਾ ਸਰੂਪ ਪੂਰਬੀ ਪੰਜਾਬੀ ਵਾਲਾ ਹੈ ਅਤੇ ਇਸ 'ਤੇ ਸਾਧ-ਭਾਖਾ ਦਾ ਪ੍ਰਭਾਵ ਸਪੱਸ਼ਟ ਹੁੰਦਾ ਹੈ ਪਰ ਸਲੋਕ

ਲਹਿੰਦੀ ਪੰਜਾਬੀ ਦੇ ਪ੍ਰਭਾਵ ਹੇਠ ਹਨ।

ਇਸ ਵਾਰ ਵਿਚ ਗੁਰੂ ਸਾਹਿਬ ਦਰਸਾਉਂਦੇ ਹਨ ਕਿ ਹਰ ਪ੍ਰਕਾਰ ਦੀ ਸ੍ਰਿਸ਼ਟੀ ਦੀ ਰਚਨਾ ਪਰਮਾਤਮਾ ਨੇ ਆਪ ਕੀਤੀ ਹੈ ਅਤੇ ਆਪ ਹੀ ਇਸ ਵਿਚ ਵਿਆਪਕ ਹੈ। ਭਗਤੀ ਤੇ ਨਾਮ ਸਿਮਰਨ ਨਾਲ ਜਨਮ-ਜਨਮਾਂਤਰਾਂ ਦੇ ਪਾਪ ਧੁਲ ਜਾਂਦੇ ਹਨ:

*ਕੋਈ ਗਾਵੈ ਕੋ ਸੁਣੈ ਕੋ ਉਚਰਿ ਸੁਨਾਵੈ॥*
*ਜਨਮ ਜਨਮ ਕੀ ਮਲੁ ਉਤਰੈ ਮਨ ਚਿੰਦਿਆ ਪਾਵੈ॥* *(ਪੰਨਾ ੧੩੧੮)*

## ੧੬. ਗਉੜੀ ਕੀ ਵਾਰ ਮਹਲਾ ੫

ਇਸ ਵਾਰ ਵਿਚ ਪੰਜ-ਪੰਜ ਤੁਕਾਂ ਦੀਆਂ ਕੁੱਲ ੨੧ ਪਉੜੀਆਂ ਹਨ ਅਤੇ ਹਰ ਇਕ ਪਉੜੀ ਨਾਲ ੨-੨ ਸਲੋਕ ਹਨ। ਇਹ ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਲਿਖੇ ਹੋਏ ਹਨ। ਇਸ ਤਰ੍ਹਾਂ ਕੁੱਲ ੪੨ ਸਲੋਕ ਇਸ ਵਾਰ ਵਿਚ ਹਨ। ਇਸ ਵਾਰ ਵਿਚ ੩੬ ਸਲੋਕ ਦੋ-ਤੁਕੇ ਹਨ, ਤਿੰਨ ਚਾਰ-ਤੁਕੇ, ਦੋ ਪੰਜ-ਤੁਕੇ ਅਤੇ ਇਕ ਸਲੋਕ ਅੱਠ ਤੁਕਾਂ ਦਾ ਹੈ। ੧੯ਵੀਂ ਪਉੜੀ ਦੇ ਨਾਲ ਦਰਜ ਪਹਿਲੇ ਸਲੋਕ ਨਾਲ 'ਡਖਣਾ' ਸ਼ਬਦ ਲਿਖਿਆ ਹੋਇਆ ਹੈ। ਇਸ ਪਉੜੀ ਦੇ ਦੋਵੇਂ ਸਲੋਕ ਅਤੇ ੨੦ਵੀਂ ਪਉੜੀ ਦਾ ਪਹਿਲਾ ਸਲੋਕ ਦੋਵੇਂ ਲਹਿੰਦੀ ਭਾਸ਼ਾ ਵਿਚ ਹਨ। ਬਾਕੀ ਦੇ ਸਲੋਕ ਅਤੇ ਪਉੜੀਆਂ ਸਾਧ-ਭਾਖਾ ਪ੍ਰਭਾਵਿਤ ਪੂਰਬੀ ਪੰਜਾਬੀ ਵਿਚ ਲਿਖੀਆਂ ਗਈਆਂ ਹਨ।

ਇਸ ਵਾਰ ਵਿਚ ਗੁਰੂ ਜੀ ਨੇ ਗੁਰਮਤਿ ਦੇ ਪ੍ਰਮੁੱਖ ਸਿਧਾਂਤਾਂ 'ਤੇ ਪ੍ਰਕਾਸ਼ ਪਾਉਂਦੇ ਹੋਏ ਫ਼ੁਰਮਾਇਆ ਹੈ ਕਿ ਪਰਮਾਤਮਾ ਸਰਬ-ਸ਼ਕਤੀਮਾਨ ਹੈ। ਮਨੁੱਖ ਵਾਸਤੇ ਸ੍ਰੇਸ਼ਠ ਬਣਨ ਲਈ ਸਾਧ-ਸੰਗਤ ਵਿਚ ਜਾਣਾ ਬਹੁਤ ਜ਼ਰੂਰੀ ਹੈ। ਨਾਮ-ਸਿਮਰਨ ਨਾਲ ਸਾਧਕ ਦੀ ਸ਼ਖ਼ਸੀਅਤ ਇਕਦਮ ਬਦਲ ਜਾਂਦੀ ਹੈ:

*ਤਿੰਨਾ ਭੁਖ ਨ ਕਾ ਰਹੀ ਜਿਸ ਦਾ ਪ੍ਰਭੁ ਹੈ ਸੋਇ॥*
*ਨਾਨਕ ਚਰਣੀ ਲਗਿਆ ਉਧਰੈ ਸਭੋ ਕੋਇ॥* *(ਪੰਨਾ ੩੨੩)*

## ੧੭. ਗੂਜਰੀ ਕੀ ਵਾਰ ਮਹਲਾ ੫

'ਗੂਜਰੀ' ਇਕ ਪੁਰਾਤਨ ਰਾਗ ਹੈ। ਇਸ ਦਾ ਸੁਰਾਤਮਕ ਸਰੂਪ ਕਰੁਣਾ ਰਸ ਦਾ ਧਾਰਨੀ ਹੈ ਜਿਸ ਕਰਕੇ ਇਹ ਗੰਭੀਰ ਪ੍ਰਕਿਰਤੀ ਦੀਆਂ ਭਗਤੀ-ਭਾਵ ਵਾਲੀਆਂ ਰਚਨਾਵਾਂ ਦੇ ਗਾਇਨ ਲਈ ਅਤਿ ਢੁਕਵਾਂ ਹੈ। ਰਾਗ ਗੂਜਰੀ, ਤੋੜੀ ਦੀ ਵੰਨਗੀ ਹੈ, ਇਸੇ ਕਰਕੇ ਕਈ ਸੰਗੀਤ ਪ੍ਰੇਮੀ ਇਸ ਨੂੰ 'ਗੂਜਰੀ ਤੋੜੀ' ਵੀ ਆਖਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਰਚੀ ਇਸ ਵਾਰ ਵਿਚ ਕੁੱਲ ੨੧ ਪਉੜੀਆਂ ਹਨ। ਹਰ ਇਕ ਪਉੜੀ ਵਿਚ ਅੱਠ-ਅੱਠ ਤੁਕਾਂ ਹਨ। ਪਰ ੨੦ਵੀਂ ਪਉੜੀ ਦੀਆਂ ਕੁੱਲ ਪੰਜ ਤੁਕਾਂ ਹਨ। ਹਰ ਇਕ ਪਉੜੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਲਿਖੇ ੨-੨ ਸਲੋਕ ਹਨ। ਇਨ੍ਹਾਂ ਸਲੋਕਾਂ ਵਿੱਚੋਂ ੩੭ ਸਲੋਕ ਦੋ-ਤੁਕੇ ਹਨ ਅਤੇ ਦੋਹਰੇ ਦੇ ਆਕਾਰ ਦੇ ਹਨ। ਪੰਜ ਸਲੋਕਾਂ ਦੀਆਂ ਤੁਕਾਂ

ਦੋ ਤੋਂ ਵੱਧ ਸੱਤ ਤਕ ਹਨ। ਸਲੋਕਾਂ ਦੀ ਭਾਸ਼ਾ ਲਹਿੰਦੀ ਪੰਜਾਬੀ ਹੈ ਪਰ ਪਉੜੀਆਂ 'ਤੇ ਸਾਧ-ਭਾਖਾ ਦੇ ਪ੍ਰਭਾਵ ਵਾਲੀ ਪੂਰਬੀ ਪੰਜਾਬੀ ਦਾ ਪ੍ਰਭਾਵ ਹੈ। ਇਸ ਵਾਰ ਦੀਆਂ ਅਨੇਕਾਂ ਤੁਕਾਂ 'ਸਤਿ' ਕਥਨ ਦਾ ਰੂਪ ਧਾਰਨ ਕਰ ਗਈਆਂ ਹਨ।

ਗੁਰੂ ਜੀ ਨੇ ਇਸ ਵਾਰ ਵਿਚ ਮੁੱਖ ਤੌਰ 'ਤੇ ਪਰਮਾਤਮਾ ਅਤੇ ਗੁਰੂ ਦੀ ਮਹਿਮਾ ਦਾ ਵਿਖਿਆਨ ਕੀਤਾ ਹੈ। ਜੀਵ ਆਪਣੀ ਸਾਧਨਾ ਰਾਹੀਂ ਉੱਚਾ ਉੱਠ ਕੇ ਸੱਚੀ ਦਰਗਾਹ ਵਿਚ ਪ੍ਰਵਾਨ ਚੜ੍ਹਦਾ ਹੈ। ਇਨ੍ਹਾਂ ਤੋਂ ਇਲਾਵਾ ਗੁਰਮਤਿ ਦੇ ਹੋਰ ਕਈ ਸਿਧਾਂਤਾਂ ਉੱਤੇ ਵੀ ਰੋਸ਼ਨੀ ਪਾਈ ਗਈ ਹੈ:

*ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥*
*ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥ (ਪੰਨਾ ੫੨੨)*

## ੧੮. ਜੈਤਸਰੀ ਕੀ ਵਾਰ ਮਹਲਾ ੫

'ਰਾਗ ਜੈਤਸਰੀ' ਬਹੁਤ ਪੁਰਾਤਨ ਰਾਗ ਹੈ। ਪੂਰਬੀ ਅੰਗ ਦੇ ਰਾਗਾਂ ਵਿਚ ਇਸ ਦਾ ਨਿਵੇਕਲਾ ਅਤੇ ਅਸਾਧਾਰਨ ਸਰੂਪ ਹੈ। ਇਸ ਰਾਗ ਦੀ ਰਚਨਾ ਜੋਤ ਅਤੇ ਸਿਰੀ ਰਾਗ ਦੇ ਮਧੁਰ ਸੰਜੋਗ ਤੋਂ ਹੋਈ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਉਚਾਰਨ ਕੀਤੀ ਇਸ ਵਾਰ ਦੀਆਂ ਕੁੱਲ ੨੦ ਪਉੜੀਆਂ ਹਨ। ਹਰ ਇਕ ਪਉੜੀ ਦੀਆਂ ਪੰਜ-ਪੰਜ ਤੁਕਾਂ ਹਨ। ਹਰ ਇਕ ਪਉੜੀ ਨਾਲ ੨-੨ ਸਲੋਕ ਹਨ। ਸਾਰੇ ਸਲੋਕ ੨-੨ ਤੁਕਾਂ ਦੇ ਦੋਹਿਰਾ ਸੋਰਠਾ ਤੋਲ 'ਤੇ ਲਿਖੇ ਗਏ ਹਨ। ਸਿਵਾਏ ੧੨ਵੀਂ ਪਉੜੀ ਦੇ ਪਹਿਲੇ ਸਲੋਕ ਦੇ ਜੋ ਕਿ ੩ ਤੁਕਾਂ ਦਾ ਹੈ।

ਇਸ ਵਾਰ ਵਿਚ ਭਾਵੇਂ ਗੁਰਮਤਿ ਦੇ ਅਨੇਕਾਂ ਵਿਸ਼ਿਆਂ 'ਤੇ ਪ੍ਰਕਾਸ਼ ਪਾਇਆ ਗਿਆ ਹੈ ਪਰ ਵਿਸ਼ੇਸ਼ ਤੌਰ 'ਤੇ ਪਰਮਾਤਮਾ ਦੇ ਨਾਮ-ਸਿਮਰਨ, ਮਾਇਆ ਦੇ ਪ੍ਰਪੰਚ ਤੋਂ ਮੁਕਤ ਹੋਣ ਅਤੇ ਚੰਗੇ ਗੁਣ ਪ੍ਰਾਪਤ ਕਰਨ ਦੀ ਪ੍ਰੇਰਨਾ ਦਿੱਤੀ ਹੈ।

## ੧੯. ਰਾਮਕਲੀ ਕੀ ਵਾਰ ਮਹਲਾ ੫

'ਰਾਮਕਲੀ ਕੀ ਵਾਰ' ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਚਾਰਨ ਕੀਤੀ ਹੋਈ ਹੈ। ਇਸ ਵਾਰ ਦੀਆਂ ਅੱਠ-ਅੱਠ ਤੁਕਾਂ ਦੀਆਂ ੨੨ ਪਉੜੀਆਂ ਹਨ। ਹਰ ਇਕ ਪਉੜੀ ਨਾਲ ਦੋ-ਦੋ ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਨ। ਇਸ ਤਰ੍ਹਾਂ ਸਲੋਕਾਂ ਦੀ ਕੁਲ ਗਿਣਤੀ ੪੪ ਹੈ। ਸਲੋਕਾਂ ਦੀਆਂ ਤੁਕਾਂ ਵਿਚ ਸਮਾਨਤਾ ਨਹੀਂ ਹੈ। ਪਹਿਲੀਆਂ ਤਿੰਨ ਪਉੜੀਆਂ ਨਾਲ ਦਰਜ ਸਲੋਕਾਂ ਦੀਆਂ ਚਾਰ-ਚਾਰ ਤੁਕਾਂ ਹਨ। ਬਾਕੀ ਪਉੜੀਆਂ ਨਾਲ ਦਰਜ ਸਲੋਕਾਂ ਦੀ ਗਿਣਤੀ ੨ ਤੋਂ ੧੬ ਤੁਕਾਂ ਤਕ ਹੈ। ਇਨ੍ਹਾਂ ਵਿੱਚੋਂ ੧੯ਵੀਂ ਪਉੜੀ ਨਾਲ ਦਰਜ ਦੂਜਾ ਸਲੋਕ ਅਤੇ ੨੦ਵੀਂ ਪਉੜੀ ਨਾਲ ਦਰਜ ਸਲੋਕ ਦੋਵੇਂ ਭਗਤ ਕਬੀਰ ਜੀ ਪ੍ਰਤੀ ਅਤੇ ੨੧ਵੀਂ ਪਉੜੀ ਨਾਲ ਦਰਜ ਸਲੋਕ ਭਗਤ ਫਰੀਦ ਜੀ ਪ੍ਰਤੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਉਚਾਰਨ ਕੀਤੇ ਹੋਏ ਹਨ। ਇਸ

ਵਾਰ ਦੀ ਭਾਸ਼ਾ ਪੂਰਬੀ ਪੰਜਾਬੀ ਹੈ ਅਤੇ ਸਾਧ-ਭਾਖਾ ਦਾ ਪ੍ਰਭਾਵ ਵੀ ਹੈ। ਕਿਤੇ-ਕਿਤੇ ਲਹਿੰਦੀ ਸ਼ਬਦਾਵਲੀ ਦਾ ਪ੍ਰਭਾਵ ਵੀ ਮਿਲਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਵਾਰ ਵਿਚ ਗੁਰਮਤਿ ਦੇ ਅਨੇਕਾਂ ਪੱਖਾਂ ਉੱਪਰ ਚਾਨਣਾ ਪਾਇਆ ਹੈ। ਇਸ ਵਿਚ ਵਿਸ਼ੇਸ਼ ਤੌਰ 'ਤੇ 'ਚਿਤ' ਦੀ ਸਥਿਰਤਾ ਉੱਤੇ ਬਹੁਤ ਬਲ ਦਿੱਤਾ ਗਿਆ ਹੈ।

### ੨੦. ਮਾਰੂ ਵਾਰ ਮਹਲਾ ੫

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਲਿਖੀ 'ਮਾਰੂ ਵਾਰ' ਵਿਚ ਅੱਠ-ਅੱਠ ਤੁਕਾਂ ਦੀਆਂ ਕੁੱਲ ੨੩ ਪਉੜੀਆਂ ਹਨ। ਹਰ ਇਕ ਪਉੜੀ ਨਾਲ ਤਿੰਨ-ਤਿੰਨ ਸਲੋਕ ਦਰਜ ਹਨ। ਇਹ ਸਾਰੇ ਸਲੋਕ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾ ਹਨ ਅਤੇ ਇਨ੍ਹਾਂ ਵਿਚ ਦੋ-ਦੋ ਤੁਕਾਂ ਹਨ। ਸਿਰਫ਼ ੨੧ਵੀਂ ਅਤੇ ੨੨ਵੀਂ ਪਉੜੀ ਨਾਲ ਦਰਜ ਤੀਜਾ ਸਲੋਕ ਤਿੰਨ-ਤਿੰਨ ਤੁਕਾਂ ਦਾ ਹੈ। ਸਲੋਕਾਂ ਦੀ ਭਾਸ਼ਾ ਲਹਿੰਦੀ ਪ੍ਰਧਾਨ ਹੈ। ਸਲੋਕਾਂ ਦੇ ਸ਼ੁਰੂ ਵਿਚ 'ਡਖਣੇ' ਪਦ ਵੀ ਲਿਖਿਆ ਹੈ। ਪਉੜੀਆਂ ਦੀ ਭਾਸ਼ਾ ਸਾਧ-ਭਾਖਾ ਪ੍ਰਭਾਵਿਤ ਪੂਰਬੀ ਪੰਜਾਬੀ ਹੈ।

ਗੁਰੂ ਜੀ ਨੇ ਇਸ ਵਾਰ ਵਿਚ ਗੁਰਮਤਿ ਦੇ ਕਈ ਨੁਕਤਿਆਂ ਦੀ ਵਿਆਖਿਆ ਕੀਤੀ ਹੈ।

### ੨੧. ਬਸੰਤ ਕੀ ਵਾਰ ਮਹਲਾ ੫

'ਬਸੰਤ' ਬੜਾ ਪੁਰਾਤਨ ਤੇ ਪ੍ਰਸਿੱਧ ਰਾਗ ਹੈ। ਇਸ ਰਾਗ ਦਾ ਬਸੰਤ ਰੁੱਤ ਨਾਲ ਬੜਾ ਗਹਿਰਾ ਸੰਬੰਧ ਹੈ। ਇਸ ਨੂੰ ਮੌਸਮੀ ਜਾਂ ਰਿਤੂ ਕਾਲੀਨ ਰਾਗ ਮੰਨਿਆ ਜਾਂਦਾ ਹੈ। ਬਸੰਤ ਰਾਗ ਦੀ ਰਚਨਾ ਪੂਰਬੀ ਮੇਲ ਤੋਂ ਹੋਈ ਮੰਨੀ ਜਾਂਦੀ ਹੈ। ਇਸ ਵਿਚ ਰਿਸ਼ਭ, ਧੈਵਤ ਕੋਮਲ, ਮਧਿਅਮ ਦੋਵੇਂ ਅਤੇ ਹੋਰ ਸਭ ਸੁਰ ਸ਼ੁੱਧ ਪ੍ਰਯੋਗ ਹੁੰਦੇ ਹਨ। ਇਸ ਅਰੋਹ ਵਿਚ ਰਿਸ਼ਭ ਅਤੇ ਪੰਚਮ ਸੁਰ ਨਹੀਂ ਲੱਗਦੇ। ਬਸੰਤ ਰੁੱਤ ਵਿਚ ਹਰ ਸਮੇਂ ਅਤੇ ਬਾਕੀ ਰੁੱਤਾਂ ਵਿਚ ਇਸ ਦਾ ਸਮਾਂ ਅੱਧੀ ਰਾਤ ਤੋਂ ਬਾਅਦ ਦਾ ਮੰਨਿਆ ਜਾਂਦਾ ਹੈ। ਸੰਗੀਤਕਾਰਾਂ ਨੇ ਇਸ ਨੂੰ ਗੰਭੀਰ ਪ੍ਰਕਿਰਤੀ ਦਾ ਰਾਗ ਮੰਨਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਇਸ ਵਾਰ ਦੀਆਂ ੩ ਪਉੜੀਆਂ ਹਨ। ਹਰ ਇਕ ਪਉੜੀ ਦੀਆਂ ਪੰਜ-ਪੰਜ ਤੁਕਾਂ ਹਨ। ਇਸ ਵਾਰ ਵਿਚ ਕੇਵਲ ਪਉੜੀਆਂ ਹੀ ਹਨ, ਸਲੋਕ ਨਹੀਂ ਹਨ। ਇਸ ਵਾਰ ਵਿਚ ਗੁਰੂ ਜੀ ਨੇ ਉਪਦੇਸ਼ ਦਿੱਤਾ ਹੈ ਕਿ ਵਾਸ਼ਨਾਵਾਂ ਤਿਆਗ ਕੇ ਨਾਮ-ਸਿਮਰਨ ਵਿਚ ਲੀਨ ਹੋਣਾ ਚਾਹੀਦਾ ਹੈ। ਅਜਿਹਾ ਕਰਨ ਨਾਲ ਜੀਵ ਦਾ ਪਰਮਾਤਮਾ ਨਾਲ ਏਕਾਕਾਰ ਹੋ ਜਾਂਦਾ ਹੈ।

### ੨੨. ਰਾਮਕਲੀ ਕੀ ਵਾਰ ਭਾਈ ਸਤਾ ਅਤੇ ਭਾਈ ਬਲਵੰਡ

ਰਾਮਕਲੀ ਦੀ ਵਾਰ 'ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ' ਦੇ ਨਾਂ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੯੬੬ 'ਤੇ ਦਰਜ ਹੈ। ਭਾਈ ਬਲਵੰਡ ਜੀ ਅਤੇ ਭਾਈ

ਸੱਤਾ ਜੀ ਗੁਰੂ-ਦਰਬਾਰ ਦੇ ਰਬਾਬੀ ਸਨ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਜ਼ੂਰ ਕੀਰਤਨ ਕਰਿਆ ਕਰਦੇ ਸਨ। ਇਸ ਵਾਰ ਵਿਚ ਉਨ੍ਹਾਂ ਵੱਲੋਂ ਗੁਰੂ-ਘਰ ਦੀ ਸਿਫ਼ਤ-ਸਲਾਹ ਕੀਤੀ ਗਈ ਹੈ। ਇਸ ਸਾਰੀ ਵਾਰ ਵਿਚ ਇੱਕੋ ਵਿਚਾਰ ਘੁੰਮ ਰਿਹਾ ਹੈ ਕਿ "ਗੁਰੂ ਦੀ ਆਪਣੇ ਚੇਲੇ ਅੱਗੇ ਰਹਿਰਾਸ", ਸਾਰੀ ਵਾਰ ਦਾ ਇਹੋ ਕੇਂਦਰੀ-ਭਾਵ ਹੈ। ਇਸ ਵਾਰ ਦੀਆਂ ਕੁੱਲ ਅੱਠ ਪਉੜੀਆਂ ਹਨ। ਪਹਿਲੀਆਂ ਤਿੰਨ ਪਉੜੀਆਂ ਭਾਈ ਬਲਵੰਡ ਜੀ ਦੀਆਂ ਉਚਾਰਨ ਕੀਤੀਆਂ ਹੋਈਆਂ ਹਨ ਅਤੇ ਅਖ਼ੀਰਲੀਆਂ ਪੰਜ ਪਉੜੀਆਂ ਭਾਈ ਸੱਤਾ ਜੀ ਦੀਆਂ ਹਨ। ਵਾਰ ਦੀ ਪਹਿਲੀ ਪਉੜੀ ਵਿਚ ਕਿਹਾ ਗਿਆ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਰਮ ਦਾ ਇਕ ਨਵੀਂ ਕਿਸਮ ਦਾ ਰਾਜ ਚਲਾਇਆ ਹੈ। ਉਨ੍ਹਾਂ ਨੇ ਆਪਣੇ ਗੁਰਸਿੱਖ ਭਾਈ ਲਹਿਣਾ ਜੀ ਨੂੰ ਆਪਣੇ ਵਾਂਗ ਬਣਾ ਕੇ ਉਸ ਅੱਗੇ ਮੱਥਾ ਟੇਕਿਆ:

*ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥...*
*ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥* *(ਪੰਨਾ ੯੬੬)*

ਦੂਜੀ ਤੇ ਤੀਜੀ ਪਉੜੀ ਵਿਚ ਵੀ ਭਾਈ ਬਲਵੰਡ ਜੀ ਇਸੇ ਗੱਲ ਨੂੰ ਹੈਰਾਨ ਹੋ ਕੇ ਕਹਿੰਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਸਰੀਰ ਵਟਾ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਰੂਪ ਵਿਚ ਗੁਰਗੱਦੀ 'ਤੇ ਬੈਠੇ ਹੋਏ ਹਨ:

*ਨਾਨਕੁ ਕਾਇਆ ਪਲਟੁ ਕਰਿ ਮਲਿ ਤਖਤੁ ਬੈਠਾ ਸੈ ਡਾਲੀ॥* *(ਪੰਨਾ ੯੬੭)*

ਭਾਈ ਬਲਵੰਡ ਜੀ ਫ਼ਰਮਾ ਰਹੇ ਹਨ ਕਿ ਭਾਈ ਲਹਿਣਾ ਜੀ ਅੰਦਰ ਸ੍ਰੀ ਗੁਰੂ ਨਾਨਕ ਦੇਵ ਜੀ ਵਾਲੀ ਜੋਤਿ ਹੈ, ਜੀਵਨ ਦਾ ਢੰਗ ਵੀ ਉਹੀ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਰਫ਼ ਸਰੀਰ ਹੀ ਵਟਾਇਆ ਹੈ:

*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥* *(ਪੰਨਾ ੯੬੬)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਵੇਂ ਧਰਮ-ਰਸਤੇ ਨੂੰ ਵਿਚਾਰ ਕੇ ਭਾਈ ਸੱਤਾ ਜੀ ਭੀ ਬਹੁਤ ਹੈਰਾਨ ਹੁੰਦੇ ਹਨ। ਵਾਰ ਦੀ ਚੌਥੀ ਪਉੜੀ ਵਿਚ ਉਹ ਫ਼ਰਮਾਉਂਦੇ ਹਨ ਕਿ ਜਗਤ ਦੇ ਨਾਥ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾਂ ਹੋਰ ਪਾਸੇ ਵੱਲ ਹੀ ਗੰਗਾ ਚਲਾ ਦਿੱਤੀ ਹੈ:

*ਹੋਰਿਂਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ॥* *(ਪੰਨਾ ੯੬੭)*

ਵਾਰ ਦੀ ਛੇਵੀਂ ਪਉੜੀ ਵਿਚ ਭਾਈ ਸੱਤਾ ਜੀ ਸ੍ਰੀ ਗੁਰੂ ਅਮਰਦਾਸ ਜੀ ਬਾਬਤ ਅਚੰਭੇ ਵਾਲੀ ਮਰਯਾਦਾ ਦਾ ਜ਼ਿਕਰ ਕਰਦੇ ਫ਼ਰਮਾਉਂਦੇ ਹਨ:

*ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ॥* *(ਪੰਨਾ ੯੬੮)*

ਭਾਈ ਸੱਤਾ ਜੀ ਫ਼ਰਮਾਉਂਦੇ ਹਨ ਕਿ ਪੋਤੇ ਭਾਵ ਸ੍ਰੀ ਗੁਰੂ ਅਮਰਦਾਸ ਜੀ ਦੇ ਮੱਥੇ'ਤੇ ਭੀ ਉਹੀ ਨੂਰ ਹੈ, ਉਹੀ ਤਖ਼ਤ ਹੈ ਅਤੇ ਉਹੀ ਦਰਬਾਰ ਹੈ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਸੀ। ਸਤਵੀਂ ਪਉੜੀ ਵਿਚ ਭਾਈ ਸੱਤਾ

ਜੀ ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮਦਾਸ ਜੀ ਨੂੰ ਮੁੱਖ ਰੱਖ ਕੇ ਆਪਣੇ ਵਿਚਾਰ ਇਉਂ ਪ੍ਰਗਟ ਕਰਦੇ ਹਨ:

*ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ॥* (ਪੰਨਾ ੯੬੮)

ਅਖ਼ੀਰਲੀ ਪਉੜੀ ਵਿਚ ਭਾਈ ਸੱਤਾ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸੰਬੰਧ ਵਿਚ ਫ਼ਰਮਾਉਂਦੇ ਹਨ:

*ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ॥*
*ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ॥* (ਪੰਨਾ ੯੬੮)

ਅੰਤ ਵਿਚ ਗੁਰੂ ਸਾਹਿਬਾਨ ਦੀ ਮਹਿਮਾ ਬਿਆਨ ਕਰਦਿਆਂ ਹੋਇਆਂ ਵਾਰ ਨੂੰ ਹੇਠ ਲਿਖੇ ਸ਼ਬਦਾਂ ਨਾਲ ਸਮਾਪਤ ਕੀਤਾ ਗਿਆ ਹੈ:

*ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ॥* (ਪੰਨਾ ੯੬੮)

■

---

## ਸਦੁ

*(ਸਫ਼ਾ ੧੪੩ ਦਾ ਬਾਕੀ ਹਿੱਸਾ)*

ਨੂੰ ਉਨ੍ਹਾਂ ਨੇ ਖ਼ਤਮ ਕਰ ਕੇ ਸਿੱਖਾਂ ਨੂੰ ਪ੍ਰਭੂ/ਗੁਰੂ-ਚਰਨਾਂ ਨਾਲ ਜੋੜਿਆ। ਮੌਤ ਨੂੰ ਅਟੱਲ ਮੰਨਦਿਆਂ ਰੋਸ ਕਰਨ, ਸੋਗ ਕਰਨ ਤੋਂ ਵਰਜਿਆ।

ਇਹ ਵਿਚਾਰ ਮੱਧ-ਕਾਲ ਵਿਚ ਕ੍ਰਾਂਤੀਕਾਰੀ ਸਨ ਤੇ ਅੱਜ ਵੀ ਕ੍ਰਾਂਤੀਕਾਰੀ ਹਨ।

### ਫੁਟ ਨੋਟ :

*੧. ਸ੍ਰੀ ਗੁਰੂ ਗ੍ਰੰਥ ਕੋਸ਼, ਪੰਨਾ ੧੨੫.*
*੨. ਗੁਰੂ ਗ੍ਰੰਥ ਵਿਸ਼ਵ ਕੋਸ਼ (ਭਾਗ ਪਹਿਲਾ), ਪੰਨਾ ੧੪੧.*
*੩. ਮਹਾਨ ਕੋਸ਼, ਪੰਨੇ ੧੫੦-੧੫੧.*
*੪. ਪੰਜਾਬੀ ਸਾਹਿਤ ਕੋਸ਼ (੧੯੭੧), ਪੰਨਾ ੧੪੧.*
*੫. ਸਦੁ ਸਟੀਕ, ਪੰਨਾ ੧੮.*
*੬. ਤਾਰਨ ਸਿੰਘ (ਡਾ.), ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਇਤਿਹਾਸ, ਪੰਨਾ ੪੫੭.*
*੭. ਗੁਰੂ ਗ੍ਰੰਥ ਵਿਸ਼ਵ ਕੋਸ਼, ਪੰਨਾ ੨੧੨.*
*੮. ਕਿਰਪਾਲ ਸਿੰਘ (ਸੰਤ), ਸ੍ਰੀ ਗੁਰੂ ਗ੍ਰੰਥ ਸਾਹਿਬ ਸੰਪ੍ਰਦਾਈ ਸਟੀਕ, ਜਿਲਦ ੭, ਪੰਨੇ ੨੩੫-੩੭.*
*੯. ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ ੩ ਅੰਸੂ ੩੬.*
*੧੦. ਸੱਦ ਕਾ ਪ੍ਰਮਾਰਥ, ਪੰਨਾ ੫੯.*
*੧੧. ਵਿਸਥਾਰ ਲਈ ਦੇਖੋ: (ੳ) ਪ੍ਰੋ. ਵਣਜਾਰਾ ਬੇਦੀ, ਲੋਕਧਾਰਾ ਵਿਸ਼ਵ ਕੋਸ਼, (ਅ) ਪ੍ਰੋ. ਸਾਹਿਬ ਸਿੰਘ ਸਦੁ ਸਟੀਕ; (ੲ) ਭਾਈ ਕਾਨ੍ਹ ਸਿੰਘ ਨਾਭਾ, ਸਦੁ ਪ੍ਰਮਾਰਥ, (ਸ) ਕਿਰਪਾਲ ਸਿੰਘ (ਸੰਤ), ਸ੍ਰੀ ਗੁਰੂ ਗ੍ਰੰਥ ਸਾਹਿਬ ਸੰਪ੍ਰਦਾਈ ਸਟੀਕ ਆਦਿ।*

■

# ਗੁਰੂ ਅਮਰਦਾਸ ਜੀ ਦੀਆਂ ਵਾਰਾਂ

*-ਡਾ. ਗੁਰਨਾਮ ਕੌਰ**

ਬੀਰ-ਸਾਹਿਤ ਦਾ ਮਹੱਤਵ ਸਾਰੇ ਸਮਿਆਂ ਵਿਚ ਪ੍ਰਵਾਣਿਤ ਰਿਹਾ ਹੈ। ਬੀਰ-ਸਾਹਿਤ ਵਿਚ ਵਾਰ ਉਹ ਕਾਵਿ-ਰਚਨਾ ਹੈ ਜਿਸ ਵਿਚ ਸੂਰਬੀਰਤਾ ਦਾ ਵਰਣਨ ਹੋਵੇ। ਇਸ ਦਾ ਇਕ ਹੋਰ ਅਰਥ ਪਉੜੀ ਛੰਦ ਭੀ ਹੋ ਗਿਆ ਹੈ ਕਿਉਂਕਿ ਯੋਧਿਆਂ ਦੀ ਸੂਰਬੀਰਤਾ ਦਾ ਜਸ ਪੰਜਾਬੀ ਕਵੀਆਂ ਨੇ ਬਹੁਤ ਕਰਕੇ ਇਸੇ ਛੰਦ ਵਿਚ ਗਾਇਆ ਹੈ। ਬੀਰ-ਸਾਹਿਤ ਵਿਚ ਵਾਰ ਇਕ ਐਸੀ ਸਾਹਿਤਕ ਵਿਧਾ ਹੈ, ਜਿਸ ਨੂੰ ਪੰਜਾਬੀ ਸਾਹਿਤ ਵਿਚ ਬਹੁਤ ਮਾਨਤਾ ਪ੍ਰਾਪਤ ਰਹੀ ਹੈ। ਇਸ ਦਾ ਵੱਡਾ ਕਾਰਨ ਤਾਂ ਇਹ ਜਾਪਦਾ ਹੈ ਕਿ ਵਾਰਾਂ ਪੰਜਾਬੀ ਦੇ ਮੌਖਿਕ ਸਾਹਿਤ ਵਿਚ ਵੀ ਗਾਈਆਂ ਜਾਂਦੀਆਂ ਸਨ। ਇਨ੍ਹਾਂ ਨੂੰ ਲੋਕ-ਸਾਹਿਤ ਵਿਚ ਵੀ ਖਾਸ ਥਾਂ ਪ੍ਰਾਪਤ ਰਹੀ ਹੈ ਅਤੇ ਸਾਹਿਤਕ ਦ੍ਰਿਸ਼ਟੀਕੋਣ ਤੋਂ ਵਾਰਾਂ ਅਧਿਆਤਮਕ ਸਾਹਿਤ ਵਿਚ ਵੀ ਸਮਰੱਥ ਵਿਧਾ ਵਜੋਂ ਵਰਤੀਆਂ ਗਈਆਂ ਹਨ। ਵਾਰਾਂ ਕਾਵਿ ਦੀ ਇਕ ਐਸੀ ਵੰਨਗੀ ਹੈ ਜਿਸ ਨੂੰ ਢਾਡੀ ਢੱਡ ਅਤੇ ਸਾਰੰਗੀ 'ਤੇ ਗਾਉਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਾਹਿਗੁਰੂ ਦੀ ਉਸਤਤ ਭਰੀ ਬਾਣੀ, ਜੋ ਪਉੜੀ ਛੰਦਾਂ ਨਾਲ ਸਲੋਕ ਮਿਲਾ ਕੇ ਲਿਖੀ ਗਈ ਹੈ, 'ਵਾਰ' ਨਾਮ ਨਾਲ ਪ੍ਰਸਿੱਧ ਹੈ ਅਤੇ ਅਜਿਹੀਆਂ ੨੨ ਵਾਰਾਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਵਾਰਾਂ ਦੇ ਮੁੱਢ ਵਿਚ ਉਨ੍ਹਾਂ ਵਾਰਾਂ ਦੀ ਧੁਨੀ 'ਤੇ ਗਾਉਣ ਦਾ ਆਦੇਸ਼ ਦਿੱਤਾ ਹੋਇਆ ਹੈ, ਜਿਹੜੀਆਂ ਵਾਰਾਂ ਲੋਕ-ਮਾਨਸਿਕਤਾ ਵਿਚ ਵੱਸੀਆਂ ਹੋਈਆਂ ਸਨ। ਉਦਾਹਰਣ ਵਜੋਂ ਆਸਾ ਕੀ ਵਾਰ ਦੇ ਮੁੱਢ ਵਿਚ ਲਿਖਿਆ ਹੋਇਆ ਹੈ, "ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸ ਰਾਜੈ ਕੀ ਧੁਨੀ।" ਇਸ ਦਾ ਭਾਵ ਹੈ ਕਿ ਇਸ ਵਾਰ ਦੀਆਂ ਜਿੰਨੀਆਂ ਪਉੜੀਆਂ ਹਨ, ਉਹ ਗੁਰੂ ਨਾਨਕ ਸਾਹਿਬ ਨੇ ਰਚੀਆਂ ਹਨ ਅਤੇ ਸਲੋਕ ਭੀ ਜ਼ਿਆਦਾਤਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹੀ ਹਨ ਅਤੇ ਇਸ ਵਾਰ ਨੂੰ 'ਟੁੰਡੇ ਅਸਰਾਜ ਦੀ ਵਾਰ ਦੀ ਧੁਨੀ' 'ਤੇ ਗਾਉਣਾ ਹੈ।

ਸ੍ਰੀ ਗੁਰੂ ਅਮਰਦਾਸ ਜੀ ਦੀਆਂ ਵਾਰਾਂ ਨੂੰ, ਵਾਰਾਂ ਦੇ ਪ੍ਰਸੰਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਪਾਏ ਪੂਰਨਿਆਂ ਦੀ ਨਿਰੰਤਰਤਾ ਵਿਚ ਹੀ ਦੇਖਣਾ ਚਾਹੀਦਾ ਹੈ। ਇਸੇ ਦ੍ਰਿਸ਼ਟੀ ਤੋਂ ਸ੍ਰੀ ਗੁਰੂ ਅਮਰਦਾਸ ਜੀ ਦੀਆਂ ਵਾਰਾਂ ਦਾ ਸੰਖੇਪ ਅਧਿਐਨ ਇਸ ਤਰ੍ਹਾਂ ਹੈ:

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕੁੱਲ ੨੨ ਵਾਰਾਂ ਵਿੱਚੋਂ ਚਾਰ ਵਾਰਾਂ ਸ੍ਰੀ ਗੁਰੂ

**ਮੁਖੀ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*

ਅਮਰਦਾਸ ਜੀ ਦੀਆਂ ਹਨ। ਉਨ੍ਹਾਂ ਦੀ ਪਹਿਲੀ ਵਾਰ ਰਾਗ ਗੂਜਰੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੫੦੮ ਤੋਂ ਸ਼ੁਰੂ ਹੁੰਦੀ ਹੈ। ਇਸ ਵਾਰ ਨੂੰ 'ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ' 'ਤੇ ਗਾਉਣ ਦਾ ਆਦੇਸ਼ ਹੈ। ਇਸ ਵਾਰ ਦੇ ਕੁੱਲ ੪੪ ਸਲੋਕ ਹਨ ਅਤੇ ੨੨ ਪਉੜੀਆਂ ਹਨ। ਇਸ ਵਿਚ ਅੰਕਿਤ ਸਾਰੇ ਸਲੋਕ ਤੀਸਰੇ ਪਾਤਸ਼ਾਹ ਦੇ ਹਨ ਜਦ ਕਿ ਚੌਥੀ ਪਉੜੀ ਨਾਲ ਇਕ ਸਲੋਕ ਭਗਤ ਕਬੀਰ ਜੀ ਦਾ ਹੈ। ਦੂਸਰੀ ਵਾਰ ਰਾਗ ਸੂਹੀ ਵਿਚ ਪੰਨਾ ੭੮੫ 'ਤੇ ਦਰਜ ਹੈ। ਇਸ ਵਾਰ ਦੀਆਂ ੨੦ ਪਉੜੀਆਂ ਅਤੇ ੪੭ ਸਲੋਕ ਹਨ ਜਿਨ੍ਹਾਂ ਵਿਚ ੨ ਸਲੋਕ ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਕੁਝ ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹਨ। ਬਾਕੀ ਸਾਰੇ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦੇ ਹਨ। ਤੀਸਰੀ ਵਾਰ ਰਾਮਕਲੀ ਰਾਗ ਵਿਚ ਪੰਨਾ ੯੪੭ 'ਤੇ ਦਰਜ ਹੈ ਜਿਸ ਨੂੰ 'ਜੋਧੇ ਵੀਰੇ ਪੂਰਬਾਣੀ ਕੀ ਧੁਨੀ' 'ਤੇ ਗਾਉਣ ਦਾ ਆਦੇਸ਼ ਹੈ। ਇਸ ਵਾਰ ਦੀਆਂ ੨੧ ਪਉੜੀਆਂ ਤੇ ੫੨ ਸਲੋਕ ਹਨ। ਇਸ ਵਿਚ ਤੀਸਰੇ ਪਾਤਸ਼ਾਹ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਭਗਤ ਕਬੀਰ ਜੀ ਦੇ ਸਲੋਕ ਵੀ ਸ਼ਾਮਲ ਹਨ। ਸ੍ਰੀ ਗੁਰੂ ਅਮਰਦਾਸ ਜੀ ਦੀ ਚੌਥੀ ਵਾਰ ਰਾਗ ਮਾਰੂ ਵਿਚ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੦੮੬ ਤੋਂ ਸ਼ੁਰੂ ਹੁੰਦੀ ਹੈ। ਇਸ ਵਾਰ ਦੀਆਂ ਕੁੱਲ ੨੨ ਪਉੜੀਆਂ ਅਤੇ ੪੭ ਸਲੋਕ ਹਨ। ਇਨ੍ਹਾਂ ਵਿੱਚੋਂ ਕੁਝ ਸਲੋਕ ਤੀਜੇ ਪਾਤਸ਼ਾਹ ਦੇ ਰਚੇ ਹਨ ਅਤੇ ਕੁਝ ਪਹਿਲੀ ਪਾਤਸ਼ਾਹੀ, ਚੌਥੀ ਪਾਤਸ਼ਾਹੀ ਅਤੇ ਪੰਜਵੀਂ ਪਾਤਸ਼ਾਹੀ ਦੇ ਹਨ।

ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਦੀ ਪ੍ਰਧਾਨ ਸੁਰ ਅਧਿਆਤਮਕ ਹੈ ਕਿਉਂਕਿ ਇਸ ਵਿਚ ਅਨੁਭਵੀ ਸਾਹਿਤ ਦਾ ਪ੍ਰਕਾਸ਼ਨ ਕੀਤਾ ਹੋਇਆ ਹੈ। ਜਿਸ ਸਤਿ ਦਾ ਅਨੁਭਵ ਗੁਰੂ ਸਾਹਿਬਾਨ ਨੂੰ ਪਰਮਾਤਮ-ਦਰਸ਼ਨ ਵਿਚ ਹੋਇਆ, ਉਸੇ ਦਾ ਪ੍ਰਕਾਸ਼ਨ ਉਨ੍ਹਾਂ ਨੇ ਬਾਣੀ ਵਿਚ ਕੀਤਾ। ਇਸੇ ਲਈ ਬਾਣੀ ਨੂੰ 'ਧੁਰ ਕੀ ਬਾਣੀ' ਜਾਂ 'ਸੱਚੀ ਬਾਣੀ' ਜਾਂ 'ਅੰਮ੍ਰਿਤ ਬਾਣੀ' ਕਿਹਾ ਹੈ। ਅਧਿਆਤਮਕ-ਸੁਰ ਪ੍ਰਧਾਨ ਹੋਣ ਦੇ ਬਾਵਜੂਦ ਵੀ ਬਾਣੀ ਮਨੁੱਖ ਦੇ ਸਦਾਚਾਰਕ, ਮਾਨਸਿਕ, ਸਮਾਜਿਕ ਇਥੋਂ ਤਕ ਕਿ ਰਾਜਨੀਤਕ ਪਹਿਲੂਆਂ ਬਾਰੇ ਵੀ ਚਾਨਣਾ ਪਾਉਂਦੀ ਹੈ, ਉਹ ਇਸੇ ਕਰਕੇ ਕਿ ਗੁਰਬਾਣੀ ਵਿਚ ਮਨੁੱਖ ਨੂੰ ਇਕ ਅਧੂਰਾ ਨਹੀਂ ਸਗੋਂ ਪੂਰਾ-ਸੂਰਾ ਮਨੁੱਖ ਹੋਣਾ ਪ੍ਰਵਾਨ ਕੀਤਾ ਗਿਆ ਹੈ। ਗੁਰਬਾਣੀ ਦਾ ਮਨੁੱਖ ਹਰ ਪਹਿਲੂ ਤੋਂ ਨਿਰੋਆ, ਸਜਿਆ, ਸੰਵਰਿਆ ਮਨੁੱਖ ਹੈ ਜਿਸ ਨੇ ਨਿਰੋਏ, ਸਜੇ ਅਤੇ ਸੰਵਰੇ ਸਮਾਜ ਦੀ ਸਿਰਜਣਾ ਕਰਨੀ ਹੈ। ਇਸ ਪੂਰਨਤਾ ਨੂੰ ਪ੍ਰਾਪਤ ਆਦਰਸ਼-ਮਨੁੱਖ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਜਪੁ ਜੀ ਸਾਹਿਬ' ਵਿਚ 'ਸਚਿਆਰ' ਦੀ ਸੰਗਿਆ ਦਿੱਤੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਸੁਖਮਨੀ ਸਾਹਿਬ' ਵਿਚ ਇਸ ਨੂੰ 'ਬ੍ਰਹਮ ਗਿਆਨੀ' ਕਿਹਾ ਹੈ ਅਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਬਾਣੀ

ਵਿਚ ਅਜਿਹੇ ਮਨੁੱਖ ਨੂੰ 'ਗੁਰਮੁਖਿ' ਕਿਹਾ ਹੈ ਅਤੇ ਗੁਰਮੁਖ ਪਦ ਦੀ ਪ੍ਰਾਪਤੀ ਸ੍ਰੀ ਗੁਰੂ ਅਮਰਦਾਸ ਜੀ ਅਨੁਸਾਰ ਬਹੁਤ ਕਰੜੀ ਘਾਲਣਾ ਤੋਂ ਬਾਅਦ ਪ੍ਰਾਪਤ ਹੁੰਦੀ ਹੈ। ਇਸ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਜੀ ਦੀਆਂ ਵਾਰਾਂ ਦੀ ਪ੍ਰਧਾਨ ਸੁਰ ਉਹ ਜੁਗਤਿ ਹੈ, ਜਿਸ ਰਾਹੀਂ ਇਸ ਗੁਰਮੁਖ ਦੀ ਅਵਸਥਾ ਨੂੰ ਪਹੁੰਚਣਾ ਹੈ। ਇਸ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਜੀ ਦੀਆਂ ਵਾਰਾਂ ਵਿਚ ਸਿੱਖ ਧਰਮ-ਦਰਸ਼ਨ ਦੇ ਜਿਹੜੇ ਮੂਲ ਸਰੋਕਾਰਾਂ ਦੀ ਜਾਣਕਾਰੀ ਸਾਨੂੰ ਪ੍ਰਾਪਤ ਹੁੰਦੀ ਹੈ, ਉਨ੍ਹਾਂ ਨੂੰ ਵਿਸ਼ੇ-ਵਸਤੂ ਦੇ ਤੌਰ 'ਤੇ ਅਸੀਂ ਇਸ ਤਰ੍ਹਾਂ ਵੰਡ ਸਕਦੇ ਹਾਂ: ਅਕਾਲ ਪੁਰਖ, ਜਿਸ ਨੂੰ ਜਪੁ ਜੀ ਸਾਹਿਬ ਵਿਚ ਕਰਤਾ ਪੁਰਖ ਵੀ ਕਿਹਾ ਹੈ ਅਤੇ ਮੂਲ ਮੰਤਰ ਵਿਚ ਇਸ ਦੇ ਗੁਣਾਂ ਦਾ ਵਰਣਨ ਕੀਤਾ ਹੈ। ਫਿਰ ਕਰਤਾ ਪੁਰਖ ਦੀ ਰਚਨਾ ਹੈ ਜਿਸ ਨੂੰ ਅਸੀਂ ਸ੍ਰਿਸ਼ਟੀ ਕਹਿੰਦੇ ਹਾਂ। ਇਸ ਰਚਨਾ ਦਾ ਹੀ ਇਕ ਪ੍ਰਮੁੱਖ ਹਿੱਸਾ ਮਨੁੱਖ ਹੈ, ਜਿਸ ਬਾਰੇ 'ਰਾਮਕਲੀ ਅਨੰਦ' ਵਿਚ ਗੁਰੂ ਮਹਾਰਾਜ ਨੇ ਕਿਹਾ ਹੈ: "ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ॥" (ਪੰਨਾ ੯੨੧) ਇਸ ਮਨੁੱਖ ਦਾ ਆਦਰਸ਼ ਹੈ, ਇਸ ਆਦਰਸ਼ ਦੀ ਪ੍ਰਾਪਤੀ ਦੀ ਜੁਗਤਿ ਅਤੇ ਆਦਰਸ਼ ਪ੍ਰਾਪਤੀ ਵਾਲੇ ਦਾ ਸਮਾਜਿਕ ਕਰਮ। ਇਨ੍ਹਾਂ ਸਰੋਕਾਰਾਂ ਪ੍ਰਤੀ ਪ੍ਰਸਤੁਤ ਕੀਤੇ ਚਿੰਤਨ ਦੀ ਜੋ ਮੈਨੂੰ ਸਮਝ ਆਈ ਹੈ, ਉਹ ਸੰਖੇਪ ਵਿਚ ਇਸ ਤਰ੍ਹਾਂ ਹੈ।

ਕਰਤਾ ਪੁਰਖ, ਸਿੱਖ ਧਰਮ-ਚਿੰਤਨ, ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤਕ ਲਗਾਤਾਰਤਾ ਵਿਚ ਹੈ। ਜਿਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਮਾਰੂ ਸੋਲਹੇ', 'ਸਿਧ ਗੋਸਟਿ' ਅਤੇ 'ਦਖਣੀ ਓਅੰਕਾਰ' ਬਾਣੀਆਂ ਵਿਚ ਜ਼ਿਕਰ ਕੀਤਾ ਹੈ ਇਸੇ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਜੀ ਦੀਆਂ ਰਚੀਆਂ ਵਾਰਾਂ ਵਿੱਚੋਂ ਵੀ ਸਾਨੂੰ ਇਹ ਗਿਆਨ ਪ੍ਰਾਪਤ ਹੁੰਦਾ ਹੈ ਕਿ ਵਾਹਿਗੁਰੂ ਪਰਮ-ਸਤਿ ਹੈ, ਸਦੀਵੀ ਹੈ ਅਤੇ ਸੈਭੰ ਹੈ। ਰਚਨਾ ਤੋਂ ਪਹਿਲਾਂ ਵਾਹਿਗੁਰੂ ਅਫੁਰ ਅਵਸਥਾ ਵਿਚ ਸੀ। ਕਈ ਜੁੱਗਾਂ ਤਕ ਉਹ ਇਸੇ ਸੁੰਨ-ਸਮਾਧੀ ਦੀ ਅਵਸਥਾ ਵਿਚ ਰਿਹਾ ਅਤੇ ਫਿਰ ਪਰਗਟ ਰੂਪ ਵਿਚ ਆਇਆ ਜਿਵੇਂ 'ਗੂਜਰੀ ਕੀ ਵਾਰ' ਵਿਚ ਦੱਸਿਆ ਹੈ:

*ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ॥*
*ਮਤਾ ਮਸੂਰਤਿ ਆਪਿ ਕਰੇ ਜੋ ਕਰੇ ਸੁ ਹੋਈ॥*
*ਤਦਹੁ ਆਕਾਸੁ ਨ ਪਾਤਾਲੁ ਹੈ ਨਾ ਤ੍ਰੈ ਲੋਈ॥*
*ਤਦਹੁ ਆਪੇ ਆਪਿ ਨਿਰੰਕਾਰੁ ਹੈ ਨਾ ਓਪਤਿ ਹੋਈ॥* *(ਪੰਨਾ ੫੦੯)*

ਫਿਰ ਉਸ ਨੇ ਆਪਣੇ ਹੁਕਮ ਵਿਚ ਹੀ ਆਪਣੇ ਆਪ ਤੋਂ ਇਸ ਬ੍ਰਹਿਮੰਡ ਦੀ ਰਚਨਾ ਕੀਤੀ। ਉਸ ਦੀ ਰਚਨਾ ਕਿਸੇ ਹੋਰ ਤੋਂ ਨਹੀਂ ਹੋਈ। ਆਪਣੇ ਆਪ ਤੋਂ ਹੋਈ ਹੈ।

ਇਸ ਰਚਨਾ ਵਿਚ ਉਸ ਨੇ ਧਰਤੀ ਨੂੰ ਧਰਮਸਾਲ ਕਰਕੇ ਸਾਜਿਆ। ਖਾਸ ਨੋਟ ਕਰਨ ਵਾਲੀ ਗੱਲ ਇਹ ਹੈ ਕਿ ਗੁਰੂ ਸਾਹਿਬਾਨ ਨੇ ਧਰਤੀ ਨੂੰ ਧਰਮਸਾਲ ਕਿਹਾ ਹੈ ਜਿਥੇ ਰਹਿ ਕੇ ਮਨੁੱਖ ਧਰਮ ਕਮਾ ਸਕਦਾ ਹੈ। ਇਸ ਸੰਸਾਰ ਨੂੰ ਨਕਾਰਿਆ ਨਹੀਂ ਸਗੋਂ ਧਰਤੀ ਦੀ ਰਚਨਾ ਨੂੰ ਥਾਪਣਾ ਜਾਂ ਸਾਜਣਾ ਕਿਹਾ ਹੈ। ਜਿਵੇਂ ਜਪੁ ਜੀ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ, ਇਸੇ ਤਰ੍ਹਾਂ ਸੂਹੀ ਕੀ ਵਾਰ ਵਿਚ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੇ ਫੁਰਮਾਇਆ ਹੈ:

*ਆਪੇ ਤਖਤੁ ਰਚਾਇਓਨੁ ਆਕਾਸ ਪਤਾਲਾ॥*
*ਹੁਕਮੇ ਧਰਤੀ ਸਾਜੀਅਨੁ ਸਚੀ ਧਰਮ ਸਾਲਾ॥* *(ਪੰਨਾ ੭੮੫)*

ਸੰਜੋਗ ਅਤੇ ਵਿਜੋਗ, ਪਰਮਾਤਮ-ਜੋਤਿ ਨਾਲ ਮਨੁੱਖ ਦਾ ਮਿਲਾਪ ਅਤੇ ਵਿਛੋੜਾ, ਇਸ ਸਿਧਾਂਤ ਦੀ ਰਚਨਾ ਕਰਕੇ ਸ੍ਰਿਸ਼ਟੀ ਦਾ ਮੂਲ ਰਚਿਆ। ਇਹ ਰਚਨਾ ਕਰਕੇ ਉਹ ਜੋਤਿ-ਰੂਪ ਹੋ ਕੇ ਸਾਰੇ ਸੰਸਾਰ ਵਿਚ ਵਿਆਪਕ ਹੋ ਗਿਆ। ਉਸ ਦੇ ਜੋਤਿ-ਰੂਪ ਹੋਣ ਦੀ ਸਮਝ ਗੁਰੂ ਦੇ ਸ਼ਬਦ ਰਾਹੀਂ ਆਉਂਦੀ ਹੈ।

ਮਨੁੱਖ ਵਿਚ ਵੀ ਕਿਉਂਕਿ ਪਰਮਾਤਮ-ਜੋਤਿ ਵਿਆਪਕ ਹੈ ਇਸ ਲਈ ਮਨੁੱਖ ਲਈ ਜੋ ਆਦਰਸ਼ ਰੱਖਿਆ ਹੈ, ਉਹ ਆਪਣੇ ਮੂਲ ਨੂੰ, ਆਪਣੇ ਜੋਤਿ ਸਰੂਪ ਹੋਣ ਨੂੰ ਅਨੁਭਵ ਕਰਨਾ ਹੈ। ਇਸ ਅਨੁਭਵ ਦੀ ਪ੍ਰਾਪਤੀ ਲਈ ਜੋ ਗੁਰਮਤਿ ਜੁਗਤਿ ਹੈ, ਉਹ ਸ਼ਬਦ ਦੀ ਵੀਚਾਰ ਰਾਹੀਂ ਸਮਝ ਆਉਂਦੀ ਹੈ। ਉਸ ਵਾਹਿਗੁਰੂ ਨਾਲ ਮਿਲਾਪ ਗੁਰੂ-ਅਨੁਸਾਰੀ ਹੋ ਕੇ ਚੱਲਣ ਨਾਲ ਹੀ ਸੰਭਵ ਹੈ। ਗੁਰੂ-ਅਨੁਸਾਰੀ ਹੋ ਕੇ ਚੱਲਿਆਂ, ਸਤਿਗੁਰੂ ਦੀ ਮਿਹਰ ਰਾਹੀਂ ਹੀ ਮਨੁੱਖ ਨੂੰ ਆਪਣੀ ਅਸਲੀਅਤ ਦਾ ਅਨੁਭਵ ਹੁੰਦਾ ਹੈ। ਇਸ ਤਰ੍ਹਾਂ ਇਸ ਅਨੁਭਵ ਦੀ ਪ੍ਰਾਪਤੀ ਲਈ ਮਨੁੱਖ ਨੂੰ ਯੋਗ ਬਣਨਾ ਪੈਂਦਾ ਹੈ। ਮਨੁੱਖ ਦੇ ਦੋ ਹੀ ਵਰਗ ਮੰਨੇ ਹਨ, ਇਕ ਗੁਰਮੁਖ ਅਤੇ ਦੂਸਰਾ ਮਨਮੁਖ। ਗੁਰੂ ਸਾਹਿਬਾਨ ਨੂੰ ਪਰਮਾਤਮਾ ਦਾ ਅਨੁਭਵ ਕਿਉਂਕਿ ਬਾਣੀ ਦੇ ਰੂਪ ਵਿਚ ਹੋਇਆ ਹੈ ਅਤੇ ਇਸ ਦੇ ਪ੍ਰਕਾਸ਼ਨ ਦਾ ਮਾਧਿਅਮ ਭਾਸ਼ਾ ਹੈ, ਇਸ ਲਈ ਵੱਖ-ਵੱਖ ਵਿਚਾਰਾਂ ਨੂੰ ਸਮਝਾਉਣ ਲਈ ਭਾਸ਼ਾ ਦੇ ਹੀ ਚਿੰਨ੍ਹ ਵਰਤੇ ਹਨ। ਜਿਵੇਂ ਸੂਹੀ ਕੀ ਵਾਰ ਵਿਚ ਗੁਰੂ ਪਾਤਸ਼ਾਹ ਨੇ ਜੀਵ ਨੂੰ ਇਸਤਰੀ ਦੇ ਚਿੰਨ੍ਹ ਰਾਹੀਂ ਅਤੇ ਵਾਹਿਗੁਰੂ ਨੂੰ ਪਤੀ ਦੇ ਚਿੰਨ੍ਹ ਰਾਹੀਂ ਦੱਸਿਆ ਹੈ ਇਸੇ ਤਰ੍ਹਾਂ ਜੋ ਆਪਣੇ ਮਨ ਦੀ ਮਤਿ ਅਨੁਸਾਰ ਚਲਦਾ ਹੈ ਕੁਲੱਖਣੀ ਇਸਤਰੀ ਦੇ ਬਿੰਬ ਰਾਹੀਂ ਪ੍ਰਗਟ ਕੀਤਾ ਹੈ। ਐਸੀ ਜੀਵ ਇਸਤਰੀ ਮਨ ਦੀ ਮਤਿ ਅਨੁਸਾਰੀ ਹੋਣ ਕਰਕੇ ਹਉਮੈ, ਲੋਭ, ਮੋਹ, ਅਹੰਕਾਰ, ਕਾਮ ਅਤੇ ਕ੍ਰੋਧ ਆਦਿ ਵਿਕਾਰਾਂ ਵਿਚ ਫਸ ਕੇ ਵਾਹਿਗੁਰੂ-ਰੂਪ ਪਤੀ ਤੋਂ ਸਦਾ ਵਿਯੋਗ ਵਿਚ ਹੀ ਰਹਿੰਦੀ ਹੈ, ਵਿੱਛੜੀ ਰਹਿੰਦੀ ਹੈ। ਦਿਖਾਵੇ ਲਈ ਭਾਵੇਂ ਉਸ ਨੇ ਸੂਹਾ ਵੇਸ ਪਹਿਨਿਆ ਹੈ ਜੋ ਸੁਹਾਗਣ ਹੋਣ ਦੀ ਨਿਸ਼ਾਨੀ ਹੈ। ਇਥੇ ਫਿਰ ਸੂਹਾ ਰੰਗ ਝੂਠ ਦਾ ਚਿੰਨ੍ਹ ਹੈ ਜੋ ਕਿ ਕੱਚਾ ਹੈ, ਸਦਾ ਨਹੀਂ ਰਹਿੰਦਾ, ਲੱਥ ਜਾਂਦਾ ਹੈ। ਇਸ ਦੇ ਉਲਟ ਗੁਰਮੁਖ ਰੂਪੀ

ਇਸਤਰੀ ਹੈ ਜੋ ਗੁਰੂ ਦੀ ਸਿੱਖਿਆ ਅਨੁਸਾਰ ਚਲਦੀ ਹੈ ਅਤੇ ਸਦਾ ਪਤੀ ਦੇ ਸੰਜੋਗ ਵਿਚ ਰਹਿੰਦੀ ਹੈ। ਉਸ ਦੇ ਵੇਸ ਦਾ ਰੰਗ ਲਾਲ ਹੈ ਜੋ ਮਜੀਠ ਹੈ ਪੱਕਾ, ਕਦੇ ਨਹੀਂ ਉਤਰਦਾ। ਇਹ ਰੰਗ ਨਾਮ ਦਾ ਰੰਗ ਹੈ ਜੋ ਸਿਮਰਨ ਰਾਹੀਂ ਗ੍ਰਹਿਣ ਹੁੰਦਾ ਹੈ। ਉੱਪਰ ਦੱਸੇ ਵਿਕਾਰ ਮਾਇਆ ਰੋਗ ਰਾਹੀਂ ਪੈਦਾ ਹੁੰਦੇ ਹਨ ਅਤੇ ਇਨ੍ਹਾਂ ਦੀ ਦੁਆਈ ਨਾਮ ਹੈ, ਜੋ ਮਾਇਆ ਰੋਗ ਨੂੰ ਦੂਰ ਕਰਦੀ ਹੈ।

ਗੁਰੂ ਸਾਹਿਬਾਨ ਰਾਹੀਂ ਪ੍ਰਸਤੁਤ ਕੀਤਾ ਅਧਿਆਤਮਕ-ਚਿੰਤਨ ਸਮਾਜ ਨਾਲ ਜੁੜਿਆ ਹੋਇਆ ਹੈ, ਇਸ ਨਾਲੋਂ ਟੁੱਟਿਆ ਹੋਇਆ ਨਹੀਂ ਹੈ। ਇਹ ਇਕਾਂਤਕ ਨਹੀਂ, ਸੰਗਤੀ ਹੈ। ਨਾਮ-ਸਿਮਰਨ ਲਈ ਸਭ ਤੋਂ ਉੱਤਮ ਸਾਧਨ ਸਤਿ-ਸੰਗਤਿ ਹੈ। ਮਨੁੱਖ ਇਕ ਸਮਾਜਿਕ ਜੀਵ ਹੈ, ਇਸ ਲਈ ਉਸ ਦੇ ਸਮਾਜਿਕ ਸਰੋਕਾਰ ਅਤੇ ਜ਼ੁੰਮੇਵਾਰੀਆਂ ਹਨ। ਸ੍ਰੀ ਗੁਰੂ ਅਮਰਦਾਸ ਜੀ ਨੇ ਸਤੀ ਦੀ ਗੱਲ ਕੀਤੀ ਹੈ ਕਿ ਪਤੀ ਦੀ ਮੌਤ 'ਤੇ ਉਸ ਦੀ ਲਾਸ਼ ਨਾਲ ਸੜਨ ਦੀ ਜ਼ਰੂਰਤ ਨਹੀਂ। ਉਸ ਦੀ ਮੌਤ ਦਾ ਦੁੱਖ ਹੀ ਆਪਣੇ ਆਪ ਵਿਚ ਬਹੁਤ ਵੱਡਾ ਹੈ ਜੋ ਉਸ ਨੂੰ ਸਹਿਣ ਕਰਨਾ ਪੈਣਾ ਹੈ। ਅਸਲੀ ਸਤੀ ਉਹ ਜੀਵ ਇਸਤਰੀ ਹੈ ਜੋ ਆਪਣੇ ਅੰਦਰ ਸਤਿ, ਸੰਤੋਖ, ਦਇਆ, ਗਿਆਨ ਆਦਿ ਚੰਗੇ ਗੁਣ ਪੈਦਾ ਕਰਦੀ ਹੈ। ਪਤੀ ਦਾ ਚਿੰਨ੍ਹ ਇਥੇ ਵਾਹਿਗੁਰੂ ਲਈ ਵਰਤਿਆ ਹੈ। ਸ੍ਰੀ ਗੁਰੂ ਅਮਰਦਾਸ ਜੀ ਅਨੁਸਾਰ ਧਾਰਮਿਕ ਹੋਣ ਦਾ ਮਹਿਜ਼ ਦਿਖਾਵਾ ਕਰਨ ਨਾਲ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਹੁੰਦੀ ਸਗੋਂ ਜੀਵ ਨੂੰ ਆਪਣੇ ਅੰਦਰ ਧਾਰਮਿਕ ਗੁਣ ਪੈਦਾ ਕਰਨੇ ਪੈਂਦੇ ਹਨ, ਤਾਂ ਹੀ ਅਸਲੀ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਫਿਰ ਜਿਸ ਤਰ੍ਹਾਂ ਸੂਰਜ ਦੇ ਚੜ੍ਹਨ ਨਾਲ ਚੰਦ੍ਰਮਾ ਨਜ਼ਰ ਨਹੀਂ ਆਉਂਦਾ, ਦੀਵਾ ਬਲਣ ਨਾਲ ਅੰਧੇਰਾ ਦੂਰ ਹੋ ਜਾਂਦਾ ਹੈ, ਇਸੇ ਤਰ੍ਹਾਂ ਗਿਆਨ ਦੀ ਰੋਸ਼ਨੀ ਨਾਲ ਅਗਿਆਨ ਰੂਪੀ ਅੰਧੇਰਾ ਕੱਟਿਆ ਜਾਂਦਾ ਹੈ। ਪਰਮਾਤਮਾ ਤੋਂ ਦੂਰੀ ਹਉਮੈ ਹੈ ਅਤੇ ਗਿਆਨ ਉਸ ਦੇ ਹੁਕਮ ਨੂੰ ਬੁੱਝਣਾ ਹੈ। ਇਸ ਪ੍ਰਾਪਤੀ ਤੋਂ ਬਾਅਦ ਮਨੁੱਖ ਦੁੱਖ ਅਤੇ ਸੁਖ ਦੋਹਾਂ ਵਿਚ ਹੀ ਸਹਿਜ ਨਾਲ ਵਿਚਰਦਾ ਹੈ ਕਿਉਂਕਿ ਦੋਵੇਂ ਹੀ ਉਸ ਅਕਾਲ ਪੁਰਖ ਦੇ ਪੈਦਾ ਕੀਤੇ ਹੋਏ ਹਨ। ਇਸ ਸਹਿਜ ਦਾ ਸੋਮਾ ਸਤਿਗੁਰੂ ਹੈ, "ਸਤਿਗੁਰੁ ਸਹਜੈ ਦਾ ਖੇਤੁ ਹੈ" (ਪੰਨਾ ੯੪੭) ਅਤੇ "ਮਨਮੁਖੁ ਦੁਖ ਕਾ ਖੇਤੁ ਹੈ ਦੁਖੁ ਬੀਜੇ ਦੁਖੁ ਖਾਇ" (ਉਹੀ)। ਇਸ ਸਹਿਜ ਦੀ ਪ੍ਰਾਪਤੀ ਮਨ ਅੰਦਰੋਂ ਭਰਮ ਅਤੇ ਸੰਸੇ ਮੁੱਕ ਜਾਣ ਨਾਲ ਗ੍ਰਿਹਸਤ ਵਿਚ ਹੀ ਹੋ ਜਾਂਦੀ ਹੈ। "ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ ਤਿਉ ਵਿਚੇ ਗਿਰਹ ਉਦਾਸੁ॥" (ਪੰਨਾ ੯੪੯) ਜਿਹੜੇ ਚੰਗੇ ਪੁੱਤਰ ਹੁੰਦੇ ਹਨ ਉਹ ਆਪਣੇ ਬਜ਼ੁਰਗਾਂ ਦੇ ਚੰਗੇ ਗੁਣਾਂ ਨੂੰ ਲੈ ਕੇ ਅੱਗੇ ਤੁਰਦੇ ਹਨ ਅਤੇ ਉਨ੍ਹਾਂ 'ਤੇ ਅਮਲ ਕਰਦੇ ਹਨ, "ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ॥" (ਪੰਨਾ ੯੫੧) ਇਸ ਗੁਰਮਤਿ ਜੁਗਤਿ ਦੀ ਸਮਝ ਸ਼ਬਦ ਦੀ ਵਿਚਾਰ ਰਾਹੀਂ ਆਉਂਦੀ ਹੈ। ਸ਼ਬਦ ਹੀ ਗੁਰੂ ਹੈ।

■

# ਗੁਰੂ ਗ੍ਰੰਥ ਸਾਹਿਬ

*-ਸ. ਕੁਲਵੰਤ ਸਿੰਘ**

ਸਰਬ-ਰੋਗ ਦਾਰੂ 'ਸੱਚ-ਨਾਮ' ਇੱਕੋ, ਦੂਸ਼ਿਤ-ਦੁਨੀ ਦੇ ਦਰਦ ਨਿਵਾਰਦਾ ਏ।
ਸੋਮਾ, ਸੱਚ ਸੰਦੇਸ਼, ਗੁਰੂ ਗ੍ਰੰਥ ਸਾਹਿਬ, ਸੀਨੇ ਸਰਬ ਸੰਸਾਰ ਦੇ ਠਾਰਦਾ ਏ।

ਬਾਣੀ 'ਗੁਰੂ' ਉਪਦੇਸ਼ 'ਸੱਚ' ਸਰਬ-ਸਾਂਝਾ, ਬਿਨਾਂ ਵਿਤਕਰੇ ਸਭ ਸੁਣਾਂਵਦਾ ਏ।
ਜ਼ਰ੍ਹੇ-ਜ਼ਰ੍ਹੇ ਅੰਦਰ ਜਗਦੀ ਜੋਤ ਇੱਕੋ, ਗਿਆਨ-ਨੇਤਰੀਂ ਜ਼ਾਹਰ ਵਿਖਾਂਵਦਾ ਏ।
'ਤੂੰਹੀ ਤੂੰ' ਵਿਚ ਜਜ਼ਬ ਕਰ 'ਮੈਂ' 'ਮੇਰੀ', ਕਾਮ, ਕ੍ਰੋਧ, ਮੋਹ, ਲੋਭ ਸੰਘਾਰਦਾ ਏ।
ਮੈਲੀ ਮੱਤ ਮਲੀਨ ਨੂੰ ਨਾਮ ਸੱਚੇ, ਨਾਲ ਮਾਂਜਣ ਦੀ ਵਿਧੀ ਸਮਝਾਂਵਦਾ ਏ।
ਥੌਹੜੇ ਸੱਚੇ ਨਾਲ ਕੂੜ-ਕੰਧ ਕਰ ਢੇਰੀ, ਕੂੜਿਆਰਾਂ, ਸਚਿਆਰ ਸੰਵਾਰਦਾ ਏ।
ਸੋਮਾ, ਸੱਚ ਸੰਦੇਸ਼, ਗੁਰੂ ਗ੍ਰੰਥ ਸਾਹਿਬ... ... ....

ਸੁਖ-ਦੁੱਖ ਰਹਿ ਰੱਬ ਦੀ ਰਜ਼ਾ ਕਹਿਣਾ, ਭਾਣਾ ਮੰਨਣਾ ਮਿੱਠਾ ਸਿਖਾਂਵਦਾ ਏ।
ਕਰ ਮਰਨ ਮਨਜ਼ੂਰ ਤਜ ਤਾਂਘ ਜੀਣਾ, ਪੰਧ-ਪ੍ਰੇਮ ਦੇ ਪਾਂਧੀ ਬਣਾਂਵਦਾ ਏ।
ਰਾਖੀ ਸੱਚ ਇਨਸਾਫ਼ ਸਿਖਲਾ ਕਰਨੀ, ਸੀਸ ਤਲੀ ਧਰ ਜੀਣਾ ਸਿਖਾਲਦਾ ਏ।
ਬੋਲਬਾਲਾ ਬੁਲੰਦ 'ਸੱਚ-ਧਰਮ' ਕਰ ਕੇ, ਵਿਚ ਜੂਝਣਾ ਰਣ ਵਿਖਾਲਦਾ ਏ।
ਪਾਖੰਡੀ ਪਾਜੀਆਂ ਦੇ ਖੋਲ੍ਹ ਪਾਜ ਸਾਰੇ, 'ਜਾਬਰ' ਬਾਬਰਾਂ ਕਹਿ ਵੰਗਾਰਦਾ ਏ।
ਸੋਮਾ, ਸੱਚ ਸੰਦੇਸ਼, ਗੁਰੂ ਗ੍ਰੰਥ ਸਾਹਿਬ... ... ....

ਹਠ, ਭੇਖ, ਭੈਅ-ਭਰਮ ਤੇ ਵਹਿਮ ਸਾਰੇ, ਗੁੜ੍ਹਤੀ-ਗਿਆਨ ਦੇ, ਦੂਰ ਕਰਾਂਵਦਾ ਏ।
ਕਰਮ-ਕਾਂਡ ਤੇ 'ਕੂੜ' ਦੇ ਕੱਟਣੇ ਲਈ, ਸ਼ਸਤਰ 'ਸੱਚ' ਦਾ ਹੱਥ ਫੜਾਂਵਦਾ ਏ।
ਨਾਮ ਜਪ, ਕਰ ਕਿਰਤ ਤੇ ਵੰਡ ਛਕਣਾ, ਸੇਵਾ ਕਰਨ ਦੀ ਰੁਚੀ ਪਕਾਂਵਦਾ ਏ।
ਹਾਜ਼ਰ 'ਹਰਿ' ਅਹਿਸਾਸ ਕਰਵਾ ਹਰ-ਜੀਅ, ਭੇਦ-ਭਾਵਨਾ ਮੂਲੋਂ ਮੁਕਾਂਵਦਾ ਏ।
ਊਚ-ਨੀਚ, ਨਰ-ਨਾਰ ਕਰ ਫਰਕ ਦੂਰੀ, ਖਾਲਕ ਰੂਪ ਕਹਿ ਖ਼ੂਬ ਸ਼ਿੰਗਾਰਦਾ ਏ।
ਸੋਮਾ, ਸੱਚ ਸੰਦੇਸ਼, ਗੁਰੂ ਗ੍ਰੰਥ ਸਾਹਿਬ... ... ....

ਤਿਆਰ ਸਤਿਗੁਰਾਂ, ਭੱਟਾਂ ਸਮੇਤ ਭਗਤਾਂ, ਥਾਲ, ਸਤੁ, ਸੰਤੋਖ, ਵਿਚਾਰ ਕੀਤਾ।
੩੧ ਰਾਗਾਂ 'ਚ ਰੱਬੀ ਉਚਾਰ ਬਾਣੀ, ਅੰਮ੍ਰਿਤ-ਨਾਮ ਹੀ ਜੀਅ ਆਧਾਰ ਕੀਤਾ।
ਮਹਾਂ-ਅਨੰਦ ਕੋਈ ਮੁੱਖੋਂ ਵਿਸਮਾਦ ਆਖੇ, ਖਾ-ਭੁੰਚ, ਜੀਅ ਜਿਨ੍ਹਾਂ ਆਹਾਰ ਕੀਤਾ।

* 3838 Kamloops Street, Vancouver BC Canada V5R 6A6.
e-mail : singhkulwant@hotmail.com

(ਬਾਕੀ ਸਫ਼ਾ ੧੮੮ 'ਤੇ)

# ਪੁਸਤਕ 'ਗੁਰਮਤਿ ਸਭਿਆਚਾਰ' ਉੱਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਸੈਮੀਨਾਰ

ਪ੍ਰੋ. ਕਿਰਪਾਲ ਸਿੰਘ ਬਡੂੰਗਰ ਸਿੱਖ ਸਿਆਸਤ ਦੇ ਟਕਸਾਲੀ ਆਗੂ ਹਨ ਜੋ ਕਿ ਧਾਰਮਿਕ ਅਤੇ ਵਿਦਿਅਕ ਕਾਰਜਾਂ ਵਿਚ ਵਧ-ਚੜ੍ਹ ਕੇ ਹਿੱਸਾ ਲੈਂਦੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦੀ ਸੇਵਾ ਨਿਭਾਉਂਦਿਆਂ ਗੁਰਮਤਿ ਲੇਖ ਲਿਖਣ ਦੀ ਅਜਿਹੀ ਚਿਣਗ ਲੱਗੀ ਕਿ ਇਹ ਲੜੀ ਨਿਰੰਤਰ ਚੱਲ ਪਈ। 'ਗੁਰਮਤਿ ਵਿਚਾਰ ਤੇ ਸਿੱਖੀ ਜੀਵਨ' ਸਿਰਲੇਖ ਅਧੀਨ ਉਨ੍ਹਾਂ ਦੀ ਪਹਿਲੀ ਪੁਸਤਕ ਵੱਖ-ਵੱਖ ਲੇਖਾਂ ਦਾ ਸੰਗ੍ਰਹਿ ਸੀ ਜੋ ਕਿ ਸਮੇਂ-ਸਮੇਂ ਤੇ ਅਖਬਾਰਾਂ ਅਤੇ ਰਸਾਲਿਆਂ ਵਿੱਚ ਛਪਦੇ ਰਹੇ ਹਨ। 'ਗੁਰਮਤਿ ਸਭਿਆਚਾਰ' ਸਿਰਲੇਖ ਅਧੀਨ ਇਹ ਦੂਜੀ ਪੁਸਤਕ ਪਾਠਕਾਂ ਦੇ ਸਾਹਮਣੇ ਆਈ ਹੈ। ਇਸ ਪੁਸਤਕ ਦੇ ਵੱਖ-ਵੱਖ ਪਹਿਲੂਆਂ 'ਤੇ ਚਰਚਾ ਕਰਨ ਹਿਤ ਪੰਜਾਬੀ ਯੂਨੀਵਰਸਿਟੀ ਵਿਖੇ ਇਕ ਸੈਮੀਨਾਰ ਦਾ ਆਯੋਜਨ ਕੀਤਾ ਗਿਆ ਜਿਸ ਵਿੱਚ ਅਕਾਲੀ ਆਗੂਆਂ ਤੋਂ ਇਲਾਵਾ ਵੱਖ-ਵੱਖ ਕਾਲਜਾਂ ਅਤੇ ਯੂਨੀਵਰਸਿਟੀਆਂ ਦੇ ਪ੍ਰੋਫੈਸਰ ਸਾਹਿਬਾਨ ਨੇ ਭਾਗ ਲਿਆ।

ਪੁਸਤਕ ਤੇ ਵਿਚਾਰ-ਚਰਚਾ ਅਰੰਭ ਕਰਨ ਤੋਂ ਪਹਿਲਾਂ ਪੰਜਾਬੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾ. ਜਸਪਾਲ ਸਿੰਘ ਨੇ ਮੁੱਖ ਮੰਤਰੀ ਸ. ਪਰਕਾਸ਼ ਸਿੰਘ ਬਾਦਲ, ਐਡਵੋਕੇਟ ਜਨਰਲ, ਪੰਜਾਬ ਸਰਕਾਰ, ਸ. ਹਰਦੇਵ ਸਿੰਘ ਮੱਤੇਵਾਲ ਅਤੇ ਪ੍ਰੋ. ਕਿਰਪਾਲ ਸਿੰਘ ਬਡੂੰਗਰ ਦਾ ਸਨਮਾਨ ਕੀਤਾ। ਵਾਈਸ ਚਾਂਸਲਰ ਨੇ ਆਪਣੇ ਮੂਲ ਭਾਸ਼ਣ ਵਿੱਚ ਦੱਸਿਆ ਕਿ ਗੁਰਮਤਿ ਸਭਿਆਚਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਅਰੰਭ ਹੁੰਦਾ ਹੈ। ਗੁਰੂ ਜੀ ਦੇ ਜੀਵਨ ਵਿਚਲੀਆਂ ਬਚਪਨ ਦੀਆਂ ਸਾਖੀਆਂ ਇਸ ਗੱਲ ਦੀ ਗਵਾਹੀ ਭਰਦੀਆਂ ਹਨ ਕਿ ਉਨ੍ਹਾਂ ਸਮੇਂ ਦੇ ਵਹਿਣ ਵਿੱਚ ਵਹਿ ਕੇ ਤੁਰਨ ਦੇ ਸਥਾਨ ਤੇ ਆਪਣਾ ਵਿਲੱਖਣ ਮਾਰਗ ਦਰਸਾਇਆ ਜੋ ਕਿ ਸਮਾਜ ਨੂੰ ਜਾਤਪਾਤ, ਵਹਿਮਾਂ-ਭਰਮਾਂ ਅਤੇ ਊਚ-ਨੀਚ ਆਦਿ ਦੀ ਭਾਵਨਾ ਤੋਂ ਮੁਕਤ ਕਰਦਾ ਸੀ। ਗੁਰੂ ਜੀ ਨੇ ਧਰਮ ਦੀ ਭਾਵਨਾ ਨੂੰ ਸੁਰਜੀਤ ਕਰਨ ਲਈ ਵਿਸ਼ੇਸ਼ ਯਤਨ ਕੀਤੇ ਜਿਸ ਵਿਚੋਂ ਸਤਿ, ਸੰਤੋਖ, ਦਇਆ ਧਰਮ ਅਤੇ ਧੀਰਜ ਦੀ ਭਾਵਨਾ ਦਾ ਵਿਕਾਸ ਹੁੰਦਾ ਸੀ। ਗੁਰਬਾਣੀ 'ਹਰਿ ਕੋ ਨਾਮੁ ਜਪੁ ਨਿਰਮਲ ਕਰਮ' ਦਾ ਸਭਿਆਚਾਰ ਪੈਦਾ ਕਰਦੀ ਹੈ ਜੋ ਕਿ ਸੰਗੀਤ ਦੇ ਸੁਰਾਂ ਨਾਲ ਅੱਗੇ ਵਧਦਾ ਹੈ। ਉਨ੍ਹਾਂ ਅੱਗੇ ਦੱਸਿਆ ਕਿ ਗੁਰਬਾਣੀ ਮਨੁੱਖ ਨੂੰ ਅਣਖ ਅਤੇ ਸਵੈਮਾਨ ਨਾਲ ਜੀਵਨ ਬਸਰ ਕਰਨ ਦੀ ਪ੍ਰੇਰਨਾ ਪੈਦਾ ਕਰਦੀ ਹੈ ਜਿਸ ਨਾਲ ਬਾਹਰੀ ਅਤੇ ਅੰਦਰੂਨੀ ਤੌਰ 'ਤੇ ਧਾਰਮਿਕ ਅਤੇ ਰਾਜਨੀਤਿਕ

ਹਮਲਿਆਂ ਦਾ ਟਾਕਰਾ ਕਰਨ ਦੀ ਸਮਰੱਥਾ ਪੈਦਾ ਹੁੰਦੀ ਹੈ। ਗੁਰਮਤਿ ਸਭਿਆਚਾਰ ਸੰਪੂਰਨ ਮਨੁੱਖੀ ਜੀਵਨ ਦੀ ਘਾੜਤ ਦਾ ਮਾਰਗ ਹੈ।

ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਤੋਂ ਡਾ. ਬਲਵੰਤ ਸਿੰਘ (ਢਿੱਲੋਂ) ਨੇ ਇਸ ਮੌਕੇ ਬੋਲਦਿਆਂ ਕਿਹਾ ਕਿ ਸਿਧਾਂਤਕ, ਸਮਾਜਿਕ ਅਤੇ ਇਬਾਦਤ ਧਰਮ ਤਿੰਨ ਪ੍ਰਮੁੱਖ ਅੰਗ ਹੁੰਦੇ ਹਨ। ਧਰਮ ਦੇ ਇਹ ਤਿੰਨੇ ਅੰਗ ਇਸ ਪੁਸਤਕ ਵਿੱਚੋਂ ਪ੍ਰਗਟ ਹੁੰਦੇ ਹਨ ਜਿਸ ਨਾਲ ਗੁਰਮਤਿ ਸਭਿਆਚਾਰ ਦੀ ਨਿਸ਼ਾਨਦੇਹੀ ਹੁੰਦੀ ਹੈ। ਉਨ੍ਹਾਂ ਦੱਸਿਆ ਕਿ ਲੇਖਕ ਨੇ ਪੁਸਤਕ ਦੇ ਤਤਕਰੇ ਨੂੰ ਚਾਰ ਹਿੱਸਿਆਂ ਵਿੱਚ ਵੰਡ ਕੇ ਗੁਰਮਤਿ ਦੇ ਵਿਭਿੰਨ ਪਹਿਲੂਆਂ ਨੂੰ ਪ੍ਰਗਟ ਕੀਤਾ ਹੈ ਤਾਂ ਜੋ ਗੁਰਮਤਿ ਸਭਿਆਚਾਰ ਦੇ ਵਿਭਿੰਨ ਪਹਿਲੂਆਂ ਨੂੰ ਸਹੀ ਸੰਦਰਭ ਵਿੱਚ ਸਮਝਿਆ ਜਾ ਸਕੇ।

ਸ. ਹਰਦੇਵ ਸਿੰਘ ਮੱਤੇਵਾਲ ਨੇ ਸੈਮੀਨਾਰ ਦੇ ਪ੍ਰਧਾਨਗੀ ਸ਼ਬਦਾਂ ਵਿੱਚ ਵਿਦਵਾਨ ਵਕਤਿਆਂ ਦੁਆਰਾ ਪੇਸ਼ ਕੀਤੇ ਵਿਚਾਰਾਂ ਦੀ ਸ਼ਲਾਘਾ ਕਰਦੇ ਹੋਏ ਕਿਹਾ ਕਿ ਉਨ੍ਹਾਂ ਪ੍ਰੋ. ਕਿਰਪਾਲ ਸਿੰਘ ਬਡੂੰਗਰ ਦੀ ਪੁਸਤਕ ਦਾ ਸਹੀ ਮੁਲਾਂਕਣ ਸਾਡੇ ਸਾਹਮਣੇ ਰੱਖਿਆ ਹੈ, ਇਹ ਵਧਾਈ ਦੇ ਪਾਤਰ ਹਨ। ਉਨ੍ਹਾਂ ਕਿਹਾ ਕਿ ਪ੍ਰੋ. ਬਡੂੰਗਰ ਮਾਸਟਰ ਤਾਰਾ ਸਿੰਘ ਤੋਂ ਬਾਅਦ ਅਜਿਹੇ ਵਿਅਕਤੀ ਹਨ ਜਿਨ੍ਹਾਂ ਸਿਆਸਤ ਵਿੱਚ ਰਹਿੰਦੇ ਹੋਏ ਵਿਦਿਅਕ ਖੇਤਰ ਵਿੱਚ ਹੰਭਲਾ ਮਾਰਿਆ ਹੈ ਅਤੇ ਗੁਰਮਤਿ ਦੀਆਂ ਰਮਜ਼ਾਂ ਨੂੰ ਪਾਠਕਾਂ ਸਾਹਮਣੇ ਖੋਲ ਕੇ ਪੇਸ਼ ਕੀਤਾ ਹੈ। ਇਸ ਪੁਸਤਕ ਵਿਚੋਂ ਪ੍ਰੋ. ਬਡੂੰਗਰ ਦੇ ਗੁਰਮਤਿ ਸਭਿਆਚਾਰ ਨਾਲ ਜੁੜੇ ਹੋਣ ਦਾ ਪ੍ਰਮਾਣ ਮਿਲਦਾ ਹੈ ਕਿਉਂਕਿ ਉਨ੍ਹਾਂ ਇਹ ਪੁਸਤਕ ਆਪਣੇ ਮਾਤਾ-ਪਿਤਾ ਨੂੰ ਸਮਰਪਿਤ ਕੀਤੀ ਹੈ। ਪੁਸਤਕ ਗੁਰਮਤਿ ਦੇ ਵਿਭਿੰਨ ਪਹਿਲੂਆਂ ਦਾ ਪ੍ਰਗਟਾਵਾ ਕਰਦੀ ਹੈ ਜਿਸ ਵਿੱਚੋਂ ਭੇਦਭਾਵ ਨੂੰ ਖਤਮ ਕਰਕੇ ਪ੍ਰੇਮ ਅਤੇ ਭਾਈਚਾਰੇ ਦੇ ਮਾਰਗ 'ਤੇ ਚੱਲਣ ਦੀ ਪ੍ਰੇਰਨਾ ਮਿਲਦੀ ਹੈ।

ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ, ਨੇ ਇਸ ਸੈਮੀਨਾਰ ਵਿੱਚ ਮੁੱਖ ਮਹਿਮਾਨ ਵਜੋਂ ਸ਼ਮੂਲੀਅਤ ਕੀਤੀ। ਉਨ੍ਹਾਂ ਇਸ ਮੌਕੇ ਆਪਣੇ ਵਿਚਾਰ ਪ੍ਰਗਟ ਕਰਦੇ ਹੋਏ ਕਿਹਾ ਕਿ ਪ੍ਰੋ. ਬਡੂੰਗਰ ਬਹੁਪੱਖੀ ਸ਼ਖ਼ਸੀਅਤ ਦੇ ਮਾਲਕ ਹਨ। ਇਹ ਪਾਰਟੀ ਦੇ ਵਫਾਦਾਰ ਸਿਪਾਹੀ ਹਨ ਅਤੇ ਪਾਰਟੀ ਦੀਆਂ ਗਤੀਵਿਧੀਆਂ ਵਿੱਚ ਵਧ-ਚੜ੍ਹ ਕੇ ਹਿੱਸਾ ਲੈਂਦੇ ਹਨ, ਇਨ੍ਹਾਂ ਨੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਵਜੋਂ ਪੰਥਕ ਸੇਵਾ ਕੀਤੀ ਅਤੇ ਹੁਣ ਅਕਾਦਿਮਕ ਕਾਰਜ ਪੂਰੀ ਤਨਦੇਹੀ ਨਾਲ ਕਰ ਰਹੇ ਹਨ। ਇਸ ਪੁਸਤਕ ਵਿੱਚ ਇਨ੍ਹਾਂ ਸਿੱਖ ਸਭਿਆਚਾਰ, ਰਹੁ-ਰੀਤਾਂ, ਅਤੇ ਸਿੱਖ ਜੀਵਨਜਾਚ ਨੂੰ ਚੰਗੀ ਤਰ੍ਹਾਂ ਘੋਖ-ਪੜਚੋਲ ਕੇ ਪੇਸ਼ ਕੀਤਾ ਹੈ।

ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਸੈਮੀਨਾਰ ਵਿੱਚ ਸ਼ਾਮਲ ਹੋਏ ਮੁੱਖ ਮਹਿਮਾਨ ਸ. ਪਰਕਾਸ਼ ਸਿੰਘ ਬਾਦਲ, ਪ੍ਰਧਾਨਗੀ ਭਾਸ਼ਣ ਲਈ ਸ. ਹਰਦੇਵ ਸਿੰਘ ਮੱਤੇਵਾਲ, ਮੂਲ ਭਾਸ਼ਣ ਦੇਣ ਲਈ ਪੰਜਾਬੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾ. ਜਸਪਾਲ ਸਿੰਘ, ਗੁਰੂ ਨਾਨਕ ਦੇਵ ਯੂਨੀਵਰਸਿਟੀ ਤੋਂ ਵਿਸ਼ੇਸ਼ ਵਿਚਾਰ-ਚਰਚਾ ਲਈ ਪਹੁੰਚੇ ਡਾ. ਬਲਵੰਤ

ਸਿੰਘ (ਢਿੱਲੋਂ) ਦਾ ਸਨਮਾਨ ਕੀਤਾ। ਪ੍ਰੋ. ਪ੍ਰੇਮ ਸਿੰਘ ਚੰਦੂਮਾਜਰਾ ਨੇ ਥੋੜ੍ਹੇ ਜਿਹੇ ਪਰ ਅਰਥ-ਭਰਪੂਰ ਸ਼ਬਦਾਂ ਵਿੱਚ ਆਏ ਮਹਿਮਾਨਾਂ ਦਾ ਧੰਨਵਾਦ ਕੀਤਾ।

ਇਸ ਸੈਮੀਨਾਰ ਵਿੱਚ ਹੋਰਨਾਂ ਤੋਂ ਇਲਾਵਾ ਸ੍ਰੀ ਰਾਜ ਖੁਰਾਣਾ, ਸ. ਸੁਰਜੀਤ ਸਿੰਘ (ਰੱਖੜਾ), ਸ.ਸੁਰਜੀਤ ਸਿੰਘ (ਕੋਹਲੀ), ਸ. ਅਜਾਇਬ ਸਿੰਘ ਮੁਖਮੈਲਪੁਰ, ਸ. ਹਰਮੇਲ ਸਿੰਘ ਟੌਹੜਾ, ਸ. ਇੰਦਰਮੋਹਨ ਸਿੰਘ (ਬਜਾਜ) ਅਤੇ ਸ. ਤੇਜਿੰਦਰ ਸਿੰਘ (ਸੰਧੂ) ਵਿਸ਼ੇਸ਼ ਤੌਰ 'ਤੇ ਸ਼ਾਮਲ ਹੋਏ। ਸੈਮੀਨਾਰ ਵਿੱਚ ਅਕਾਦਮਿਕ ਖੇਤਰ ਦੀਆਂ ਉੱਘੀਆਂ ਹਸਤੀਆਂ ਸ਼ਾਮਲ ਸਨ ਜਿਨ੍ਹਾਂ ਵਿੱਚ ਪ੍ਰੋ. ਦਲੀਪ ਕੌਰ (ਟਿਵਾਣਾ), ਪ੍ਰੋ. ਹਰਜੀਤ (ਗਿੱਲ), ਪ੍ਰੋ. ਕੁਲਵੰਤ ਸਿੰਘ (ਗਰੇਵਾਲ), ਪ੍ਰੋ. ਜੋਧ ਸਿੰਘ ਆਦਿ ਦਾ ਨਾਮ ਵਰਣਨਯੋਗ ਹੈ। ਅਕਾਦਮਿਕ ਖੇਤਰ ਨਾਲ ਜੁੜੀਆਂ ਹੋਈਆਂ ਵੱਖ-ਵੱਖ ਕਾਲਜਾਂ ਅਤੇ ਯੂਨੀਵਰਸਿਟੀਆਂ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਦੀ ਭਰਪੂਰ ਸ਼ਮੂਲੀਅਤ ਨੇ ਇਸ ਸੈਮੀਨਾਰ ਨੂੰ ਸਫ਼ਲ ਬਣਾਉਣ ਵਿੱਚ ਯੋਗਦਾਨ ਪਾਇਆ।

-ਸੰਪਾਦਕ ■

---

## ਗੁਰੂ ਗ੍ਰੰਥ ਸਾਹਿਬ

*(ਸਫ਼ਾ ੧੮੫ ਦਾ ਬਾਕੀ ਹਿੱਸਾ)*

ਹਾਮੀ ਕਹਿਣ ਸਭ ਸਾਂਝੀ ਮਨੁੱਖਤਾ ਦਾ, ਤਜ ਈਰਖਾ ਜਿਨ੍ਹਾਂ ਦੀਦਾਰ ਕੀਤਾ।
ਕੂੜ-ਕਲਪਨਾ ਕੁੱਲ ਮੁਕਾ ਮੂਲੋਂ, ਕਾਇਆ-ਕਲਪ ਪਿਆ ਕੁੱਲ ਕਰਾਂਵਦਾ ਏ।
ਸੋਮਾ, ਸੱਚ ਸੰਦੇਸ਼, ਗੁਰੂ ਗ੍ਰੰਥ ਸਾਹਿਬ... ... ....

ਦਸਮ ਪਿਤਾ ਜੀ 'ਗੁਰੂ ਗ੍ਰੰਥ' ਕਹਿ ਕੇ, ਖ਼ੁਦ ਆਪਣਾ ਸੀਸ ਨਿਵਾ ਦਿੱਤਾ।
'ਸ਼ਬਦ-ਗੁਰੂ-ਗਿਆਨ' ਨੂੰ ਥਾਪ ਰਹਿਬਰ, ਦੇਹਧਾਰੀ ਸੰਕਲਪ ਮੁਕਾ ਦਿੱਤਾ।
'ਗੁਰੂ-ਪੰਥ' ਤੇ 'ਗੁਰੂ ਗ੍ਰੰਥ' ਵਾਲਾ, ਸਿੱਖਾਂ ਤਾਈਂ ਸੀ ਸਬਕ ਪੜ੍ਹਾ ਦਿੱਤਾ।
ਸਾਂਝੀਵਾਲਤਾ ਸੱਚ ਸੰਦੇਸ਼ ਸਭ ਨੂੰ, ਦੇ ਕੇ ਪ੍ਰੇਮ ਦਾ ਪੱਲਾ ਪਕੜਾ ਦਿੱਤਾ।
ਸਤਿਗੁਰੂ ਸੰਪੂਰਨ, ਸੰਸਾਰ ਸਾਰੇ, ਰਮਜ਼ ਰਹਿਮਤਾਂ ਰੱਬੀ ਸਮਝਾਂਵਦਾ ਏ।
ਸੋਮਾ, ਸੱਚ ਸੰਦੇਸ਼, ਗੁਰੂ ਗ੍ਰੰਥ ਸਾਹਿਬ... ... ....

ਆਓ ਅਸੀਂ ਅੱਜ ਸਿੱਖ ਅਖਵਾਉਣ ਵਾਲੇ, ਰੱਬੀ ਬਾਣੀ ਤਾਈਂ 'ਗੁਰੂ' ਮੰਨ ਲਈਏ।
ਆਪਣੀਆਂ ਸਭ ਕਮਜ਼ੋਰੀਆਂ ਦੂਰ ਕਰੀਏ, ਭਾਂਡੇ ਸਭ ਵਿਕਾਰਾਂ ਦੇ ਭੰਨ ਦੇਈਏ।
ਗੁਰੂ-ਪੰਥ ਦਾ ਹੁਕਮ ਵੀ ਰਹਿਤ-ਪੰਥਕ, ਰੋਜ਼ਮਰ੍ਹਾ ਲਈ ਘੁੱਟ ਲੜ ਬੰਨ੍ਹ ਲਈਏ।
ਪੰਥਕ-ਏਕਤਾ ਵਿਚ ਪਿਰੋ ਆਪਾ, ਆਪੇ ਮਾਰੀਆਂ ਵੱਟਾਂ ਸਭ ਭੰਨ ਲਈਏ।
ਡੇਰੇ, ਧੜੇ ਜਾਂ ਨਕਲੀ ਸੰਤ-ਬਾਬੇ, ਸੱਚਾ ਸਿੱਖ ਨਾ ਕਦੀ ਸਵੀਕਾਰਦਾ ਏ।
ਸੋਮਾ, ਸੱਚ ਸੰਦੇਸ਼, ਗੁਰੂ ਗ੍ਰੰਥ ਸਾਹਿਬ, ਸੀਨੇ ਸਰਬ ਸੰਸਾਰ ਦੇ ਠਾਰਦਾ ਏ।

■




# ‘ਗੁਰ-ਸ਼ਬਦ ਵਿਚਾਰ ਸਮਾਗਮ’ ਦੌਰਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿਧਾਂਤ ਦ੍ਰਿੜ੍ਹ ਕਰਵਾਇਆ ਗਿਆ

ਅੰਮ੍ਰਿਤਸਰ ੨੮ ਸਤੰਬਰ:-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਗੱਦੀ ਦੀ ਤੀਜੀ ਸ਼ਤਾਬਦੀ ਨੂੰ ਸਮਰਪਿਤ ਸ਼ਬਦ-ਗੁਰੂ ਦੇ ਸਿਧਾਂਤ ਨੂੰ ਦ੍ਰਿੜ੍ਹ ਕਰਾਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਵੱਖ-ਵੱਖ ਸਮਾਗਮ ਉਲੀਕੇ ਹਨ। ਜਿਸ ਦੀ ਕੜੀ ਵਜੋਂ ਗੁਰਦੁਆਰਾ ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ ਵਿਖੇ ੨੭ ਸਤੰਬਰ ਨੂੰ ‘ਗੁਰ-ਸ਼ਬਦ ਵਿਚਾਰ ਸਮਾਗਮ’ ਆਯੋਜਿਤ ਕੀਤਾ ਗਿਆ, ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਸਰੂਪ ਨੂੰ ਉਭਾਰਿਆ, ਨਿਖਾਰਿਆ ਤੇ ਪ੍ਰਚਾਰਿਆ ਗਿਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਜੀ ਨੇ ਦੱਸਿਆ ਕਿ ਸਿੱਖ ਜਗਤ ਦੀ ਸਿਰਮੌਰ ਧਾਰਮਿਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਤਾਗੱਦੀ ਦੀ ਤੀਜੀ ਸ਼ਤਾਬਦੀ ਨੂੰ ਸਮਰਪਿਤ ਵੱਖ-ਵੱਖ ਸਮਾਗਮ ਉਲੀਕੇ ਹਨ ਤੇ ਇਨ੍ਹਾਂ ਸਮਾਗਮਾਂ ਦੀ ਸ਼ੁਰੂਆਤ ੬ ਸਤੰਬਰ ਨੂੰ ਬਾਬਾ ਬੰਦਾ ਸਿੰਘ ਇੰਜੀਨੀਅਰਿੰਗ ਕਾਲਜ ਫਤਹਿਗੜ੍ਹ ਸਾਹਿਬ ਵਿਖੇ ਇਕ ‘ਸੈਮੀਨਾਰ’ ਤੋਂ ਕੀਤੀ ਗਈ ਸੀ ਉਪਰੰਤ ੧੩ ਸਤੰਬਰ ਨੂੰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਮਹਾਨ ਕਵੀ ਸਮਾਗਮ ਆਯੋਜਿਤ ਕੀਤਾ ਗਿਆ ਸੀ ਅਤੇ ਅੱਜ ੨੭ ਸਤੰਬਰ ਨੂੰ ਇਤਿਹਾਸਕ ਗੁਰਦੁਆਰਾ ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ ਵਿਖੇ ‘ਗੁਰ-ਸ਼ਬਦ ਵਿਚਾਰ ਸਮਾਗਮ’ ਆਯੋਜਿਤ ਕੀਤਾ ਗਿਆ ਹੈ ਜਿਸ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰੀ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਤਰਲੋਚਨ ਸਿੰਘ, ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਬਲਵੰਤ ਸਿੰਘ ਨੰਦਗੜ੍ਹ ਤੋਂ ਇਲਾਵਾ ਪੰਥ ਦੀਆਂ ਨਾਮਵਰ ਧਾਰਮਿਕ ਸ਼ਖ਼ਸੀਅਤਾਂ ਗਿਆਨੀ ਜਸਵੰਤ ਸਿੰਘ ਪਰਵਾਨਾ, ਗਿਆਨੀ ਸਰਬਜੀਤ ਸਿੰਘ ਜਲੰਧਰ, ਭਾਈ ਮਾਨ ਸਿੰਘ ਹੈੱਡ ਗ੍ਰੰਥੀ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ, ਗਿਆਨੀ ਹਰਵਿੰਦਰ ਸਿੰਘ ਸੋਹਾਣਾ, ਭਾਈ ਜਸਵਿੰਦਰ ਸਿੰਘ ਸ਼ਹੂਰ, ਬੀਬੀ ਪੁਸ਼ਪਿੰਦਰ ਕੌਰ ਖ਼ਾਲਸਾ ਤੇ ਬੀਬੀ ਹਰਪ੍ਰੀਤ ਕੌਰ ਖ਼ਾਲਸਾ ਨੇ ਪਹੁੰਚ ਕੇ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਦੀ ਸਾਂਝ ਰਾਹੀਂ ਸ਼ਖ਼ਸੀ ਪੂਜਾ ਤੇ ਡੇਰਾਵਾਦ ਦੇ ਰੁਝਾਨ ਦੇ ਗੁਰਮਤਿ ਵਿਰੋਧੀ ਸਿੱਟਿਆਂ ਤੋਂ ਸੁਚੇਤ ਕਰਦਿਆਂ ਤੇ ਗੁਰਮਤਿ ਗਾਡੀ ਰਾਹ ਦੇ ਧਾਰਨੀ ਬਣਨ ਲਈ ਪ੍ਰੇਰਨਾ ਕੀਤੀ।

ਇਸ ਸਮਾਗਮ ਵਿਚ ਹੋਰਨਾਂ ਤੋਂ ਇਲਾਵਾ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਸੁਰਜੀਤ ਸਿੰਘ (ਚੀਮਾਂ), ਅੰਤ੍ਰਿੰਗ ਮੈਂਬਰ ਸ਼੍ਰੋਮਣੀ ਕਮੇਟੀ ਬੀਬੀ ਭਜਨ ਕੌਰ ਡੋਗਰਾਂਵਾਲਾ, ਮੈਂਬਰ ਸ਼੍ਰੋਮਣੀ ਕਮੇਟੀ ਸ. ਸ਼ਿੰਗਾਰਾ ਸਿੰਘ ਲੋਹੀਆਂ ਤੇ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਰਣਵੀਰ ਸਿੰਘ ਸ਼ਾਮਲ ਹੋਏ।

# ਸ਼੍ਰੋਮਣੀ ਕਮੇਟੀ ਇਕ ਹਜ਼ਾਰ ਕਮਰਿਆਂ ਵਾਲੀ ਸਰਾਂ ਦਾ ਨਿਰਮਾਣ ਕਰੇਗੀ: ਜਥੇ. ਅਵਤਾਰ ਸਿੰਘ

ਅੰਮ੍ਰਿਤਸਰ : ੧੬ ਅਕਤੂਬਰ : ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਚ ਦੇਸ਼-ਵਿਦੇਸ਼ ਤੋਂ ਆਉਣ ਵਾਲੀਆਂ ਸੰਗਤਾਂ ਦੀ ਰਿਹਾਇਸ਼ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਲਦੀ ਹੀ ਇਕ ਹਜ਼ਾਰ ਕਮਰਿਆਂ ਵਾਲੀ ਸਰਾਂ ਦਾ ਨਿਰਮਾਣ ਕਰਨ ਦੀ ਯੋਜਨਾ ਬਣਾ ਰਹੀ ਹੈ। ਇਹ ਜਾਣਕਾਰੀ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਦਿੱਤੀ। ਗੁਰਦੁਆਰਾ ਬਾਬਾ ਦੀਪ ਸਿੰਘ ਜੀ ਸ਼ਹੀਦ ਦੇ ਸਾਹਮਣੇ ਬਣਾਏ ਗਏ ਸ਼ਹੀਦ ਬਾਬਾ ਦੀਪ ਸਿੰਘ ਜੀ ਨਿਵਾਸ ਦੇ ਉਦਘਾਟਨ ਦੇ ਮੌਕੇ ਜਥੇਦਾਰ ਜੀ ਨੇ ਦੱਸਿਆ ਕਿ ਇਸ ਨਵੀਂ ਬਣੀ ਸਰਾਂ ਵਿਚ ੧੧੦ ਕਮਰਿਆਂ ਤੋਂ ਇਲਾਵਾ ੪੨ ਛੋਟੇ-ਵੱਡੇ ਹਾਲ ਕਮਰੇ ਹਨ। ਇਸ ਸਰਾਂ ਵਿਚ ਸੰਗਤਾਂ ਲਈ ਦੋ ਲਿਫਟਾਂ ਦੀ ਸਹੂਲਤ ਵੀ ਦਿੱਤੀ ਗਈ ਹੈ। ਜਥੇਦਾਰ ਅਵਤਾਰ ਸਿੰਘ ਜੀ ਨੇ ਦੱਸਿਆ ਕਿ ਅਕਾਲੀ ਮਾਰਕੀਟ ਵਿਚ ਇਕ ਹਜ਼ਾਰ ਕਮਰਿਆਂ ਵਾਲੀ ਸਰਾਂ ਬਣਾਉਣ ਦੀ ਯੋਜਨਾ ਹੈ। ਇਸ ਤੋਂ ਇਲਾਵਾ ਅਜੀਤ ਨਗਰ ਵਿਖੇ ਵੀ ਸਾਈਂ ਮੀਆਂ ਮੀਰ ਜੀ ਦੀ ਯਾਦ ਵਿਚ ਇਕ ਸਰਾਂ ਬਣਾਈ ਜਾਵੇਗੀ। ਉਨ੍ਹਾਂ ਨੇ ਦੱਸਿਆ ਕਿ ਨਵੀਆਂ ਸਰਾਵਾਂ ਏਅਰ-ਕੰਡੀਸ਼ਨਡ ਬਣਾਈਆਂ ਜਾ ਰਹੀਆਂ ਹਨ। ਪੁਰਾਣੀਆਂ ਸਰਾਵਾਂ ਵਿਚ ਹੁਣ ਤਕ ੧੫੦ ਕਮਰੇ ਏਅਰਕੰਡੀਸ਼ਨਡ ਹੋ ਚੁੱਕੇ ਹਨ। ਇਸ ਮੌਕੇ 'ਤੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਸਾਹਿਬਾਨ, ਉੱਚ ਅਧਿਕਾਰੀ ਅਤੇ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧਕ ਸਾਹਿਬਾਨ ਹਾਜ਼ਰ ਹੋਏ।

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਾਲਾਨਾ ਅਜਲਾਸ ੨੨ ਨਵੰਬਰ ਨੂੰ ਹੋਵੇਗਾ

ਅੰਮ੍ਰਿਤਸਰ:੧੭ ਅਕਤੂਬਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ ਵਿਚ ਜੋ ਜਥੇਦਾਰ ਅਵਤਾਰ ਸਿੰਘ ਦੀ ਪ੍ਰਧਾਨਗੀ ਹੇਠ ਹੋਈ। ਜਿਸ ਵਿਚ ਦੱਸਿਆ ਗਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਲਾਨਾ ਅਜਲਾਸ ੨੨ ਨਵੰਬਰ, ੨੦੦੮ ਦਿਨ ਸ਼ਨੀਵਾਰ ਨੂੰ ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ ਵਿਖੇ ਬਾਅਦ ਦੁਪਹਿਰ ਦੋ ਵਜੇ ਹੋਵੇਗਾ। ਜਿਸ ਵਿਚ ਨਵੇਂ ਅਹੁਦੇਦਾਰਾਂ ਅਤੇ ਅੰਤ੍ਰਿੰਗ ਕਮੇਟੀ ਦੇ ਮੈਂਬਰਾਂ ਦੀ ਚੋਣ ਕੀਤੀ ਜਾਵੇਗੀ। ਇਸ ਇਕੱਤਰਤਾ ਵਿਚ ਸਿੰਘ ਸਾਹਿਬ ਗਿਆਨੀ ਜਸਵਿੰਦਰ ਸਿੰਘ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਦੇ ਕਾਰਜਕਾਰੀ ਹੈੱਡ ਗ੍ਰੰਥੀ ਲਗਾਇਆ ਗਿਆ। ਜਥੇਦਾਰ ਅਵਤਾਰ ਸਿੰਘ ਜੀ ਨੇ ਕਿਹਾ ਕਿ ਵਾਹਗਾ ਅਤੇ ਅਟਾਰੀ ਵਿਖੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵੱਡੀ ਤਸਵੀਰ ਅਤੇ ਸ੍ਰੀ ਅੰਮ੍ਰਿਤਸਰ ਨਾਲ ਸੰਬੰਧਤ ਇਤਿਹਾਸ ਲਿਖ ਕੇ ਲਗਾਇਆ ਜਾਵੇਗਾ। ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਨੂੰ ਆਉਣ ਵਾਲੇ ਵਿਦੇਸ਼ੀ ਯਾਤਰੂਆਂ ਲਈ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਦੇ ਗੁਰਦੁਆਰਾ ਸਾਹਿਬਾਨ ਦੇ ਦਰਸ਼ਨ ਕਰਨ ਲਈ ਦੋ ਏਅਰਕੰਡੀਸ਼ਨਡ ਬੱਸਾਂ ਵੀ ਚਲਾਈਆਂ ਜਾਣਗੀਆਂ। ਉਨ੍ਹਾਂ ਨੇ ਦੱਸਿਆ ਕਿ ਡਾ. ਜੋਧ ਸਿੰਘ ਜੀ ਜਿਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹਿੰਦੀ ਅਨੁਵਾਦ ਕੀਤਾ ਹੈ,ਇਸ ਕਾਰਜ ਲਈ ਉਨ੍ਹਾਂ ਨੂੰ ਤਲਵੰਡੀ ਸਾਬੋ ਵਿਖੇ ਸ਼ਤਾਬਦੀ ਸਮਾਗਮਾਂ ਦੌਰਾਨ ਸਨਮਾਨਿਤ ਵੀ ਕੀਤਾ ਜਾਵੇਗਾ। ■

# ਧਰਮ ਪ੍ਰਚਾਰ ਕਮੇਟੀ ਦੀਆਂ ਧਰਮ ਪ੍ਰਚਾਰ ਸਰਗਰਮੀਆਂ

## ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਵੱਖ-ਵੱਖ ਥਾਈਂ ਅੰਮ੍ਰਿਤ-ਸੰਚਾਰ

ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਅਗਸਤ ੦੮ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਵੱਖ-ਵੱਖ ਅਸਥਾਨਾਂ 'ਤੇ ਹੋਏ ਅੰਮ੍ਰਿਤ-ਸੰਚਾਰ ਦਾ ਵੇਰਵਾ ਇਸ ਪ੍ਰਕਾਰ ਹੈ:

| ਮਿਤੀ | ਸਥਾਨ | ਪ੍ਰਾਣੀ |
|---|---|---|
| ੧-੮-੦੮ | ਗੁਰਦੁਆਰਾ ਸ੍ਰੀ ਬੇਰ ਸਾਹਿਬ, ਸੁਲਤਾਨਪੁਰ ਲੋਧੀ | ੪੯ |
| ੩-੮-੦੮ | ਸ੍ਰੀ ਅਕਾਲ ਤਖ਼ਤ ਸਾਹਿਬ | ੧੬੭ |
| ੪-੮-੦੮ | ਪਿੰਡ ਕੱਕਾ ਕੰਡਿਆਲਾ ਜ਼ਿਲ੍ਹਾ ਤਰਨਤਾਰਨ | ੧੨੫ |
| ੬-੮-੦੮ | ਸ੍ਰੀ ਅਕਾਲ ਤਖ਼ਤ ਸਾਹਿਬ | ੧੨੧ |
| ੧੦-੮-੦੮ | ਸ੍ਰੀ ਅਕਾਲ ਤਖ਼ਤ ਸਾਹਿਬ | ੨੬੪ |
| ੧੩-੮-੦੮ | ਸ੍ਰੀ ਅਕਾਲ ਤਖ਼ਤ ਸਾਹਿਬ | ੮੪ |
| ੧੪-੮-੦੮ | ਪਿੰਡ ਭੰਗਲਾ ਜ਼ਿਲ੍ਹਾ ਜਲੰਧਰ | ੩੩ |
| ੧੬-੮-੦੮ | ਗੁ. ਸ੍ਰੀ ਬਾਉਲੀ ਸਾਹਿਬ, ਸ੍ਰੀ ਗੋਇੰਦਵਾਲ ਸਾਹਿਬ | ੫੦ |
| ੧੭-੮-੦੮ | ਪਿੰਡ ਵੈਰੋਨੰਗਲ, ਜ਼ਿਲ੍ਹਾ ਗੁਰਦਾਸਪੁਰ | ੧੯੮ |
| ੧੭-੮-੦੮ | ਸ੍ਰੀ ਅਕਾਲ ਤਖ਼ਤ ਸਾਹਿਬ | ੧੯੬ |
| ੧੮-੮-੦੮ | ਪਿੰਡ ਡੂਮਵਾਲੀ, ਡੱਬਵਾਲੀ (ਹਰਿਆਣਾ) | ੫੬ |
| ੧੯-੮-੦੮ | ਪਿੰਡ ਪਥਰਾਲਾ, ਜ਼ਿਲ੍ਹਾ ਬਠਿੰਡਾ | ੧੦੬ |
| ੨੦-੮-੦੮ | ਸ੍ਰੀ ਅਕਾਲ ਤਖ਼ਤ ਸਾਹਿਬ | ੨੦੩ |
| ੨੦-੮-੦੮ | ਪਿੰਡ ਰੁਲਦੂ ਸਿੰਘ ਵਾਲਾ, ਜ਼ਿਲ੍ਹਾ ਬਠਿੰਡਾ | ੧੫੧ |
| ੨੧-੮-੦੮ | ਪਿੰਡ ਫਲੜ, ਜ਼ਿਲ੍ਹਾ ਬਠਿੰਡਾ | ੨੦੦ |
| ੨੨-੮-੦੮ | ਪਿੰਡ ਕੁਟੀ ਕਿਸਨਪੁਰਾ, ਜ਼ਿਲ੍ਹਾ ਬਠਿੰਡਾ | ੧੦੧ |
| ੨੨-੮-੦੮ | ਪਿੰਡ ਲਾਖਣਾ, ਜ਼ਿਲ੍ਹਾ ਤਰਨਤਾਰਨ | ੬੫ |
| ੨੩-੮-੦੮ | ਪਿੰਡ ਪੱਕਾ ਕਲਾਂ, ਜ਼ਿਲ੍ਹਾ ਬਠਿੰਡਾ | ੧੦੫ |
| ੨੩-੮-੦੮ | ਯਮੁਨਾਨਗਰ (ਹਰਿਆਣਾ) | ੭੦ |
| ੨੪-੮-੦੮ | ਪਿੰਡ ਗੁੜਥੜੀ, ਜ਼ਿਲ੍ਹਾ ਬਠਿੰਡਾ | ੧੦੨ |
| ੨੪-੮-੦੮ | ਸ੍ਰੀ ਅਕਾਲ ਤਖ਼ਤ ਸਾਹਿਬ | ੨੫੮ |
| ੨੫-੮-੦੮ | ਪਿੰਡ ਸੰਗਤ, ਜ਼ਿਲ੍ਹਾ ਬਠਿੰਡਾ | ੧੦੫ |

| | | |
|---|---|---|
| ੨੬-੮-੦੯ | ਪਿੰਡ ਫੁਲੋਮਿਠੀ, ਜ਼ਿਲ੍ਹਾ ਬਠਿੰਡਾ | ੮੪ |
| ੨੭-੮-੦੯ | ਪਿੰਡ ਜੱਸੀ ਬਾਗਵਾਲੀ | ੧੧੫ |
| ੨੭-੮-੦੯ | ਸ੍ਰੀ ਅਕਾਲ ਤਖ਼ਤ ਸਾਹਿਬ | ੧੫੩ |
| ੩੦-੮-੦੯ | ਪਿੰਡ ਨੌਸ਼ਹਿਰਾ ਢਾਲਾ | ੭੩ |
| ੩੦-੮-੦੯ | ਗੁਰਦੁਆਰਾ ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ | ੬੩ |
| ੩੧-੮-੦੯ | ਪਿੰਡ ਨਾਗ ਨਵੇਂ, ਜ਼ਿਲ੍ਹਾ ਅੰਮ੍ਰਿਤਸਰ | ੪੧ |
| ੩੧-੮-੦੯ | ਪਿੰਡ ਲੋਹਕਾ, ਜ਼ਿਲ੍ਹਾ ਤਰਨਤਾਰਨ | ੨੫ |
| ੩੧-੮-੦੯ | ਸ੍ਰੀ ਅਕਾਲ ਤਖ਼ਤ ਸਾਹਿਬ | ੧੯੨ |
| | **ਕੁੱਲ** | **੩੫੪੫** |

## ਗੁਰਦੁਆਰਾ ਅਗੰਮਪੁਰਾ ਪਾਤਸ਼ਾਹੀ ੧੦ਵੀਂ ਬਲਾਚੌਰ (ਯਮੁਨਾਨਗਰ) ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਸਿੱਖ ਮਿਸ਼ਨ ਹਰਿਆਣਾ ਵੱਲੋਂ ਧਰਮ ਪ੍ਰਚਾਰ ਦੀ ਲਹਿਰ ਨੂੰ ਅੱਗੇ ਤੋਰਦਿਆਂ ਗੁਰਦੁਆਰਾ ਅਗੰਮਪੁਰਾ ਪਾਤਸ਼ਾਹੀ ੧੦ਵੀਂ, ਬਲਾਚੌਰ, ਤਹਿ. ਅਤੇ ਜ਼ਿਲ੍ਹਾ ਯਮੁਨਾਨਗਰ ਵਿਖੇ ਮਿਤੀ ੪-੧੦-੦੯ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ, ਜਿਸ ਵਿਚ ੯੧ ਪ੍ਰਾਣੀਆਂ ਨੇ ਅੰਮ੍ਰਿਤਪਾਨ ਕਰਕੇ ਗੁਰਸਿੱਖੀ ਜੀਵਨ ਧਾਰਨ ਕੀਤਾ। ਇਸ ਮੌਕੇ ਸਿੱਖ ਮਿਸ਼ਨ ਹਰਿਆਣਾ ਵੱਲੋਂ ਅੰਮ੍ਰਿਤਪਾਨ ਕਰਨ ਵਾਲਿਆਂ ਨੂੰ ਕਕਾਰ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ. ਬਲਦੇਵ ਸਿੰਘ ਕਾਇਮਪੁਰ ਦੀ ਮੰਗ 'ਤੇ ਭੇਟਾ-ਰਹਿਤ ਦਿੱਤੇ ਗਏ। ਸੰਗਤਾਂ ਵਿਚ ਭੇਟਾ-ਰਹਿਤ ਲਿਟਰੇਚਰ ਵੀ ਵੰਡਿਆ ਗਿਆ। ਪੰਜ ਪਿਆਰਿਆਂ ਦੀ ਸੇਵਾ ਸਿੱਖ ਮਿਸ਼ਨ ਦੇ ਪ੍ਰਚਾਰਕਾਂ ਭਾਈ ਜਗਜੀਤ ਸਿੰਘ, ਭਾਈ ਤਰਲੋਚਨ ਸਿੰਘ, ਭਾਈ ਸ਼ੇਰ ਸਿੰਘ, ਭਾਈ ਰਣਜੀਤ ਸਿੰਘ ਅਤੇ ਭਾਈ ਗੁਰਦਾਸ ਸਿੰਘ ਨੇ ਨਿਭਾਈ।

## ਗੁਰਦੁਆਰਾ ਸ੍ਰੀ ਗਰਨਾ ਸਾਹਿਬ ਬੋਦਲ ਵਿਖੇ ਅੰਮ੍ਰਿਤ-ਸੰਚਾਰ

ਸ. ਰਤਨ ਸਿੰਘ ਮੈਨੇਜਰ ਗੁਰਦੁਆਰਾ ਸ੍ਰੀ ਗਰਨਾ ਸਾਹਿਬ ਬੋਦਲ ਵੱਲੋਂ ਪ੍ਰਾਪਤ ਜਾਣਕਾਰੀ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ਜਥੇਦਾਰ ਭਗਵੰਤ ਸਿੰਘ ਅਤੇ ਜਥੇਦਾਰ ਬਲਬੀਰ ਸਿੰਘ ਮੈਂਬਰਾਨ ਸ਼੍ਰੋਮਣੀ ਕਮੇਟੀ ਅਤੇ ਭਾਈ ਕਲਿਆਣ ਸਿੰਘ ਪ੍ਰਚਾਰਕ ਸ਼੍ਰੋਮਣੀ ਕਮੇਟੀ ਦੇ ਸਹਿਯੋਗ ਨਾਲ ਮਿਤੀ ੧੬-੮-੦੯ ਅਤੇ ੧੫-੯-੦੯ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ ਹੈ ਜਿਸ ਦੌਰਾਨ ਕ੍ਰਮਵਾਰ ੩੨ ਅਤੇ ੪੯ ਪ੍ਰਾਣੀ ਅੰਮ੍ਰਿਤਪਾਨ ਕਰ ਗੁਰੂ ਵਾਲੇ ਬਣੇ। ■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਹਰਬੇਅੰਤ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ। *ਮਿਤੀ ੫-੧੧-੨੦੦੯*